# ਜੀਵਨ ਬਦਲ ਗਿਆ

ਸੰਤਾ ਸਿੰਘ ਆਜਿਜ਼




ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ
ਲੁਧਿਆਣਾ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ੴ
ਸ਼ੁਭ ਕਰਮਨ ਤੇ ਕਬਹੂੰ ਨ ਟਰੋਂ ।।



# ਜੀਵਨ ਬਦਲ ਗਿਆ

ਸੰਤਾ ਸਿੰਘ ਆਜਿਜ਼



ਸਾਹਿਤ ਤੇ ਪ੍ਰਕਾਸ਼ਨ ਵਿਭਾਗ
ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ
ਮਾਡਲ ਟਾਊਨ ਐਕਸਟੇਨਸ਼ਨ , ਲੁਧਿਆਣਾ–141002
ਫ਼ੋਨ ਤੇ ਫ਼ੈਕਸ–0161–450352.

*Jeevan Badal Giya*

**Santa Singh Ajiz**



ਪਹਿਲੀ ਛਾਪ/ਫ਼ਰਵਰੀ 1996

Sahit Te Parkashan Vibhag
Guru Gobind Singh Study Circle
Model Town Extension,
Ludhiana-141002
Ph.& Fax-0161-450352

ਛਾਪਕ : ਹਮਦਰਦ ਪ੍ਰਿੰਟਿੰਗ ਪ੍ਰੈਸ, ਜਲੰਧਰ

ਭੇਟਾ-20 ਰੁਪਏ

# ਸਮਰਪਣ

ਮਨੁੱਖਤਾ ਦੀ ਸੇਵਾ ਵਿਚ ਲੱਗੇ

ਨਿਸ਼ਕਾਮ ਸੇਵਕਾਂ ਨੂੰ

ਅਤੇ

ਯੂ.ਕੇ. ਨਿਵਾਸੀ ਮੇਰੇ ਸਨੇਹੀ ਸ੍ਰ: ਰਤਨ ਸਿੰਘ ਹੁਰਾਂ

ਦੇ ਪਿਆਰ, ਮਿਲਵਰਤਣ ਅਤੇ ਨਿੱਘੇ ਸਹਿਯੋਗ ਨੂੰ

# ਤਤਕਰਾ

# ਪ੍ਰਕਾਸ਼ਨ ਮਨੋਰਥ

ਸੰਤਾ ਸਿੰਘ ਆਜਿਜ਼ ਹੁਰਾਂ ਬਾਰੇ ਉਨ੍ਹਾਂ ਦੀ ਪੁਸਤਕ 'ਇਕੋ ਨਾਮੁ ਅਧਾਰੁ' ਵਿਚ ਲਿਖੇ ਇਹ ਸ਼ਬਦ ਬੜੇ ਸਾਰਥਕ ਹਨ :

"ਆਜਿਜ਼ ਹੋਣਾ ਬੜੇ ਭਾਗਾਂ ਦੀ ਗੱਲ ਹੈ । ਇਹ 'ਹੋਣਾ' ਕਿਸੇ ਸਮਾਂ ਬਿੰਦੂ ( Point of Time) ਦਾ ਵਿਸ਼ਾ ਨਹੀਂ ਹੈ, ਸਗੋਂ ਸਮੇਂ ਦੇ ਵਹਾਅ (Period of Time) ਦਾ ਪ੍ਰਸੰਗ ਹੈ । ਅਸੀਂ ਨਿਤ ਨਿਤ ਦੇਖਦੇ ਹਾਂ ਕਿ ਮਾਇਆ ਦਾ ਪਸਾਰਾ ਅਤੇ ਮਾਨਵੀ ਮਨ ਦੀਆਂ ਲੋਭ ਤਰੰਗਾਂ, ਵਿਹਾਰ ਦੀ ਨਿਰੰਤਰਤਾ ਨੂੰ ਤੋੜਨ ਲਈ ਬਜ਼ਿੱਦ ਹੋ ਜਾਂਦੀਆਂ ਹਨ । ਨਿੱਜੀ ਉਦਮ ਅਤੇ ਮਨੁੱਖ ਦੀ ਸਿਧਾਂਤਕ ਵਿਹਾਰਕ ਪਹੁੰਚ ਉਸ ਦੀ ਹਸਤੀ ਦਾ ਮੂੰਹ ਮੁਹਾਂਦਰਾ ਬਣਾਉਂਦੇ ਹਨ । ਇਹ ਪ੍ਰਕਿਰਿਆ ਭਾਵਨਾਂਵਾਂ ਤੇ ਸੰਭਾਵਨਾਵਾਂ ਦੀ ਮਿਲਣੀ ਵਿਚ ਪੂਰੀ ਹੁੰਦੀ ਹੈ ।"

ਸ੍ਰ: ਸੰਤਾ ਸਿੰਘ ਆਜਿਜ਼ ਇਕ ਅਜਿਹੀ ਸ਼ਖਸੀਅਤ ਹੈ, ਜੋ ਜੀਵਨ ਦੀ ਜੰਗ ਨੂੰ ਮਨ ਦੇ ਮੋਰਚੇ ਤੋਂ ਲੜਦੀ ਹੋਈ ਖੇਡ ਭਾਵਨਾ ਦੀ ਧਾਰਨੀ ਬਣ ਕੇ ਵਿਚਰ ਰਹੀ ਹੈ । ਆਜਿਜ਼ ਹੁਰਾਂ ਦੇਸ਼ਾਂ ਵਿਦੇਸ਼ਾਂ ਵਿਚ ਘੁੰਮ ਕੇ ਭਾਂਤ ਭਾਂਤ ਦੇ ਅਨੁਭਵਾਂ ਨੂੰ ਸੰਚਿਤ ਕਰਕੇ ਲੜੀ ਵਿਚ ਪਰੋਤਾ ਹੈ ।

ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਦੇ ਸਾਹਿਤਕਾਰ ਸਦਨ ਵਲੋਂ ਜੁਲਾਈ 1989 ਵਿਚ 'ਸਾਈਂ ਮੀਆਂ ਮੀਰ ਦਿਵਸ' ਦੇ ਅਵਸਰ ਉੱਤੇ ਹੋਰਨਾਂ ਪਤਵੰਤੇ ਸਾਹਿਤਕਾਰਾਂ, ਸੰਗੀਤਕਾਰਾਂ, ਚਿਤਰਕਾਰਾਂ ਤੇ ਚਿੰਤਕਾਂ ਦੇ ਨਾਲ, ਆਜਿਜ਼ ਹੁਰਾਂ ਨੂੰ 'ਭਾਈ ਵੀਰ ਸਿੰਘ ਯਾਦਗਾਰੀ ਪੁਰਸਕਾਰ' ਨਾਲ ਸਨਮਾਨਿਤ ਕੀਤਾ ਗਿਆ । ਪੰਜਾਬੀ ਅਤੇ ਗੁਰਮਤਿ ਸਾਹਿਤਕ ਖੇਤਰ ਅੰਦਰ ਇਕ ਨਾਮ ਸਥਾਪਤ ਹੋਇਆ ।

ਜੀਵਨ ਦੇ ਗੁਰਮਤਿ ਅਨੁਸਾਰੀ ਅਨੁਭਵਾਂ ਅਤੇ ਅਭਿਆਸਾਂ ਨਾਲ ਰੰਜਿਆ ਪੁੰਜਿਆ ਇਕ ਲੇਖਕ ਪੰਜਾਬੀ ਲੇਖਣੀ ਦੇ ਪਿੜ ਵਿਚ ਦਾਖ਼ਲ ਹੋਇਆ । ਹੁਣ ਆਜਿਜ਼ ਹੁਰਾਂ ਦੀਆਂ ਕਥਾਨਕ ਰਚਨਾਂਵਾਂ ਪਾਠਕਾਂ ਵਲੋਂ ਬੜੀ ਰੌਚਿਕਤਾ ਨਾਲ ਪੜ੍ਹੀਆਂ ਜਾਂਦੀਆਂ ਹਨ ।

ਆਜਿਜ਼ ਹੁਰਾਂ ਨੇ ਸਟੱਡੀ ਸਰਕਲ ਵਲੋਂ ਚਲਾਈ ਇਸ ਮੁਹਿੰਮ ਨੂੰ ਵੀ ਅਪਨਾਇਆ ਹੈ ਕਿ ਸਮਾਜ ਵਿਚ ਉਸਾਰੂ ਰੁਚੀਆਂ ਦਾ ਸੰਚਾਰ ਕਰਨਾ ਬੜਾ ਜ਼ਰੂਰੀ ਹੈ । ਵਿਸ਼ੇਸ਼ ਕਰਕੇ ਨੌਜਵਾਨ ਵਰਗ ਨੂੰ ਉਸ ਦੇ ਅਮੀਰ ਵਿਰਸੇ ਤੋਂ ਜਾਣੂ ਕਰਵਾਉਂਦੇ ਹੋਏ ਸੁੰਦਰ ਸੁਚੱਜੇ ਭਵਿੱਖ ਨੂੰ ਸਿਰਜਣ ਲਈ ਜੁਟਣ ਦਾ ਸੰਦੇਸ਼ ਦੇਣ ਦੀ ਲੋੜ ਹੈ ।

'ਜੀਵਨ ਬਦਲ ਗਿਆ ' ਪੁਸਤਕ ਵਿਚ ਆਜਿਜ਼ ਹੁਰਾਂ ਦੀਆਂ ਚੋਣਵੀਆਂ ਜੀਵਨ ਕਥਾਵਾਂ ਨੂੰ ਸ਼ਾਮਲ ਕੀਤਾ ਗਿਆ ਹੈ ।ਪੁਸਤਕ ਦੀ ਰੌਚਿਕਤਾ ਅਤੇ ਸਾਰਥਕਤਾ ਉਸਾਰੂ ਹੈ । ਢਾਊ ਤੇ ਨਿਰਾਸ਼ਾਵਾਦੀ ਰੁਚੀਆਂ ਦਾ ਖੰਡਨ ਹੁੰਦਾ ਹੈ । ਜੀਵਨ ਨੂੰ ਇਕ ਪ੍ਰੇਰਨਾ ਅਤੇ ਪਿਆਰ ਦਾ ਹੁਲਾਰਾ ਮਿਲਦਾ ਹੈ ।ਭਾਸ਼ਾਈ ਪ੍ਰੌੜ੍ਹਤਾ ਅਤੇ ਰੂਪਕ ਸੂਖਮਤਾਂਵਾਂ ਦੀ ਪ੍ਰਤੀਯੋਗਤਾ ਤੋਂ ਪਰ੍ਹਾਂ, ਜੀਵਨ ਦੇ ਸੱਚ ਅਤੇ ਹਾਂ,-ਪੱਖੀ ਜਜ਼ਬੇ ਨਾਲ ਓਤਪੋਤ ਹੋਈ 'ਆਜਿਜ਼' ਦੀ ਲੇਖਣੀ ਨਵੇਂ ਲਿਖਾਰੀਆਂ ਲਈ ਉਤਸ਼ਾਹਜਨਕ ਹੋਵੇਗੀ, ਅਜਿਹੀ ਆਸ਼ਾ ਕਰਦੇ ਹਾਂ ।ਪੁਸਤਕ ਚੋਂ ਜੇ ਚੋਣਵੀਆਂ ਕਥਾਵਾਂ ਸਕੂਲਾਂ ਅਤੇ ਕਾਲਜਾਂ ਦੇ ਪਾਠਕਰਮ ਵਿਚ ਸ਼ਾਮਲ ਕਰ ਲਈਆਂ ਜਾਣ ਤਾਂ ਵਿਦਿਆਰਥੀਆਂ ਦੇ ਜੀਵਨ ਉੱਤੇ ਚੰਗਾ ਅਸਰ ਪਵੇਗਾ ।

ਪਾਠਕਾਂ ਦੀ ਕਚਹਿਰੀ ਵਿਚ ਪੁੱਜੀ ਇਹ ਪੁਸਤਕ, ਇਨਸਾਫ ਦੀ ਪੂਰੀ ਹੱਕਦਾਰ ਹੈ ਕਿ ਅਜੋਕੇ ਨਸ਼ਿਆਂ, ਨਾਸਤਿਕਤਾ, ਸਵਾਰਥ, ਭ੍ਰਿਸ਼ਟਾਚਾਰ ਅਤੇ ਲੁੱਟ-ਖੋਹ ਦੇ ਵਾਤਾਵਰਣ ਵਿਚ ਅਜਿਹੀ ਰਚਨਾ ਨਿਸਚੇ ਹੀ ਜੀਵਨ- ਉਧਾਰ ਵਲ ਕੁਝ ਕਦਮਪੋਸ਼ੀ ਕਰਦੀ ਹੈ ।

– ਬਲਵਿੰਦਰ ਪਾਲ ਸਿੰਘ

*ਸੰਪਾਦਕ*

*'ਸਾਡਾ ਵਿਰਸਾ ਸਾਡਾ ਗੌਰਵ'*

# "ਬਿਨਤਿ ਕਰਉ ਅਰਦਾਸਿ ਸੁਨਹੁ"

ਅਜੋਕੇ ਮਾਡਰਨ ਯੁੱਗ ਵਿੱਚ ਕੁਝ ਤਾਂ ਪੱਛਮੀ ਸੱਭਿਅਤਾ ਦੇ ਚਮਕੀਲੇ ਅਤੇ ਭੜਕੀਲੇ ਫ਼ੈਸ਼ਨਾਂ ਵਲ ਵੱਧ ਰਿਹਾ ਲੱਗ ਲਗਾਉ ਅਤੇ ਕੁਝ ਪੰਥਕ ਵਿਰੋਧੀਆਂ ਦੇ ਗੁਰਮਤਿ ਵਿਰੋਧੀ ਪ੍ਰਚਾਰ ਦੇ ਪਰਭਾਉ ਕਾਰਨ ਸਿੱਖੀ ਸਵਰੂਪ ਵਿੱਚ ਆ ਰਹੀ ਘਾਟ ਦੀ ਤਰਾਟ ਹਰ ਗੁਰਸਿੱਖ ਦਾ ਰਿਦਾ ਕਲਪਾ ਰਹੀ ਹੈ ਅਤੇ ਸਿੱਖ ਰਹਿਤ ਮਰਯਾਦਾ ਦੀ ਪਰੰਪਰਾ ਵੀ ਕਿਸੇ ਹੱਦ ਤੱਕ ਡਗਮਗਾ ਰਹੀ ਹੈ, ਜਿਸ ਦੇ ਫਲਸਰੂਪ ਪਤਿਤਪੁਣੇ ਦੀ ਭਿਅੰਕਰ ਬਿਮਾਰੀ ਵੱਧਦੀ ਜਾ ਰਹੀ ਹੈ।

ਅਨੇਕਾਂ ਭੁੱਲੜ ਸਿੱਖ ਨੌਜੁਆਨਾਂ, ਅਧਖੜਾਂ ਅਤੇ ਬਿਰਧਜਨਾਂ ਦੇ ਸਿਰ 'ਤੇ ਜਾਮ ਦੇ ਆਰਜ਼ੀ ਨਸ਼ੇ ਦਾ ਭੂਤ ਸਵਾਰ ਹੈ ਅਤੇ ਇਹਨਾਂ ਮਨਮਤੀਆਂ ਵਲੋਂ ਨਾਮ ਦੇ ਨਸ਼ੇ ਦਾ ਸਦੀਵੀ ਸਰੂਰ ਮਾਨਣ ਪ੍ਰਤੀ ਸਾਫ਼ ਇਨਕਾਰ ਹੈ।

ਅੱਜ ਦਾ ਵਡੇਰਾ ਸਿੱਖ ਦੁਖਾਂਤ ਇਹ ਹੈ ਕਿ ਸਿੱਖ ਕੌਮ ਦੇ ਵਡੇਰੇ ਭਾਗ ਵਿੱਚ ਪੁਰਾਤਨ ਸੂਰਮਿਆਂ ਸਿੰਘਾਂ ਵਾਲੀ ਮੱੜਕ ਹੀ ਨਹੀਂ ਰਹੀ, ਬੋਲਾਂ ਵਿੱਚ ਬਦਲਾਂ ਜਿਹੀ ਗੜਕ ਹੀ ਨਹੀਂ ਰਹੀ। ਉੱਚਾ ਤੇ ਸੁੱਚਾ ਅਖ਼ਲਾਕ ਹੀ ਨਹੀਂ ਰਿਹਾ, ਆਪਸੀ ਵੈਰ ਵਿਰੋਧ ਅਤੇ ਨਿੱਜੀ ਧੜ੍ਹਿਆਂ ਲਈ ਤਾਂ ਅਮੁੱਕ ਰਗੜੇ-ਝਗੜੇ ਹਨ, ਐਪਰ ਕੌਮੀ ਹਿੱਤ ਲਈ ਪ੍ਰਸਪਰ ਮੇਲ ਮਿਲਾਪ ਅਤੇ ਇਤਫ਼ਾਕ ਹੀ ਨਹੀਂ ਰਿਹਾ। ਦਰਜਨਾਂ ਹੀ ਨਾਮ ਨਿਹਾਦ ਅਕਾਲੀ ਦਲਾਂ ਦੇ ਦਫ਼ਤਰਾਂ ਦੇ ਦਰਾਂ 'ਤੇ ਲੰਮੇ ਚੌੜੇ ਲਮਕਦੇ ਬੋਰਡ ਪੰਥਕ ਏਕਤਾ ਦਾ ਮੂੰਹ ਚਿੜਾ ਰਹੇ ਹਨ ਅਤੇ ਖਾਲਸਈ ਗੌਰਵਤਾ ਦੀਆਂ ਧੱਜੀਆਂ ਉਡਾ ਰਹੇ ਹਨ।

ਅਫ਼ਸੋਸ ! ਅੱਜ ਕੁਝ ਖ਼ੁੱਦਗ਼ਰਜ਼ ਕੌਮੀ ਆਗੂਆਂ ਵਿੱਚ ਅਹੁਦਿਆਂ ਅਤੇ ਚੌਧਰਾਂ ਲਈ ਮਾਰੋਮਾਰ ਹੈ। ਗੁਰੂ ਦੀਆਂ ਗੋਲਕਾਂ ਲਈ ਤਕਰਾਰ ਹੈ। ਪਰ ਕੌਮ ਦੀ ਬੇਹਤਰੀ, ਬਰਤਰੀ ਅਤੇ ਉੱਨਤੀ ਲਈ ਕੋਈ ਬੁਨਤੀ ਨਹੀਂ, ਗੁਰਮਤਿ ਰਹਿਤਾਂ ਦੀ ਬਹਾਲੀ ਅਤੇ ਕੌਮ ਦੀ ਖ਼ੁਸ਼ਹਾਲੀ ਨਾਲ ਕੋਈ ਸਰੋਕਾਰ ਨਹੀਂ। ਉਹਨਾਂ ਭੁਲੱਕੜਾਂ ਦੇ ਦਿਲਾਂ ਵਿੱਚ ਨਾ ਤਾਂ ਗੁਰੂ ਘਰ ਦਾ ਸਤਿਕਾਰ ਅਤੇ ਨਾ ਹੀ ਗੁਰੂ ਘਰ ਦੇ ਨਿਸ਼ਕਾਮ ਕੌਮੀ ਸੇਵਕਾਂ ਲਈ ਕੋਈ ਸਨੇਹ ਅਤੇ ਪਿਆਰ ਹੈ।

ਇਸ ਸਰਬੱਤ ਦਾ ਭਲਾ ਮੰਗਣ ਵਾਲੀ ਮਹਾਨ ਸਿੱਖ ਕੌਮ ਦਾ ਦੁਖਾਂਤ ਅਤੇ ਸੰਤਾਪ ਬਿਗਾਨਿਆਂ ਤਾਂ ਕੀ ਆਪਣਿਆਂ ਨੇ ਵੀ ਨਹੀਂ ਜਾਣਿਆ, ਨਾ ਹੀ ਪਹਿਚਾਣਿਆ। ਸਾਡੇ ਕੌਮੀ ਭਵਿੱਖ ਤੋਂ ਬੇਪਰਵਾਹ ਆਗੂ ਸੰਸਾਰ ਨੂੰ ਸਿੱਖ ਕੌਮ 'ਤੇ ਵਰਤੇ ਘੋਰ ਸੰਤਾਪ ਤੋਂ ਭਲੀ ਪ੍ਰਕਾਰ ਜਾਣੂ ਨਹੀਂ ਕਰਾ ਸਕੇ। ਦੇਸ਼ ਅਤੇ ਧਰਮ ਲਈ ਕੀਤੀਆਂ ਸਾਡੀਆਂ ਬੇਸ਼ੁਮਾਰ ਕੁਰਬਾਨੀਆਂ ਦਾ ਮੁੱਲ ਨਹੀਂ ਪਵਾ ਸਕੇ। ਅਸੀਂ ਕੁੱਝ ਕੁ ਗਿਣਤੀ ਦੇ ਨਾਮ ਨਿਹਾਦ ਖਾੜਕੂਆਂ ਦੇ ਖਾੜਕੂਵਾਦ ਦੀ ਆੜ ਵਿੱਚ ਮਾਰੇ ਕੁੱਟੇ ਵੀ ਗਏ, ਲੁੱਟੇ ਤੇ ਪੁੱਟੇ ਵੀ ਗਏ। ਜੀਉਂਦੇ ਜਲਾ ਤੇ ਸਾੜੇ ਵੀ ਗਏ, ਘਰ ਘਾਟ ਤੋਂ ਉਜਾੜੇ ਵੀ ਗਏ। ਬੇਮੁਕਾਮ ਵੀ ਹੋਏ ਅਤੇ ਮਜ਼ਲੂਮ ਹੁੰਦੇ ਹੋਏ ਬਦਨਾਮ ਵੀ ਹੋਏ। ਕੇਂਦਰੀ ਸਰਕਾਰ ਨੇ ਆਪਣੇ ਜ਼ਬਰਦਸਤ ਮੀਡੀਆ ਪ੍ਰਚਾਰ ਰਾਹੀਂ ਸਾਡਾ ਅਕਸ ਵਿਗਾੜ ਕੇ ਰੱਖ ਦਿੱਤਾ, ਸਾਨੂੰ ਜੰਗਿ-ਆਜ਼ਾਦੀ ਦੇ ਜੋਧਿਆਂ ਨੂੰ ਆਪਣੇ ਦਲਾਂ, ਬਲਾਂ ਰਾਹੀਂ ਲਿਤਾੜ ਕੇ ਰੱਖ ਦਿੱਤਾ।

ਜਿਸ ਇਨਸਾਫ਼ ਪਸੰਦ ਲੇਖਕ ਨੇ ਇਸ ਹੌਲਨਾਕ ਤਬਾਹੀ ਦੀ ਤਸਵੀਰ ਦੀ ਨਾਂਮਾਤਰ ਨਕਾਬ-ਕਸ਼ਾਈ ਕੀਤੀ, ਰਾਜ ਸਰਕਾਰ ਨੇ ਉਸ ਗ਼ਰੀਬ ਲੇਖਕ ਦੀ ਖ਼ੂਬ ਖਿਚਾਈ ਕੀਤੀ। ਮਿਸਾਲ ਦੇ ਤੌਰ 'ਤੇ ਇਸ ਆਜਿਜ਼ ਨੇ ਵਾਪਰੇ ਵੱਡੇ ਦੁਖਾਂਤ ਦੇ ਕੁੱਝ ਨਿੱਕੇ-ਨਿੱਕੇ

ਦ੍ਰਿਸ਼ ਲਿਖਤਾਂ ਰਾਹੀਂ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਤਾਂ "ਐਸੀ ਦਸ਼ਾ ਹਮਾਰੀ" ਨਾਮਕ ਪੁਸਤਕ ਦੀਆਂ ਕਾਪੀਆਂ ਜ਼ਬਤ ਕਰਕੇ ਪਹਿਲਾਂ ਮੈਨੂੰ ਹਵਾਲਾਤ ਵਿੱਚ ਧੱਕ ਦਿੱਤਾ ਅਤੇ ਫਿਰ ਪੁਰਾਣੀ ਜੇਲ੍ਹ ਦੀ ਚਾਰਦੀਵਾਰੀ ਵਿੱਚ ਡੱਕ ਦਿੱਤਾ।

ਥੋੜ੍ਹੀਆਂ ਲੰਮੀਆਂ ਦੌੜਾਂ ਲਾ ਕੇ, ਕੋਰਟ ਕਚਹਿਰੀਆਂ ਵਿੱਚ ਧੱਕੇ ਖਾ ਕੇ, ਮੇਰੇ ਘਰਦਿਆਂ ਅਤੇ ਰਿਸ਼ਤੇਦਾਰਾਂ ਨੇ ਮੇਰੀ ਜ਼ਮਾਨਤ ਮਨਜ਼ੂਰ ਕਰਵਾਈ ਅਤੇ ਜੇਲ੍ਹ ਦੀ ਕਾਲ ਕੋਠੜੀ ਤੋਂ ਮੇਰੀ ਜਾਨ ਛੁੜਾਈ।

ਆਖ਼ਰ ਦੋ ਸਾਲ ਬਾਅਦ ਨਾਰਾਜ਼ ਸਰਕਾਰ ਦੀ ਨਾਰਾਜ਼ਗੀ ਦੂਰ ਹੋ ਗਈ ਅਤੇ ਦੋਸ਼ ਵਾਪਸ ਲੈ ਲਏ ਤੇ ਮੇਰੀ ਮੁਕੰਮਲ ਰਿਹਾਈ ਮਨਜ਼ੂਰ ਹੋ ਗਈ। ਮੈਨੂੰ ਗੁਰੂ ਮਹਾਰਾਜ ਨੇ ਹੱਥ ਦੇ ਕੇ ਬਚਾ ਲਿਆ ਤੇ ਇਸ ਗ਼ਰੀਬ ਨੇ ਸੁਖ ਦਾ ਸਾਹ ਲਿਆ।

ਕੇਸ ਦੇ ਦੌਰਾਨ ਰੋਜ਼ ਹੀ ਭੱਜ ਭਜਾਈ, ਖੱਪ ਖਪਾਈ ਅਤੇ ਮਨ ਦੀ ਪ੍ਰੇਸ਼ਾਨੀ ਅਥਵਾ ਨਿੱਤ ਦੀ ਪ੍ਰੇਸ਼ਾਨੀ ਕਾਰਨ ਮੇਰੀ ਪਤਨੀ ਜੋ ਕਿ ਪਹਿਲਾਂ ਹੀ ਦਾਇਮੀ ਮਰੀਜ਼ ਸੀ, ਇੱਕ ਹੋਰ ਭਿਅੰਕਰ ਰੋਗ ਦਾ ਸ਼ਿਕਾਰ ਹੋ ਗਈ। ਕਾਫ਼ੀ ਇਲਾਜ ਮੁਆਲਿਜਾ ਕਰਾਉਣ ਦੇ ਬਾਵਜੂਦ ਉਸ ਦੁਖਿਆਰੀ ਦੀ ਮੌਤ ਗੁਰੂ ਦੇ ਭਾਣੇ ਅਨੁਸਾਰ ਹੋ ਗਈ।

ਮੈਨੂੰ ਜੇਲ੍ਹ ਜਾਣ ਦਾ ਤੇ ਮਾਲੀ ਨੁਕਸਾਨ ਦਾ ਕੋਈ ਅਫ਼ਸੋਸ ਨਹੀਂ। ਅਫ਼ਸੋਸ ਹੈ ਤਾਂ ਕੇਵਲ ਆਪਣੀ ਅੱਧੀ ਸਦੀ ਦੀ ਜੀਵਨ ਸਾਥਣ ਦੀ ਸਦੀਵੀ ਜੁਦਾਈ ਦਾ। ਉਸ ਦੀ 50 ਸਾਲਾ ਅਣਥੱਕ ਘਾਲ ਘੁਮਾਈ ਦਾ। ਪਰ ਧੁਰ ਕੀ ਬਾਣੀ ਹਰ ਗੁਰਸਿੱਖ ਨੂੰ ਭਾਣਾ ਮੰਨਣ ਦਾ ਵਲ ਸਿਖਾ ਦਿੰਦੀ ਹੈ ਅਤੇ ਉਸ ਦੀ ਸਹਿਣ ਸ਼ਕਤੀ ਅਥਵਾ ਆਤਮਿਕ ਬਲ ਵੀ ਵਧਾ ਦਿੰਦੀ ਹੈ।

ਮੇਰੇ 40 ਸਾਲਾ ਮਸ਼ੱਕਤੀ ਅੱਟਾ ਭਰੇ ਹੱਥਾਂ ਵਿੱਚ ਮੇਰੇ ਸੁਹਿਰਦ ਮਿੱਤਰ ਪੰਜਾਬੀ ਦੇ ਸਿਰਮੌਰ ਨਾਵਲਕਾਰ ਸ੍ਰ: ਜਸਵੰਤ ਸਿੰਘ ਜੀ ਕੰਵਲ ਨੇ ਇੱਕ ਲਚਕਦਾਰ ਪਰ ਖ਼ੁਦਦਾਰ ਕਲਮ ਥਮ੍ਹਾਈ ਅਤੇ ਨਵੀਨ ਵਾਰਤਕ ਸ਼ੈਲੀ ਵਿੱਚ ਸਿੱਖੀ ਜਿਹੇ ਸ਼ੁੱਧ ਸੋਨੇ ਵਿਚ ਆਈ ਖੋਟ ਬਾਰੇ ਲਿਖਣ ਦੀ ਸੁੱਤੀ ਹੋਈ ਚੇਤਨਾ ਜਗਾਈ ਅਤੇ ਨਾਲ ਹੀ ਸਾਹਿਤਕ ਮਾਰਗ ਦੀ ਸਹੀ ਸਹੀ ਰਹਿਨੁਮਾਈ ਕੀਤੀ। ਇਸ ਸਾਹਿਤਕ ਦੇਣ ਬਦਲੇ ਮਸਤਕ ਉਸ ਮਹਾਨ ਲੇਖਕ ਮੋਹਰੇ ਝੁੱਕ-ਝੁੱਕ ਜਾਂਦਾ ਹੈ ਅਤੇ ਮੇਰਾ ਕਲਮ ਵਾਲਾ ਹੱਥ ਉਸ ਦੇ ਮੁਬਾਰਕ ਕਦਮਾਂ ਵੱਲ ਢੁੱਕ-ਢੁੱਕ ਜਾਂਦਾ ਹੈ। ਮੈਂ ਤਕਰੀਬਨ ਅੱਧੀ ਦਰਜਨ ਪੁਸਤਕਾਂ ਧਾਰਮਕ ਅਤੇ ਸਮਾਜਕ ਖ਼ਾਮੀਆਂ ਦੇ ਖ਼ਿਲਾਫ਼ ਕੇਵਲ ਸੁਧਾਰ ਖ਼ਾਤਰ ਹੀ ਲਿਖੀਆਂ, ਛਪਵਾਈਆਂ ਅਤੇ ਪੰਜਾਬੀ ਪਾਠਕਾਂ ਦੇ ਮੁਬਾਰਕ ਹਸਤ ਕੰਵਲਾਂ ਤੱਕ ਪਹੁੰਚਾਈਆਂ।

ਗੁਰੂ ਦਾ ਸਿੱਖ ਆਸ਼ਾਵਾਦੀ ਹੈ। ਬੇਸ਼ਕ ਅੱਜ ਤੱਕ ਸਿੱਖ ਵਿਰੋਧੀ ਤਾਕਤਾਂ, ਭੇਖੀ ਸਾਧਾਂ ਅਤੇ ਵਕਰਾਂ ਦੀਆਂ ਨੀਮ ਮਜ਼ਹਬੀ ਸੰਪਰਦਾਵਾਂ ਅਤੇ ਹੋਰ ਅਨੇਕਾਂ ਦਿੱਖ ਅਤੇ ਅਦਿੱਖ ਬਲਾਵਾਂ ਸਿੱਖੀ ਦੇ ਰੂਹਾਨੀ ਮਹੱਲ ਨੂੰ ਢਾਹੁਣ ਦੇ ਸ਼ਰਮਨਾਕ ਕਾਰੇ ਕਰ ਰਹੀਆਂ ਹਨ! ਵਾਰ ਤੇ ਵਾਰ ਕਰ ਰਹੀਆਂ ਹਨ ਪਰ ਨਿਰਾਸ਼ ਹੋਣ ਦੀ ਕੋਈ ਲੋੜ ਨਹੀਂ, ਹੱਤਾਸ਼ ਹੋਣ ਦੀ ਕੋਈ ਲੋੜ ਨਹੀਂ, ਸਿੱਖੀ ਮਹੱਲ ਦੀਆਂ ਨੀਹਾਂ ਬੜੀਆਂ ਮਜ਼ਬੂਤ ਅਤੇ ਗਹਿਰੀਆਂ ਹਨ। ਕਿਉਂਕਿ ਇਸ ਮਹੱਲ ਦੀਆਂ ਨੀਹਾਂ ਵਿੱਚ ਮਹਾਨ ਗੁਰੂ ਸਾਹਿਬਾਨ, ਸਾਹਿਬਜ਼ਾਦਿਆਂ ਅਤੇ ਹੋਰ ਅਨੇਕਾਂ ਸੂਰਬੀਰ ਸਿੰਘਾਂ ਸ਼ਹੀਦਾਂ ਦੀਆਂ ਪਵਿੱਤਰ ਅਸਥੀਆਂ ਬਿਰਾਜਮਾਨ ਹਨ। ਇਸ ਨੂੰ ਢਾਹੁਣ ਵਾਲੇ ਖ਼ੁਦ ਢਹਿ ਗਏ ਅਤੇ ਬਰਬਾਦ ਹੋ ਕੇ ਰਹਿ ਗਏ। ਇਹ ਬੇਮਿਸਾਲ ਸਿੱਖੀ ਮਹੱਲ ਸਦੀਵਕਾਲ ਤੱਕ ਚਟਾਨ ਦੀ ਤਰ੍ਹਾਂ ਅਡੋਲ, ਕਾਇਮ ਰਹਿ ਕੇ ਆਪਣੀ ਪਵਿੱਤਰਤਾ ਅਤੇ ਅਧਿਆਤਮਕਤਾ ਦਾ ਪ੍ਰਭਾਵ ਸਮੁੱਚੇ ਸੰਸਾਰ 'ਤੇ ਪਾਉਂਦਾ ਰਹੇਗਾ ਅਤੇ ਗੁਰਬਾਣੀ ਦਾ ਅਰਸ਼ੀ ਸੰਦੇਸ਼ ਦੁਨੀਆਂ ਨੂੰ ਸੁਣਾਉਂਦਾ ਰਹੇਗਾ।

ਗੁਰੂ ਕ੍ਰਿਪਾ ਦੁਆਰਾ ਅਨੇਕਾਂ ਸਿੱਖ ਹਿਤੈਸ਼ੀ, ਧਾਰਮਿਕ ਸੰਸਥਾਵਾਂ ਅਤੇ ਪੁਰਾਤਨ ਸਿੰਘ ਸਭਾਵਾਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਦੇ ਕਾਰਜ ਕਰਤਾਵਾਂ ਤੋਂ ਇਲਾਵਾ, ਅਕਾਲ ਤਖ਼ਤ ਦੇ ਸਰਬਰਾਹਾਂ ਵੱਲੋਂ ਆਪੋ ਆਪਣੀ ਵਿੱਤ ਅਨੁਸਾਰ ਸਿੱਖ ਮਹੱਲ ਵਿੱਚ ਪਈਆਂ ਛੋਟੀਆਂ ਮੋਟੀਆਂ ਤਰੇੜਾਂ ਬੜੀ ਜੁਰਅਤ ਅਤੇ ਜੁਗਤ ਨਾਲ ਭਰੀਆਂ ਜਾ ਰਹੀਆਂ ਹਨ ਅਤੇ ਪਤਿਤਪੁਣੇ ਦੀ ਬਿਮਾਰੀ ਦਾ ਇਲਾਜ ਅਤੇ ਏਕਤਾ ਲਿਆਉਣ ਦਾ ਸ਼ੁਭ ਕਾਰਜ ਕੀਤਾ ਜਾ ਰਿਹਾ ਹੈ। ਮੈਂ ਇਨ੍ਹਾਂ ਪੁਰਸ਼ਾਰਥੀ, ਬਹਾਦਰ ਕੌਮ ਪਰੱਸਤ ਸੰਸਥਾਵਾਂ ਦਾ ਸਨਮਾਨ ਕਰਦਾ ਹਾਂ। ਸਿਰ ਝੁਕਾ ਕੇ ਪਰਣਾਮ ਕਰਦਾ ਹਾਂ।

ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਦੀ ਸੰਸਥਾ ਬੜੇ ਹੀ ਚਾਅ ਅਤੇ ਉਤਸ਼ਾਹ ਨਾਲ ਕੌਮ ਦੀ ਜਾਗਰਤੀ ਲਈ ਯਤਨਸ਼ੀਲ ਹੈ। ਕੌਮ ਦੀ ਉਨਤੀ ਦੀਆਂ ਭਰਪੂਰ ਕੋਸ਼ਿਸ਼ਾਂ, ਵਿਦਿਅਕ ਸਕੀਮਾਂ ਘੜ-ਘੜ ਕੇ ਤੋੜ ਨਿਭਾ ਰਹੀ ਹੈ। ਗੁਰਮਤਿ ਦਾ ਰੂਹਾਨੀ ਸੰਦੇਸ਼ ਟਰੈਕਟਾਂ, ਪੁਸਤਕਾਂ, ਲੈਕਚਰਾਂ ਅਤੇ ਗੁਰਮਤਿ ਸਮਾਗਮਾਂ ਵਿੱਚ ਵਿਖਿਆਨਾਂ ਰਾਹੀਂ ਭਾਰਤ ਭਰ ਵਿੱਚ ਪਹੁੰਚਾ ਰਹੀ ਹੈ। ਇਸ ਸੰਸਥਾ ਦੇ ਸਮੁੱਚੇ ਕਾਰਜ ਕਰਤਾ ਬੜੇ ਹੀ ਉਤਸ਼ਾਹੀ ਹਨ, ਪਰਤੱਖ ਰੂਪ ਵਿੱਚ ਸੰਤ ਵੀ ਹਨ ਤੇ ਸਿਪਾਹੀ ਵੀ ਹਨ। ਗੁਰਮਤਿ ਦੀ ਰੰਗਣ ਵਿੱਚ ਰੱਤੇ ਹੋਏ, ਨਾਮਬਾਣੀ ਵਿੱਚ ਮੱਤੇ ਹੋਏ, ਸਾਬਤ ਸੂਰਤਾਂ ਵਾਲੇ ਸੁੰਦਰ ਚਿਹਰੇ ਵਾਲੇ ਇਹ ਗੁਰਸਿੱਖ ਸਟੇਜ 'ਤੇ ਬੋਲਦੇ ਵੀ ਸ਼ੋਭਦੇ ਹਨ ਅਤੇ ਦੀਵਾਨ ਵਿੱਚ ਬੈਠੇ ਵੀ ਮਨਾਂ ਨੂੰ ਮੋਹਦੇ ਹਨ।

ਇਨ੍ਹਾਂ ਦੇ ਉੱਦਮ ਅਤੇ ਲਗਨ ਸਦਕਾ ਹੀ ਮੇਰੀ ਇਹ ਹੱਥਲੀ ਪੁਸਤਕ "ਜੀਵਨ ਬਦਲ ਗਿਆ" ਪ੍ਰਵਾਨ ਚੜ੍ਹੀ ਹੈ। ਮੈਨੂੰ ਇਸ ਸ਼ੁਭ ਕਾਰਜ ਦੀ ਸੰਪੂਰਨਤਾ 'ਤੇ ਬੇਹੱਦ ਸੰਤੁਸ਼ਟਤਾ ਅਤੇ ਪ੍ਰਸੰਨਤਾ ਵੀ ਹੈ।

ਇਨ੍ਹਾਂ ਗੁਰੂ ਘਰ ਦੇ ਪ੍ਰੇਮੀਆਂ ਨੂੰ ਗੁਰਮਤਿ ਪ੍ਰਚਾਰ ਅਤੇ ਕੌਮੀ ਸੁਧਾਰ ਨਮਿਤ ਲੇਖਕਾਂ ਦੀਆਂ ਲਿਖਤਾਂ ਛਾਪਣ ਦੀ ਲਗਨ ਹੈ। ਇਹ ਸੰਸਥਾ ਗੁਰਮਤਿ, ਇਤਿਹਾਸ, ਸਿੱਖ ਇਤਿਹਾਸ ਦੀਆਂ ਖੋਜ ਭਰਪੂਰ ਪੁਸਤਕਾਂ ਛਾਪ ਕੇ ਵੇਚਣ ਅਤੇ ਵੰਡਣ ਵਿਚ ਕਾਫ਼ੀ ਮਹਾਨ ਹੈ। ਵਾਹਿਗੁਰੂ ਅਕਾਲ ਪੁਰਖ ਇਨ੍ਹਾਂ ਨੂੰ ਇਸ ਨੇਕ ਕਾਰਜ ਵਿਚ ਸਫਲਤਾ ਪ੍ਰਦਾਨ ਕਰੇ ਅਤੇ ਕੌਮ ਨੂੰ ਏਕਤਾ ਦਾ ਦਾਨ ਕਰੇ। ਕੌਮ ਆਪਣਾ ਖੋਇਆ ਹੋਇਆ ਵਕਾਰ ਮੁੜ ਪ੍ਰਾਪਤ ਕਰ ਸਕੇ। ਸਮੁੱਚੇ ਭਾਰਤ ਤੋਂ ਇਲਾਵਾ ਸਾਰੇ ਸੰਸਾਰ ਵਿੱਚ ਆਪਣਾ ਗੌਰਵਮਈ ਅਸਥਾਨ ਪ੍ਰਾਪਤ ਕਰਕੇ ਗੁਰੂ ਨਾਨਕ ਦੇ ਰੂਹਾਨੀ ਮਿਸ਼ਨ ਲਈ ਸ੍ਰੇਸ਼ਟ ਮੁਕਾਮ ਸਥਾਪਤ ਕਰ ਸਕੇ।

ਪੁਸਤਕ ਵਿਚਲੀਆਂ ਵਾਰਤਾਵਾਂ ਦੀਆਂ ਖ਼ਾਮੀਆਂ ਅਤੇ ਨਾਕਾਮੀਆਂ ਲਈ ਲੇਖਕ ਮੁਆਫ਼ੀ ਦਾ ਖ਼ਾਹਸਤਗਾਰ ਹੈ। ਗੁਰੂ ਬਖ਼ਸ਼ਣਹਾਰ ਹੈ।

ਮੈ ਸ਼ੁਕਰ ਗੁਜ਼ਾਰ ਹਾਂ, ਸਤਿਕਾਰ ਯੋਗ ਪੰਥਕ ਪਿਆਰਿਆਂ, ਦਸਮੇਸ਼ ਦੁਲਾਰਿਆਂ, ਗੁਰਮਤਿ ਰੰਗ ਵਿਚ ਰੱਤਿਆਂ, ਨਾਮ ਵਿਚ ਮੱਤਿਆਂ ਸ੍ਰ: ਅਮੀਰ ਸਿੰਘ ਜੀ ਸਿੰਘਾਪੁਰ, ਸ੍ਰ: ਇੰਦਰਜੀਤ ਸਿੰਘ ਜੀ ਸਾਬਕਾ ਚੇਅਰਮੈਨ ਪੰਜਾਬ ਸਿੰਧ ਬੈਂਕ ਅਤੇ ਸ੍ਰ: ਚਰਨਜੀਤ ਸਿੰਘ ਜੀ ਬਾਰਾਮੂਲੇ ਵਾਲਿਆਂ ਦਾ, ਜਿਹਨਾਂ ਨੇ ਪੁਸਤਕ ਦੀ ਛਪਵਾਈ ਨਮਿਤ ਮਾਇਕ ਸਹਾਇਤਾ ਕਰਕੇ ਮੇਰੀ ਮੁਸ਼ਕਿਲ ਕਸ਼ਾਈ ਕੀਤੀ ਅਤੇ ਮੈਂ ਧੰਨਵਾਦੀ ਹਾਂ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਦੇ ਸੁਯੋਗ ਸਰਬਰਾਹਾਂ, ਖਾਸਕਰ ਸ੍ਰ: ਭਜਨ ਸਿੰਘ ਜੀ ਦਾ ਜਿਹਨਾਂ ਨੇ ਪੁਸਤਕ ਵਿਚਲੇ ਲੇਖਾਂ ਵਿਚ ਯੋਗ ਸੋਧ ਸੁਧਾਈ ਕਰਕੇ ਮੇਰੀ ਹੌਸਲਾ ਅਫ਼ਜ਼ਾਈ ਕੀਤੀ।

ਉਪਰੋਕਤ ਸੁਹਿਰਦ ਸਹਿਯੋਗੀਆਂ ਦਾ ਧੰਨਵਾਦ !
ਖਾਲਸਾ ਪੰਥ ਜ਼ਿੰਦਾਬਾਦ !!

— ਸੰਤਾ ਸਿੰਘ ਆਜਿਜ਼

# ਵਚਨਾਰੰਭ

ਆਥਰ (Author) ਤੇ ਅਥੌਰਟੀ (Authority) ਦੀ ਘੱਟ ਹੀ ਬਣੀ ਹੈ। ਦੋਵਾਂ ਹੱਥ ਕਲਮ ਹੁੰਦੀ ਹੈ। ਹੁਕਮਰਾਨੇ ਕਲਮ ਨਾਲ ਕਿਸੇ ਦਾ ਵਿਗਾੜ ਤੇ ਸੁਆਰ ਸਕਦਾ ਹੈ, ਅਤੇ ਕਲਮਕਾਰ ਕੌਮਾਂ ਦੀ ਬਿਗੜੀ ਬਣਾ ਸਕਦਾ ਹੈ। ਦੋਵਾਂ ਦੇ ਹਿੱਜੇ ਇਕ ਹਨ, ਪਰ ਕਰਮ ਅਲੱਗ-ਅਲੱਗ। ਹੁਕਮਰਾਨ ਨੂੰ ਅੰਦਰੋਂ ਭੈ ਖਾਈ ਜਾਂਦਾ ਹੈ ਪਰ ਲੇਖਕ ਨਿਰਭਉ ਹੋ ਕੇ ਲਿਖਦਾ ਹੈ। ਇਸ ਦੀ ਸੁੰਦਰ ਮਿਸਾਲ ਸਰਦਾਰ ਸੰਤਾ ਸਿੰਘ ਜੀ ਆਜਿਜ਼ ਹਨ। ਇਨ੍ਹਾਂ ਦੀ ਪੁਸਤਕ **"ਐਸੀ ਦਸ਼ਾ ਹਮਾਰੀ"** 'ਤੇ ਪਾਬੰਦੀ ਲੱਗੀ ਤਾਂ ਮੈਨੂੰ ਪ੍ਰਤੀਤ ਹੋਇਆ ਕਿ ਦਿਲੋਂ ਲਿਖੀ ਗੱਲ ਹਿਰਦੇ ਹੀ ਨਹੀਂ, ਸਰਕਾਰਾਂ ਵੀ ਹਿਲਾ ਦੇਂਦੀ ਹੈ।

ਮੈਨੂੰ ਸਭ ਤੋਂ ਚੰਗੀ ਗੱਲ "ਆਜਿਜ਼" ਜੀ ਦੀ ਲਿਖਤ ਵਿਚੋਂ ਇਹ ਲਗੀ ਹੈ ਕਿ ਉਸ ਵਿਚ ਬਨਾਵਟ ਨਹੀਂ, ਓਹਲਾ ਨਹੀਂ। ਆਪਣਾ ਤਕ ਲਿਹਾਜ਼ ਉਹ ਨਹੀਂ ਕਰਦੇ। ਕੰਚਨ ਵਰਗੀ ਸਿੱਖ ਕੌਮ ਵਿਚ ਜੋ ਖੋਟ ਰਲ ਗਿਆ ਹੈ ਉਸ ਨੂੰ ਦੂਰ ਕਰਨ ਲਈ ਧੌਂਕਨੀ ਦੇ ਕੇ ਪੂਰਾ ਤਾਅ ਚਾੜ੍ਹ ਕੇ ਕੱਢਣ ਵਿਚ ਲਗੇ ਹੋਏ ਹਨ। **"ਹੁਕਮਿ ਰਜਾਈ ਚਲਣਾ"** ਦੇ ਲਿਖੇ ਲੇਖ ਇਸ ਪਾਸੇ ਦਾ ਇਕ ਸਹੀ ਉਪਰਾਲਾ ਹਨ। ਗੁਰਮਤਿ ਦੀ ਛਾਂ ਮਾਣਦੇ ਜੋ ਵੀ ਲਿਖਦੇ ਹਨ ਉਹ ਚੰਗਾ ਲੱਗਦਾ ਹੈ। ਚੁਭਵੀਂ ਗੱਲ ਵੀ ਮਿੱਠੀ ਲੱਗਦੀ ਹੈ।

ਕਿੱਥੇ ਹੈ ਸੰਸਾਰ ਵਿਚ ਇਹੋ ਜਿਹੀ ਪੰਜਾਬੀ ਬੋਲੀ ? ਜੇ ਕਿਸੇ ਨੂੰ ਮਰ ਜਾਣੀਏ ਵੀ ਕਹੀਏ, ਤਾਂ ਅਗੋਂ ਜਾਣੋ ਜੀਉਂਦੀ ਰਹੁ ਦੀ ਅਸੀਸ ਦੇ ਰਿਹਾ ਹੈ। ਗੁਰਬਾਣੀ ਦੀ ਇਕ ਵੱਡੀ ਵਡਿਆਈ ਹੈ ਕਿ ਇਥੇ ਅਨੁਗ੍ਰਹ (Insistence) ਹੈ। ਹਰ ਢੰਗ ਵਰਤ ਕੇ ਪੁੱਠੇ ਰਾਹ ਪਿਆਂ ਨੂੰ ਮਾਰਗ ਦਸਿਆ ਹੈ। ਤਾਂ ਹੀ ਤੇ ਕਦੇ ਪਿਆਰਿਓ, ਵਡਿਭਾਗੀਓ, ਸਾਧੋ, ਸਹੇਲਿਓ, ਸਲੋਨੀੜੀਏ ਤੇ ਮੁਈਏ ਤੱਕ ਕਿਹਾ ਹੈ। ਗੁਰੂ ਚਰਨਾਂ ਵਿਚ ਬੈਠ ਕੇ ਆਜਿਜ਼ ਜੀ ਨੇ ਇਹ ਹੀ ਢੰਗ ਅਪਣਾਇਆ ਹੈ।

-ਪ੍ਰਿੰ: ਸਤਿਬੀਰ ਸਿੰਘ
(ਪੁਸਤਕ-'ਹੁਕਮਿ ਰਜਾਈ
ਚਲਣਾ'ਵਿਚੋਂ)

# 1

# ਸੋ ਕਿਉ ਮੰਦਾ ਆਖੀਐ

(Dareslaam-Tunzania)
ਦਾਰਸਲਾਮ—ਟੂਨਜ਼ਾਨੀਆ
ਈਸਟ ਅਫ਼ਰੀਕਾ—1936

ਦੇਸ ਤੇ ਪਰਦੇਸ ਵਿਚ ਕੇਵਲ ਅਰਥਾਂ ਦਾ ਹੀ ਅੰਤਰ ਨਹੀਂ, ਬਲਕਿ ਸਮਾਜਕ-ਰਵਾਇਤਾਂ, ਰਸਮੋ-ਰਿਵਾਜਾਂ, ਅਦਬ-ਅਦਾਵਾਂ, ਕਾਇਦੇ—ਕਾਨੂੰਨਾਂ, ਦੁੱਖਾਂ ਤੇ ਸੁੱਖਾਂ ਵਿਚ ਵੀ ਬਹੁਤ ਅੰਤਰ ਹੁੰਦਾ ਹੈ।

ਅੱਜ ਕਲ੍ਹ ਪਰਦੇਸਾਂ ਦਾ ਸਫ਼ਰ ਤੇਜ਼ ਰਫ਼ਤਾਰ ਤੇ ਆਰਾਮਦੇਹ ਹਵਾਈ ਉੜਾਨਾਂ ਰਾਹੀਂ ਕਰਨਾ ਇਕ ਲਾਭਦਾਇਕ ਬਿਜ਼ਨਿਸ ਤੇ ਕਿਤੇ, ਦੂਰ ਨੇੜੇ ਪਿਕਨਿਕ ਮਨਾਉਣ ਜਿਹਾ ਮਨੋਰੰਜਕ ਸ਼ੁਗਲ ਹੀ ਲਗਦਾ ਹੈ ਤੇ ਹਰ ਕਿਸਮ ਦੇ ਪ੍ਰੋਫ਼ੈਸ਼ਨਲ ਤੇ ਕਾਰੋਬਾਰੀ ਵਿਉਪਾਰੀ ਖ਼ੁਸ਼ੀ—ਖ਼ੁਸ਼ੀ ਤੇ ਚਾਈਂ-–ਚਾਈਂ ਵਿਦੇਸ਼ਾਂ ਦਾ ਸਫ਼ਰ ਕਰਦੇ ਰਹਿੰਦੇ ਤੇ ਵਿਸ਼ਾਲ ਕੁਦਰਤੀ ਨਜ਼ਾਰਿਆਂ ਦੇ ਅਮੁੱਲੇ ਭੰਡਾਰਿਆਂ ਦਾ ਗਿਆਨ ਆਪਣੇ ਹਿਰਦਿਆਂ ਵਿਚ ਭਰਦੇ ਰਹਿੰਦੇ ਹਨ।

ਪਰ ਅੱਜ ਤੋਂ ਪੰਜ ਦਹਾਕੇ ਪਹਿਲਾਂ ਪਰਦੇਸਾਂ ਦਾ ਸਫ਼ਰ ਕੋਈ ਖ਼ੁਸ਼ੀ ਨਾਲ ਜਾਂ ਚਾਅ ਨਾਲ ਨਹੀਂ ਸੀ ਕਰਦਾ, ਕੇਵਲ ਗਿਣਤੀ ਦੇ ਧਨੀ ਕੁਬੇਰ, ਰਾਜੇ ਮਹਾਰਾਜੇ, ਉੱਚ ਸਰਕਾਰੀ ਅਫ਼ਸਰ ਤੇ ਜਾਂ ਫਿਰ ਉੱਚ-ਪੜ੍ਹਾਈਆਂ ਤੇ ਡਿਗਰੀਆਂ ਲਈ, ਸਰਦੇ-ਪੁਜਦੇ ਘਰਾਣਿਆਂ ਦੇ ਅਕਸਰ ਨੌਨਿਹਾਲ ਪਰਦੇਸਾਂ ਵੱਲ ਰੁੱਖ਼ ਕਰਦੇ ਸਨ। ਇਸਦੇ ਐਨ ਉਲਟ ਬਹੁਗਿਣਤੀ ਵਿਚ ਗ਼ਰੀਬ ਹਾਲੋਂ-ਬੇਹਾਲ ਹੋਏ ਕਿਸਾਨ, ਮਿਹਨਤੀ ਕਾਮੇ ਤੇ ਭੁੱਖਾਂ ਦੇ ਮਾਰੇ ਪੜ੍ਹੇ—ਲਿਖੇ ਬੇਰੁਜ਼ਗਾਰ ਕਲਰਕ ਸ਼੍ਰੇਣੀ ਦੇ ਲੋਗ ਹੀ ਰੋਟੀ ਦੇ ਮਸਲੇ ਨੂੰ ਹੱਲ ਕਰਨ, ਆਪਣੇ ਘਰ—ਘਾਟ, ਜ਼ਮੀਨਾਂ-ਜਾਇਦਾਦਾਂ, ਵੇਚ ਵੱਟ ਕੇ ਜਾਂ ਗਿਰਵੀ ਰੱਖ ਕੇ, ਮਾਤਾ ਜਾਂ ਪਤਨੀ ਦੇ ਜ਼ੇਵਰ ਵੇਚ ਵੱਟ ਕੇ ਜਾਂ ਫਿਰ ਮਹਾਜਨਾਂ ਪਾਸੋਂ ਤਕੜੇ ਸੂਦ ਤੇ ਕਰਜ਼ੇ ਲੈ ਕੇ ਪੇਸ਼ਾਵਰ ਦਲਾਲਾਂ ਤੇ ਟਰੈਵਲ ਏਜੰਟਾਂ ਤੋਂ ਸੋਹਣੀ ਛਿੱਲ ਲੁਹਾ ਕੇ, ਸਟੀਮਰਾਂ ਜਾਂ ਪੱਖੇ ਵਾਲੇ ਸਮੁੰਦਰੀ ਜਹਾਜ਼ਾਂ 'ਤੇ ਸਵਾਰ ਹੋ ਕੇ, ਪੰਦਰਾਂ ਤੋਂ ਪੰਜਾਹ ਦਿਨ ਤੱਕ ਸਮੁੰਦਰੀ ਬੀਮਾਰੀਆਂ ਦਾ ਸ਼ਿਕਾਰ ਹੋ ਕੇ, ਅਰਧ ਭੁੱਖੇ ਪਿਆਸੇ, ਅਧ—ਮਰੇ ਦੁਰਬਲ ਰੁਲੇ ਖੁਲੇ ਵਜੂਦ ਤੇ ਬੁਝੇ—ਬੁਝੇ ਮਨ ਨਾਲ ਜਦੋਂ ਪਰਦੇਸ ਪੁੱਜਦੇ ਸਨ ਤਾਂ ਉਹਨਾਂ ਵਿਚੋਂ ਕੁੱਝ ਵਡਭਾਗੇ ਆਪਣੇ ਰਿਸ਼ਤੇਦਾਰਾਂ, ਕੁਝ ਆਪਣੇ ਦੋਸਤਾਂ, ਮਿੱਤਰਾਂ ਪਾਸ ਤੇ ਬਹੁਤੇ ਅਭਾਗੇ ਮਜਬੂਰਨ ਗੁਰਦਵਾਰਿਆਂ ਦੇ ਮੁਸਾਫ਼ਰਖ਼ਾਨਿਆਂ ਵਿਚ ਪਨਾਹ ਲੈਣ ਲਈ ਮਜਬੂਰ ਹੁੰਦੇ ਸਨ। ਫਿਰ ਉਹ ਗ਼ਰੀਬ ਕੰਮਾਂ—ਕਾਰਾਂ ਵਾਸਤੇ ਠੇਕੇਦਾਰਾਂ ਤੇ ਸਰਕਾਰੀ ਮਹਿਕਮੇ ਦੇ ਮਾਨਮਤੇ ਜ਼ਾਰਾਂ ਦੇ ਤਰਲੇ ਲੈਂਦੇ, ਮਲੇਰੀਏ ਦੇ

ਢਹੇ, ਢਹੇਂਦੇ, ਮੁਕਾਮੀ ਬੋਲੀ ਦੀਆਂ ਮੁਸ਼ਕਿਲਾਂ ਨਾਲ ਖਹਿੰਦੇ ਤੇ ਠੇਕੇਦਾਰਾਂ ਦੇ ਪ੍ਰਾਈਵੇਟ ਕਾਰੋਬਾਰੀ ਇਜਾਰੇਦਾਰਾਂ ਦੇ ਅਤਿਆਚਾਰ ਸਹਿੰਦੇ–ਸਹਿੰਦੇ ਆਖ਼ਰਕਾਰ ਕਾਮਯਾਬੀਆਂ ਦੇ ਰਾਹੇ ਪੈਂਦੇ ਸਨ। ਦੋ–ਦੋ, ਚਾਰ–ਚਾਰ ਵਰਕਰ ਕਾਮੇ ਤੇ ਕਲਰਕ ਮਿਲ ਕੇ ਵੀਰਾਂ ਵਾਂਗਰ ਰਹਿੰਦੇ ਸਨ ਤੇ ਆਪਣੀ ਕਠਨ ਕਮਾਈ ਵਿਚੋਂ ਆਪਣੀ ਗੁਜ਼ਰ ਤੇ ਘਰਦਿਆਂ ਦੀ ਸਾਰ ਲੈਂਦੇ ਸਨ।

ਪਹਿਲੀ ਵੱਡੀ ਸੰਸਾਰ ਜੰਗ ਨੇ ਜਿਸ ਤਰ੍ਹਾਂ ਡਾਢੀ ਭਯੰਕਰ ਤਬਾਹੀ ਮਚਾਈ ਸੀ, ਉਸ ਤੋਂ ਕਿਤੇ ਵੱਧ ਪਾਪਣ ਬੇਕਾਰੀ ਨੇ ਭੁੱਖਾਂ ਤੇ ਦੁਖਾਂ ਨਾਲ ਸਾਰੀ ਦੁਨੀਆਂ ਮਾਰ ਮੁਕਾਈ ਸੀ।

ਸੰਨ 1935 ਵਿਚ ਮੈਂ ਵੀ ਕਿਸਮਤ ਅਜ਼ਮਾਈ ਵਾਸਤੇ ਵੱਡੇ ਭਾਈ ਦੇ ਬੁਲਾਵੇ 'ਤੇ "ਟਾਂਗਾਨੀਕਾ" ਹਾਲ "ਟ੍ਰਨਜ਼ਾਨੀਆ" ਗਿਆ। ਮੇਰੀ ਖ਼ੁਸ਼ਕਿਸਮਤੀ ਕਹਿ ਲਵੋ ਜਾਂ ਫਿਰ ਵੱਡੇ ਭਾਈ ਦੀ ਹਿੰਮਤ ਤੇ ਚੁਸਤੀ ਕਹਿ ਲਵੋ ਕਿ ਕੇਵਲ ਇਕ ਮਹੀਨੇ ਮਗਰੋਂ ਹੀ ਮੈਨੂੰ ਰੇਲਵੇ ਵਿਚ ਨੌਕਰੀ ਮਿਲ ਗਈ। ਠਿਕਾਣੇ ਤੇ ਖਾਣ–ਪੀਣ ਦਾ ਇੰਤਜ਼ਾਮ ਵੱਡੇ ਭਾਈ ਤੇ ਮਾਤਾ ਸਮਾਨ ਭਰਜਾਈ ਦੇ ਜ਼ਿੰਮੇ ਸੀ।

ਸਾਲ ਕੁ ਬਾਅਦ ਮੇਰੇ ਵੱਡੇ ਭਾਈ ਸਾਹਿਬ ਪਰਵਾਰ ਸਮੇਤ ਦੇਸ਼ ਛੁੱਟੀਆਂ ਕੱਟਣ ਚਲੇ ਗਏ ਤੇ ਸਰਕਾਰੀ ਕਵਾਟਰ ਵੀ ਖ਼ਾਲੀ ਕਰ ਗਏ। ਮੈਨੂੰ ਮੇਰੇ ਜਿਹੇ ਵਾਸਤਵ ਵਿਚ ਟੱਬਰਦਾਰਾਂ ਪਰ ਪਰਦੇਸ ਵਿਚ ਬੇ–ਪਰਵਾਰਾਂ ਦੇ ਹਵਾਲੇ ਕਰ ਗਏ ਤੇ ਇਸ ਦੌਰਾਨ ਹੀ ਮੈਨੂੰ ਪਰਦੇਸ ਦਾ ਅਤਿ ਦੁੱਖਦ ਤੇ ਤਲਖ਼ ਤਜਰਬਾ ਹੋਇਆ।

ਅਫ਼ਰੀਕਾ ਵਿਚ ਉਹਨੀਂ ਦਿਨੀਂ ਮਲੇਰੀਏ ਦਾ ਬੁਖ਼ਾਰ ਅੰਤਾਂ ਦਾ ਸੀ, ਜੇ ਵਕਤ ਸਿਰ ਇਲਾਜ ਹੋ ਗਿਆ ਤਾਂ ਬਿਹਤਰ ਨਹੀਂ ਤੇ ਮਲੇਰੀਆ ਬੁਖ਼ਾਰ ਵਿਗੜ ਕੇ ਬਲੈਕ ਵਾਟਰ ਦੀ ਸ਼ਕਲ ਅਖ਼ਤਿਆਰ ਕਰ ਲੈਂਦਾ ਤੇ ਇਸ ਹਾਲਤ ਵਿਚ ਤਨ ਦਾ ਖ਼ੂਨ ਪਾਣੀ ਬਣ ਕੇ ਪਿਸ਼ਾਬ ਰਾਹੀਂ ਖ਼ਾਰਜ ਹੋ ਜਾਂਦਾ ਤੇ ਬੀਮਾਰ ਕੁਝ ਹੀ ਘੰਟਿਆਂ ਵਿਚ ਸਮਾਪਤ ਹੋ ਜਾਂਦਾ।

ਤੇ ਫਿਰ ਇਕ ਦਿਨ ਮੈਂ ਵੀ ਇਸ ਮੂਜ਼ੀ ਮਲੇਰੀਏ ਦਾ ਸ਼ਿਕਾਰ ਹੋ ਗਿਆ ਤੇ ਮੈਨੂੰ ਕਹਿਰਾਂ ਦਾ ਬੁਖ਼ਾਰ ਚੜ੍ਹ ਗਿਆ। ਪਾਲਾ ਤੇ ਕਾਂਬਾ ਐਸਾ ਕਿ ਦਰਜਣਾਂ ਕੰਬਲ ਪਾਏ ਪਰ ਫਿਰ ਵੀ ਪਾਲਾ ਪਿਆ ਵੱਢ–ਵੱਢ ਖਾਏ। ਬਿਸਤਰੇ ਤੋਂ ਬਦਨ ਗਿੱਠ–ਗਿੱਠ ਉਛਲੇ, ਸਾਰੇ ਸਾਥੀ ਆਪੋ–ਆਪਣੇ ਕੰਮਾਂ 'ਤੇ ਤੁਰ ਗਏ। ਪਰਦੇਸ ਵਿਚ ਟੱਬਰਦਾਰੀ ਦੀਆਂ ਮਜਬੂਰੀਆਂ ਤੇ ਜ਼ਿੰਮੇਵਾਰੀਆਂ ਮਜਬੂਰਨ ਕਾਮਿਆਂ ਤੇ ਕਿਰਤੀਆਂ ਨੂੰ ਮਾੜੀ–ਮੋਟੀ ਬੀਮਾਰੀ ਵਿਚ ਵੀ ਕਮਾਈਆਂ ਕਰਨ ਲਈ ਮਜਬੂਰ ਕਰ ਦਿੰਦੀਆਂ ਹਨ। ਘਰ ਵਿਚ ਕੋਈ ਮੌਜੂਦ ਨਹੀਂ। ਸਖ਼ਤ ਪਿਆਸ ਲਗ ਗਈ। ਪਾਣੀ ਮੰਗਿਆ ਪਰ ਦੇਵੇ ਕੌਣ। ਪਾਣੀ ! ਪਾਣੀ !! ਪਾਣੀ !!! ਹਾਏ ਮਾਂ ਪਾਣੀ ! ਹਾਏ ਬਾਪੂ ਪਾਣੀ ! ਪਾਣੀ ਵਾਲਾ ਫਿਲਟਰ ਹੈ, ਗਲਾਸ ਵੀ ਹੈ, ਪਰ ਉਠਣ ਜੋਗਾ ਸਾਹ ਸਤਿ ਨਹੀਂ ਹੈ। ਹਾਏ ਚੰਦਰਾ ਪਰਦੇਸ, ਹਾਏ ਪਿਆਰਾ ਦੇਸ। ਜ਼ੁਬਾਨ ਸੁੱਕ ਰਹੀ ਹੈ।

ਜਿੰਦੜੀ ਮੁੱਕ ਰਹੀ ਹੈ। ਬੋਲ ਥਿੜਕ ਰਿਹਾ ਹੈ ਤੇ ਤਨ ਦਾ ਠੀਕਰਾ ਬੁਖ਼ਾਰ ਦੀ ਤਪਸ਼ ਨਾਲ ਤਿੜਕ ਰਿਹਾ ਹੈ। ਅੱਖਾਂ ਅੱਗੇ ਹਨੇਰਾ ਛਾ ਰਿਹਾ ਹੈ। ਹਨੇਰਾ ਹੋਰ ਵਧ ਰਿਹਾ ਹੈ ਤੇ ਅਚਾਨਕ ਏਸੇ ਹਨੇਰੇ ਵਿੱਚ ਕੋਈ ਕਿਰਨ ਆਸ ਦੀ ਚਮਕੀ ਤੇ ਗੁਆਂਢੀਆਂ ਦਾ ਨੌਕਰ ਕੁੱਝ ਮੰਗਣ ਵਾਸਤੇ ਆਇਆ। ਮੇਰੀ ਗੰਭੀਰ ਹਾਲਤ ਦੇਖਕੇ ਉਸ ਹਮਦਰਦ ਮਸੀਹਾ ਨੇ ਪਾਣੀ ਦਾ ਗਲਾਸ ਭਰ ਕੇ ਮੈਨੂੰ ਪਿਆਇਆ ....... ਮੈਨੂੰ ਮਰਦੇ–ਮਰਦੇ ਨੂੰ ਬਚਾਇਆ, ਤੇ ਫਿਰ ਉਹ ਆਸ ਦੀ ਕਿਰਨ ਵੀ ਘਰੇਲੂ ਕੰਮਾਂ ਦੀਆਂ ਮਜਬੂਰੀਆਂ ਦੇ ਅਕਾਸ਼ ਵਿਚ ਗੁੰਮ ਹੋ ਗਈ ਤੇ ਮੇਰੀ ਦੁਨੀਆਂ ਵੀ ਦੋਬਾਰਾ ਸੁੰਨ ਹੋ ਗਈ।

ਰਜਵਾਂ ਪਾਣੀ ਪੀਣ 'ਤੇ ਕੁੱਝ ਹੋਸ਼ ਵੀ ਪਰਤੀ ਤੇ ਹੋਸ਼ ਦੇ ਨਾਲ–ਨਾਲ ਆਪਣੀ ਅੰਤਲੇ ਦਮਾਂ 'ਤੇ ਪੁੱਜੀ ਹਾਲਤ ਨੂੰ ਸੁਧਾਰਨ ਦੀ ਸੁਰਤ ਵੀ ਪਰਤੀ। ਸਾਥੀਆਂ ਦੇ ਆਉਣ ਤੋਂ ਪਹਿਲਾਂ–ਪਹਿਲਾਂ ਹੀ ਸ਼ਾਇਦ ਮੌਤ ਆ ਜਾਵੇ ਤੇ ਮੇਰੇ ਬੀਮਾਰ ਤਨ ਦਾ ਫ਼ਸਤਾ ਹੀ ਮਿਟਾ ਜਾਵੇ। ਨਹੀਂ ! ਨਹੀਂ ! ਮੈਂ ਅਜੇ ਮਰਨਾ ਨਹੀਂ। ਮੇਰੇ ਸਿਰ 'ਤੇ ਬੜੇ ਵੱਡੇ–ਵੱਡੇ ਕਰਜ਼ ਚੜ੍ਹੇ ਹੋਏ ਹਨ। ਮਾਪਿਆਂ ਦਾ ਕਰਜ਼, ਪਤਨੀ ਤੇ ਪਰਵਾਰ ਦਾ ਕਰਜ਼, ਸਮਾਜ ਦਾ ਕਰਜ਼, ਕੌਮ ਦਾ ਕਰਜ਼। ਕੀ ਮੈਂ ਸਿਰ 'ਤੇ ਇਤਨਿਆਂ ਕਰਜ਼ਿਆਂ ਦੇ ਹੁੰਦਿਆਂ ਆਸਾਨੀ ਨਾਲ ਮਰ ਸਕਾਂਗਾ ? ਹਰਗਿਜ਼ ਨਹੀਂ ! ਕਦਾਚਿਤ ਨਹੀਂ ! ਮੈਂ ਮੌਤ ਨਾਲ ਜੰਗ ਕਰਾਂਗਾ। ਮੌਤ ਨੂੰ ਆਪਣੇ 'ਤੇ ਹਾਵੀ ਹੋਣ ਤੋਂ ਪਹਿਲਾਂ–ਪਹਿਲਾਂ ਉਸ 'ਤੇ ਹੀ ਹਾਵੀ ਹੋ ਕੇ ਉਸਦਾ ਘਾਣ ਕਰਾਂਗਾ ਤੇ ਸਿਰ 'ਤੇ ਚੜ੍ਹੇ ਸਾਰੇ ਕਰਜ਼ੇ ਉਤਾਰ ਕੇ ਹੀ ਮਰਾਂਗਾ।

ਮੈਂ ਨੀਮ ਬੇਹੋਸ਼ੀ ਦੀ ਹਾਲਤ ਵਿਚ ਹੀ ਬਿਸਤਰੇ ਤੋਂ ਉਠਦਾ ਹਾਂ, ਪੈਰਾਂ ਵਿਚ ਸਲੀਪਰ ਤੇ ਗਲ ਵਿਚ ਕੋਟ ਪਾ ਕੇ ਕਿਸੇ ਡਾਕਟਰ ਦੇ ਲਾਗਲੇ ਕਲਿਨਿਕ ਵਲ ਲੜਖੜਾਉਂਦਾ ਹੋਇਆ ਤੁਰਦਾ ਹਾਂ। ਕਿਧਰ ਜਾਣਾ ਹੈ ਪਤਾ ਨਹੀਂ। ਸੁਰਤ ਫਿਰ ਗੁੰਮ ਹੋ ਰਹੀ ਹੈ। ਕਿਤਨੀ ਦੇਰ ਤੁਰਿਆਂ ਕਿਥੇ ਪਹੁੰਚਿਆ , ਇਹ ਵੀ ਪਤਾ ਨਹੀਂ ਤੇ ਫਿਰ ਕਿਥੇ ਬੇ–ਸੁਰਤ ਹੋ ਕੇ ਡਿੱਗਾ ਇਸ ਦਾ ਵੀ ਪਤਾ ਨਹੀਂ। ਹਨੇਰਾ ਹੀ ਹਨੇਰਾ, ਚਾਰੇ ਪਾਸੇ ਹਨੇਰਾ ਤੇ ਮੈਂ ਵੀ ਆਖ਼ਰ ਇਸ ਹਨੇਰੇ ਦੀ ਲਪੇਟ ਵਿਚ ਆ ਗਿਆ ਹਾਂ।

ਤੇ ਫਿਰ ਮੈਨੂੰ ਜਦੋਂ ਦੋਬਾਰਾ ਹੋਸ਼ ਆਈ ਤਾਂ ਮੈਂ ਮਹਿਸੂਸ ਕੀਤਾ ਕਿ ਜਿਵੇਂ ਮੈਨੂੰ ਕਿਸੇ ਨੇ ਮਾਤ ਲੋਕ ਦੇ ਨਰਕਾਂ ਵਿਚੋਂ ਕੱਢ ਕੇ ਦੇਵਤਿਆਂ ਦੇ ਸਵਰਗਾਂ ਵਿਚ ਪੁਚਾ ਦਿੱਤਾ ਹੈ ਤੇ ਕੋਈ ਸਵਰਗਾਂ ਦੀ ਦੇਵੀ ਮੈਨੂੰ ਬੜੇ ਸਨੇਹ ਨਾਲ ਦੁੱਧ–ਸੋਢਾ ਮਿਲਿਆ ਹੋਇਆ ਚਿਮਚਿਆਂ ਨਾਲ ਪਿਆ ਰਹੀ ਹੈ। ਮੇਰਾ ਸਿਰ ਉਸਦੀ ਗੋਦ ਵਿਚ ਹੈ, ਦੁੱਧ–ਸੋਢਾ ਤੇ ਕੁਝ ਦਵਾਈ ਦਾ ਡੋਜ਼ ਪਿਲਾ ਕੇ ਬੜੇ ਸਨੇਹ ਨਾਲ ਥਪਕੀਆਂ ਦੇ ਦੇ ਕੇ ਮੈਨੂੰ ਮੁੜ ਸੁਲਾ ਰਹੀ ਹੈ। ਪਰ ਮੈਨੂੰ ਨੀਂਦ ਕਿਥੇ ? ਮੈਂ ਤਾਂ ਸ਼ਾਇਦ ਕਈ ਜੁੱਗਾਂ ਤੋਂ ਸੁੱਤਾ ਹੋਇਆ ਜਾਗਿਆ ਹਾਂ। ਬੈਠਣ ਦੀ ਕੋਸ਼ਿਸ਼ ਕਰਦਾ ਹਾਂ, ਉਹ ਦੇਵੀ ਮੈਨੂੰ ਸਹਾਰਾ ਦੇ ਕੇ ਬਿਠਾ ਦੇਂਦੀ ਹੈ। ਪਿੱਠ ਪਿੱਛੇ ਸਰਾਹਣੇ ਰਖ ਕੇ ਮੇਰਾ ਚੇਹਰਾ ਰੁਮਾਲ ਨਾਲ ਸਾਫ ਕਰਦੀ ਹੈ। ਫਿਰ ਕੋਈ ਹੋਰ ਕੌੜੀ ਜ਼ਹਿਰ ਦਵਾਈ ਆਪਣੀ ਮਾਖਿਉਂ ਮਿੱਠੀ ਬੋਲੀ ਨਾਲ ਰਲਾਕੇ ਪਿਲਾਉਂਦੀ ਹੈ। ਪੈਰਾਂ ਦੀਆਂ ਤਲੀਆਂ ਤੇਲ ਨਾਲ ਝਸਦੀ ਹੈ। ਘੁੱਟਦੀ

ਹੈ, ਨਪਦੀ ਹੈ, ਮੁਸਕਰਾਉਂਦੀ ਹੈ, ਹਸਦੀ ਹੈ ਤੇ ਫਿਰ ਅਫ਼ਰੀਕਨ ਬੋਲੀ ਵਿਚ ਡਗੂ ਡਗੂ, ਵੀਰਾ ਵੀਰਾ ਆਖਕੇ ਵੱਡੀਆਂ ਭੈਣਾਂ ਵਾਂਗਰ ਦਾਲ ਤੇ ਚਾਵਲ ਲਿਆਉਂਦੀ ਹੈ। ਮੇਰੇ ਇਨਕਾਰ ਕਰਨ 'ਤੇ ਦਾਲ ਤੇ ਚਾਵਲ ਵਾਪਸ ਕਰਕੇ ਡਬਲ ਰੋਟੀ, ਅੰਡਾ ਤੇ ਚਾਹ ਲਿਆ ਕੇ ਮੈਨੂੰ ਮੱਲੋਜ਼ੋਰੀ ਖਾਣ ਵਾਸਤੇ ਮਨਾਉਂਦੀ ਹੈ। ਮੇਰੇ ਫਿਰ ਇਨਕਾਰ ਕਰਨ 'ਤੇ ਵੱਡੀਆਂ ਭੈਣਾਂ ਵਾਂਗਰ ਝਾੜਦੀ ਹੈ, ਫਿਟਕਾਰਦੀ ਹੈ। ਪੋਲੇ-ਪੋਲੇ ਦੋ ਚਪਤ ਵੀ ਮੂੰਹ 'ਤੇ ਮਾਰਦੀ ਹੈ। ਮੇਰੇ ਸਿਰ ਦੇ ਕੇਸ ਸਵਾਰਦੀ ਹੈ। ਆਖ਼ਰ ਮੈਂ ਉਸਦੇ ਅਜਿੱਤ ਪਿਆਰ ਤੇ ਦੁਲਾਰ ਮੋਹਰੇ ਹਾਰ ਜਾਂਦਾ ਹਾਂ ਤੇ ਛੋਟੇ ਵੀਰ ਵਾਂਗ ਉਸਦੇ ਹਰ ਹੁਕਮ ਅੱਗੇ ਆਪਣਾ ਸਿਰ ਝੁਕਾਂਦਾ ਹਾਂ ਤੇ ਡਬਲ ਰੋਟੀ, ਅੰਡਾ ਤੇ ਚਾਹ ਦਾ ਨਾਸ਼ਤਾ ਭੁੱਖ ਨਾ ਹੋਣ 'ਤੇ ਵੀ ਹੱਸ ਕੇ ਖਾਂਦਾ ਹਾਂ।

ਕੁੱਝ ਦਵਾਈਆਂ ਦਾ ਅਸਰ ਤੇ ਕੁੱਝ ਖਾਧੀ ਖ਼ੁਰਾਕ ਦਾ ਨਸ਼ਾ ਤੇ ਕੁਝ ਉਸ ਪਵਿੱਤਰ ਭੈਣ ਦੇ ਨਿਰਮਲ ਪਿਆਰ ਦਾ ਖ਼ੁਮਾਰ। ਮੈਨੂੰ ਫਿਰ ਨੀਂਦ ਆ ਜਾਂਦੀ ਹੈ। ਕਿਤਨੀ ਦੇਰ ਸੁੱਤਾ ਰਿਹਾ, ਮੈਂ ਨਹੀਂ ਜਾਣਦਾ ਪਰ ਜਦੋਂ ਉਠਿਆ, ਪਸੀਨੇ ਨਾਲ ਮੇਰਾ ਤਨ, ਤਨ ਦੇ ਕਪੜੇ ਤੇ ਹੇਠਲਾ ਬਿਸਤਰ ਸਭੋ ਤਰ-ਬ-ਤਰ ਸਨ। ਜਿਵੇਂ ਕੋਈ ਸਰੋਵਰ ਵਿਚੋਂ ਨਹਾ ਕੇ ਬਾਹਰ ਨਿਕਲਿਆ ਹੋਵੇ ਪਰ ਜਿਸਮ ਹਲਕਾ ਤੇ ਬੁਖ਼ਾਰ ਵੀ ਘੱਟ। ਮੇਰੇ ਸਰਹਾਣੇ ਬੈਠੀ ਉਹ ਦੇਵੀ ਦੌੜ ਕੇ ਬਾਹਰ ਗੁਸਲਖ਼ਾਨੇ ਗਈ। ਕੁਝ ਕਪੜੇ, ਦੋ ਤੌਲੀਏ ਤੇ ਨੀਮ ਗਰਮ ਪਾਣੀ ਦੀ ਬੇਸਣੀ ਤੇ ਸਪੰਜ ਵੀ ਲਿਆਈ ਤੇ ਫਿਰ ਉਸ ਪਵਿੱਤਰ ਆਤਮਾ ਨੇ ਕਮਰੇ ਦੇ ਸਾਰੇ ਦਰਵਾਜ਼ੇ ਤੇ ਖਿੜਕੀਆਂ ਬੰਦ ਕਰਕੇ ਬਿਨਾਂ ਕਿਸੇ ਹਿਚਕਚਾਹਟ ਦੇ, ਬਿਨਾਂ ਕੁੱਝ ਕਹੇ ਮੱਲੋਜ਼ੋਰੀ ਮੇਰੇ ਸਾਰੇ ਕਪੜੇ ਉਤਾਰ ਦਿਤੇ। ਸਪੰਜ ਨਾਲ ਮੇਰਾ ਸਾਰਾ ਬਦਨ ਸਾਫ ਕੀਤਾ, ਤੌਲੀਏ ਨਾਲ ਪੂੰਝਿਆ, ਨਵੇਂ ਕਪੜੇ ਪਹਿਨਾਏ, ਬੜੇ ਜਤਨਾਂ ਨਾਲ ਮੈਨੂੰ ਉਠਾ ਕੇ ਸੋਫੇ 'ਤੇ ਬਹਾਕੇ ਮੇਰੇ ਮੰਜੇ ਦਾ ਸਾਰਾ ਬਿਸਤਰਾ ਬਦਲਿਆ ਤੇ ਫਿਰ ਅਡੋਲ ਹੀ ਮੈਨੂੰ ਕਲਾਵੇ ਵਿਚ ਭਰ ਕੇ ਦੁੱਧ ਚਿੱਟੇ ਬਿਸਤਰੇ 'ਤੇ ਲਿਟਾ ਕੇ ਪਿਆਰ ਨਾਲ ਮੂੰਹ ਚੁੰਮ ਕੇ ਤੇ ਲਾਟੂ ਵਾਂਗ ਘੁੰਮਕੇ, ਦੋ ਚੁਟਕੀਆਂ ਲੈ ਕੇ, ਵਖੀਆਂ ਕੁਤ ਕਤਾਕੇ, ਹਸਕੇ ਤੇ ਹਸਾਕੇ ਸਾਰਾ ਨਿਕੜ-ਸੁਕੜ ਸਾਂਭ ਕੇ ਥਾਲੀ ਵਿਚ ਗਰਮਾ-ਗਰਮ ਦਾਲ ਰੋਟੀ ਲਿਆਈ। ਆਪਣੇ ਹੱਥਾਂ ਨਾਲ ਪਹਿਲੀ ਬੁਰਕੀ ਮੇਰੇ ਮੂੰਹ ਵਿਚ ਪਾਈ ਤੇ ਫਿਰ ਸਾਰੀ ਰੋਟੀ ਖੁਆ ਕੇ, ਪਾਣੀ ਪਿਲਾ ਕੇ ਇਕ ਛੋਟੀ ਜਿਹੀ ਗਲਵਕੜੀ ਪਾ ਕੇ ਖ਼ੁਦ ਖਾਣਾ ਖਾਣ ਵਾਸਤੇ ਅੰਦਰ ਚਲੀ ਗਈ।

ਇਸ ਮਹਿਮਾਮਈ ਦੇਵੀ ਦੇ ਉਪਕਾਰ ਮੇਰੇ ਸਿਰ 'ਤੇ ਚੜ੍ਹਦੇ ਜਾ ਰਹੇ ਹਨ, ਪਲੋ-ਪਲ ਵਧੇਰੇ, ਹੋਰ ਵਧੇਰੇ ਚੜ੍ਹਦੇ ਹੀ ਜਾ ਰਹੇ ਹਨ। ਤਿੰਨ ਦਿਨ, ਦੋ ਰਾਤਾਂ ਉਹ ਮਮਤਾ-ਮਈ ਅਣਥਕ ਹਸਤੀ ਮੇਰੇ ਜਿਹੇ ਬੇਸਹਾਰੇ ਦਾ ਸਹਾਰਾ ਬਣੀ ਰਹੀ ਤੇ ਬੀਮਾਰੀ ਦੇ ਸਾਗਰ ਵਿਚ ਡੁਬਦੇ ਲਈ ਕਿਨਾਰਾ ਬਣੀ ਰਹੀ। ਮੇਰੀ ਖਾਣੀ, ਪੀਣੀ, ਦਵਾਈ ਤੇ ਸਫਾਈ ਤੇ ਸੇਵਾ ਸੰਭਾਲ ਦਾ ਹੀ ਖ਼ਿਆਲ ਪਰ ਆਪ ਅਨੀਂਦਰੇ ਦੀ ਮਾਰੀ, ਭੁਖੀ ਪਿਆਸੀ, ਥੱਕੀ ਟੁੱਟੀ ਹਾਰੀ ਹੋਣ ਦੇ ਬਾਵਜੂਦ ਵੀ ਚਿਹਰੇ 'ਤੇ ਨਾ ਕੋਈ ਸ਼ਿਕਨ ਤੇ ਨਾ ਮਲਾਲ। ਇਸ ਸੇਵਾ ਦੀ ਪੁਤਲੀ ਪਵਿੱਤਰ ਭੈਣ ਦੇ ਵੱਡੇ ਉਪਕਾਰ ਤੇ ਉਪਚਾਰ ਦਾ ਸਿਲਾ ਮੈਂ ਨਿਰਧੰਨ, ਨਿਰਬਲ ਪਰਦੇਸੀ ਕੀ ਦੇ ਸਕਦਾ ਹਾਂ ? ਇਹ

ਕਿਉਂ ਬੇਗਾਨੇ ਤੇ ਅਨਜਾਣੇ ਬੀਮਾਰ ਪੁਰਸ਼ ਦੀ ਜਾਨ ਦੀ ਸਲਾਮਤੀ ਵਾਸਤੇ ਆਪਣੀ ਸਲਾਮਤੀ ਨੂੰ ਖ਼ਤਰੇ ਵਿਚ ਪਾ ਰਹੀ ਹੈ ? ਆਖ਼ਰ ਇਹ ਵੀ ਤਾਂ ਕਿਸੇ ਭਲੇ ਪੁਰਸ਼ ਦੀ ਪਤਨੀ, ਕਿਸੇ ਨੇਕ ਵੀਰੇ ਦੀ ਭੈਣ ਤੇ ਕਿਸੇ ਸਿਆਣੇ ਬਜ਼ੁਰਗ ਦੀ ਬੇਟੀ ਹੈ। ਇਸ ਦੀਆਂ ਵੀ ਕੁਝ ਜ਼ੁਮੇਂਵਾਰੀਆਂ ਹੋਣਗੀਆਂ ? ਇਹ ਵੀ ਕਿਸੇ ਖ਼ੁਦਦਾਰ ਪਤੀ ਮੋਹਰੇ ਜੁਆਬ ਦੇਹ ਹੋਵੇਗੀ। ਇਸ ਹਾਲਤ ਵਿਚ ਕੋਈ ਵੀ ਆ ਜਾਵੇ ਮੈਂ ਉਸ ਨੂੰ ਕੀ ਆਖ ਸਕਾਂਗਾ ? ਤੇ ਇਹ ਦੇਵੀ ਉਸ ਨੂੰ ਕਿਸ ਤਰ੍ਹਾਂ ਸਮਝਾ ਸਕੇਗੀ ? ਤੇ ਕਿਸ ਤਰ੍ਹਾਂ ਉਸ ਸ਼ੱਕੀ ਤੇ ਅਭਿਮਾਨੀ ਮਰਦ ਤੋਂ ਆਪਣੀ ਮਾਣ ਮਰਿਆਦਾ ਬਚਾ ਸਕੇਗੀ ?

ਹਰ ਜਨਣੀ ਮਾਤਾ ਨੂੰ ਇਹ ਆਸ ਹੁੰਦੀ ਹੈ ਕਿ ਮੇਰਾ ਪੁੱਤਰ ਜਵਾਨ ਹੋ ਕੇ ਕਮਾਈਆਂ ਕਰ ਕੇ ਬਿਰਧ ਆਸਵੰਦ ਮਾਤਾ ਦੀਆਂ ਝੋਲੀਆਂ ਖ਼ੁਸ਼ੀਆਂ ਤੇ ਮੁਰਾਦਾਂ ਨਾਲ ਭਰੇਗਾ ਤੇ ਘਰ ਦੀਆਂ ਸਭੇ ਮੁਸ਼ਕਿਲਾਂ ਹੱਲ ਕਰੇਗਾ। ਬਲਹੀਣ ਪਿਤਾ ਦੀਆਂ ਸਾਰੀਆਂ ਜਾਇਜ਼ ਲੋੜਾਂ ਵੀ ਪੂਰੀਆਂ ਕਰੇਗਾ। ਆਪਣੀਆਂ ਮੁਟਿਆਰ ਭੈਣਾਂ ਦਾ ਸ਼ੁਭ ਕਾਰਜ ਕਰਨ ਦਾ ਸਾਰਾ ਬੋਝ ਆਪਣੇ ਮਜ਼ਬੂਤ ਕੰਧਿਆਂ 'ਤੇ ਧਰੇਗਾ, ਤੇ ਆਪਣੇ ਛੋਟੇ ਭਰਾਵਾਂ ਦੀਆਂ ਉਚੇਰੀਆਂ ਪੜ੍ਹਾਈਆਂ ਤੇ ਉਚੱ ਡਿਗਰੀਆਂ ਹਾਸਲ ਕਰਨ ਦਾ ਜੋਖਮ ਵੀ ਹਸ-ਹਸ ਕੇ ਜਰੇਗਾ। ਤੇ ਆਖ਼ਰ ਮੇਰਾ ਸਾਊ ਤੇ ਕਮਾਊ ਪੁੱਤਰ ਗੁਰੂ ਮਹਾਰਾਜ ਦਾ ਸ਼ੀਤ ਪਰਸ਼ਾਦ ਤੇ ਸਾਡਾ ਆਸ਼ੀਰਵਾਦ ਪਰਾਪਤ ਕਰ ਕੇ ਸ਼ਗਨਾਂ ਦੀ ਘੋੜੀ 'ਤੇ ਚੜ੍ਹ ਕੇ ਕਿਸੇ ਸੁਭਾਗੀ ਨੇਕ ਤੇ ਸੁਘੜ ਬਹੂ ਨੂੰ ਵਰੇਗਾ ਤੇ ਆਪਣੀ ਕੁਲ ਦਾ ਨਾਮ ਦੁਨੀਆਂ ਵਿਚ ਰੌਸ਼ਨ ਕਰੇਗਾ।

ਪਰ ਇਸ ਨਿਸ਼ਕਾਮ ਸੇਵਕਾ ਨੂੰ ਮੇਰੇ ਜਿਹੇ ਹਾਲੋਂ-ਬੇ-ਹਾਲ ਪਰਦੇਸੀ ਵੀਰ ਤੋਂ ਕੀ ਪਰਾਪਤੀ ਹੋ ਸਕਦੀ ਹੈ ? ਕੀ ਮੈਂ ਇਸ ਭੈਣ ਦੇ ਅਹਿਸਾਨਾਂ ਦਾ ਬਦਲਾ ਇਸ ਜੀਵਨ ਵਿਚ ਅਦਾ ਕਰ ਸਕਦਾ ਹਾਂ ? ਕੀ ਮੇਰਾ ਜੀਵਨ ਇਸ ਦੀ ਅਮਾਨਤ ਨਹੀਂ ? ਕੀ ਇਹ ਮੇਰੇ ਪਰਾਣਾਂ ਦੀ ਰਖਸ਼ਕ ਨਹੀਂ ? ਮੈਂ ਇਹਨਾਂ ਹੀ ਸੋਚਾਂ ਦੇ ਸਾਗਰ ਵਿਚ ਡੁਬਦਾ ਜਾ ਰਿਹਾ ਹਾਂ। ਅਚਾਨਕ ਮੇਰੀ ਮਸੀਹਾ ਭੈਣ ਮੁਸਕਰਾਉਂਦੀ ਹੋਈ ਆਉਂਦੀ ਹੈ। ਮੈਨੂੰ ਡੁਬਦੇ ਨੂੰ ਮੋਹਢਿਆਂ ਤੇ ਥਾਪੜਾ ਦੇਕੇ ਡੁਬਣੋਂ ਬਚਾਉਂਦੀ ਹੈ ਤੇ ਫਿਰ ਅੱਖੀਆਂ ਭਰ ਕੇ ਬੜੇ ਉਦਾਸ ਲਹਿਜੇ ਵਿਚ ਫਰਮਾਉਂਦੀ ਹੈ: "ਮੇਰੇ ਵੀਰ, ਪ੍ਰਭੂ ਈਸਾ ਮਸੀਹ ਦੀ ਕਿਰਪਾ ਨਾਲ ਹੁਣ ਤੂੰ ਸਵਸਥ ਹੋ ਗਿਆ ਹੈਂ। ਉਸ ਦੇ ਘਰ ਮੇਰੀ ਤੁੱਛ ਸੇਵਾ ਸਫਲ ਤੇ ਪਰਵਾਨ ਹੋ ਗਈ ਹੈ। ਤੂੰ ਕਿਸੇ ਮਹਾਨ ਤਪੱਸਵੀ ਮਾਤਾ ਦਾ ਪੁੱਤਰ, ਕਿਸੇ ਪਿਆਰੀ ਤੇ ਸਚਿਆਰੀ ਭੈਣ ਦਾ ਵੀਰ ਤੇ ਕਿਸੇ ਸੁਭਾਗੀ ਦੇਵੀ ਸਵਰੂਪ ਪਤਨੀ ਦਾ ਪਤੀ ਹੋਵੇਂਗਾ। ਐਸਾ ਮੈਨੂੰ ਵਿਸ਼ਵਾਸ ਹੈ। ਪਰ ਮੇਰੇ ਪਿਆਰੇ ਵੀਰਨਾ, ਮੇਰਾ ਇਸ ਘੁੱਗ ਵਸਦੀ ਦੁਨੀਆਂ ਵਿਚ ਕੋਈ ਵੀ ਨਹੀਂ ਹੈ। ਸਨਾਤਨੀ ਹਿੰਦੂ ਧਰਮ ਦਾ ਅਨੁਆਈ ਮੇਰਾ ਅਭਾਗਾ ਪਿਤਾ ਤੇ ਇਸਾਈ ਮਤਿ ਦੀ ਧਾਰਨੀ ਮੇਰੀ ਨਿਕਰਮਣ ਅਫ਼ਰੀਕਨ ਮਾਤਾ ਦੋਵੇਂ ਹੀ ਮੈਨੂੰ ਬਚਪਨੇ ਵਿਚ ਹੀ ਯਤੀਮ ਤੇ ਨਿਆਸਰਾ ਛੱਡ ਕੇ ਪ੍ਰਭੂ ਈਸਾ ਨੂੰ ਪਿਆਰੇ ਹੋ ਗਏ। ਮੇਰਾ ਕੋਈ ਵੀਰ ਨਹੀਂ ਤੇ ਨਾ ਹੀ ਕੋਈ ਭੈਣ ਮੈਨੂੰ ਨਸੀਬ ਹੋਈ। ਕੋਈ ਰਿਸ਼ਤੇਦਾਰ ਨਹੀਂ, ਕੋਈ ਗ਼ਮਖ਼ਾਰ ਨਹੀਂ। ਮੈਨੂੰ ਨਿਆਸਰੀ ਨੂੰ ਪ੍ਰਭੂ ਈਸਾ ਮਸੀਹ ਨੇ ਆਪਣੇ ਦਾਮਨ ਵਿਚ ਲੈ ਲਿਆ। ਪਵਿੱਤਰ

ਚਰਚ ਦੇ ਪੂਜਨੀਕ .ਫ਼ਾਦਰ ਨੇ ਮੈਨੂੰ ਯਤੀਮ ਨੂੰ ਪਾਲਿਆ, ਪੋਸਿਆ, ਪੜ੍ਹਾਇਆ ਅਤੇ ਪਰਵਾਨ ਚੜ੍ਹਾਇਆ ਤੇ ਇਸਾਈ ਧਰਮ ਤੇ ਨਰਸਿੰਗ ਦੀ ਸਿੱਖਿਆ ਦੇ ਕੇ ਸੇਵਾ ਦੇ ਮਾਰਗ 'ਤੇ ਪਾਇਆ। ਵੀਰ ਮੇਰੇ ! ਮੈਂ ਤਾਂ ਚੰਗੀ ਪਵਿੱਤਰ ਨੰਨ ਬਣਕੇ ਇਸਾਈ ਸਮਾਜ ਤੇ ਸਮੁੱਚੀ ਮਨੁੱਖ ਜਾਤੀ ਦੀ ਸੇਵਾ ਕਰਨੀ ਚਾਹੁੰਦੀ ਸਾਂ, ਪਰ ਅਫ਼ਸੋਸ ਕਿਸੇ ਚੰਦਰੀ ਘੜੀ ਤੇ ਕਿਸੇ ਪੂਰਬਲੇ ਮੰਦੇ ਕਰਮਾਂ ਕਾਰਣ ਮੈਂ ਸਹੀ ਮਾਰਗ ਤੋਂ ਭਟਕ ਗਈ ਤੇ ਹੁਣ ਕਿਸੇ ਕਾਮੀ ਰਾਖਸ਼ ਇਨਸਾਨ ਰੂਪੀ ਸ਼ੈਤਾਨ ਦੀ ਰਖੇਲ /ਰੰਨ ਬਣਕੇ ਨਰਕਾਂ ਦੀ ਅਗਨ ਵਿਚ ਸੜ ਰਹੀ ਹਾਂ ਤੇ ਗੁਨਾਹਾਂ ਦੀ ਤੇਸੀ ਨਾਲ ਆਪਣੀ ਅਪਵਿੱਤਰ ਕਾਲੀ ਤਕਦੀਰ ਘੜ ਰਹੀ ਹਾਂ। ਉਹ ਰਾਖਸ਼ ਡਾਢਾ ਕਠੋਰ ਦਿਲ ਅੱਜ ਸ਼ਾਮ ਨੂੰ ਆਪਣੇ ਟੂਰ ਤੋਂ ਵਾਪਸ ਆ ਜਾਏਗਾ। ਇਸਤੋਂ ਪਹਿਲਾਂ—ਪਹਿਲਾਂ ਮੈਂ ਤੈਨੂੰ ਵਿਦਾਅ ਕਰਨ ਲਈ ਮਜਬੂਰ ਹਾਂ। ਮੇਰੇ ਵੀਰਾ ! ਤੈਨੂੰ ਮੇਰੇ ਪ੍ਰਭੂ ਨੇ ਮੇਰੇ ਪਾਸ ਵੀਰ ਦੇ ਰੂਪ ਵਿਚ ਬੀਮਾਰੀ ਤੇ ਲਾਚਾਰੀ ਦੀ ਹਾਲਤ ਵਿਚ ਭੇਜਿਆ ਹੈ। ਤੇਰੀ ਬੀਮਾਰੀ ਮੇਰੇ ਲਈ ਵਰਦਾਨ ਸਾਬਤ ਹੋਈ ਹੈ। ਪ੍ਰਭੂ ਦਾ ਲੱਖ—ਲੱਖ ਸ਼ੁਕਰ ਹੈ। ਮੈਂ ਵੀਰ ਦੇ ਪਵਿੱਤਰ ਪਿਆਰ ਨੂੰ ਜੀਵਨ ਭਰ ਤਰਸਦੀ ਰਹੀ ਹਾਂ। ਤੂੰ ਮੈਨੂੰ ਵੀਰ ਦਾ ਸੱਚਾ ਪਿਆਰ ਦੇ ਕੇ ਕਿਰਤਾਰਥ ਕੀਤਾ ਹੈ। ਮੈਂ ਅਜੇ ਤੇਰੇ ਪਿਆਰ ਨੂੰ ਮੇਰੇ ਵੀਰਨਾ, ਰੱਜ ਰੱਜ ਕੇ ਨਹੀਂ ਮਾਣਿਆ। ਤੇਰੇ ਨਾਲ ਰੱਜ ਕੇ ਗੱਲਾਂ ਵੀ ਨਹੀਂ ਕੀਤੀਆਂ। ਵੱਡੀਆਂ ਭੈਣਾਂ ਵਾਂਗੂੰ ਤੇਰੇ ਨਾਲ ਲੜੀ ਨਹੀਂ, ਤੈਨੂੰ ਮਾਰਿਆ ਨਹੀਂ ਤੇ ਬਦਲੇ ਵਿਚ ਤੈਥੋਂ ਪਿਆਰ ਦੀਆਂ ਚਪੇੜਾਂ ਵੀ ਨਹੀਂ ਖਾਧੀਆਂ। ਕਿਉਂਕਿ ਤੂੰ ਬੀਮਾਰ ਹੈਂ। ਹੁਣ ਤੂੰ ਚੁੱਪ ਕਰ ਜਾ, ਮੈਨੂੰ ਕੁਝ ਪਲ ਆਪਣਾ ਸੁੰਦਰ ਮੁੱਖੜਾ ਤੱਕ ਲੈਣ ਦੇਹ। ਇਹ ਮੇਰੇ ਵੀਰ ਦੀ ਮੂਰਤ ਨੈਣਾਂ ਵਿਚ ਵੱਸ ਲੈਣ ਦੇਹ। ਫਿਰ ਮੈਂ ਟੈਕਸੀ ਮੰਗਵਾਵਾਂਗੀ ਤੇ ਤੈਨੂੰ ਨਾ ਚਾਹੁੰਦਿਆਂ ਹੋਇਆਂ ਵੀ ਜਬਰਣ ਤੇਰੇ ਅਨਜਾਣੇ ਘਰ ਪਹੁੰਚਾਵਾਂਗੀ। ਤੇਰੇ ਜਿਹੇ ਪਵਿੱਤਰ ਵੀਰ ਨੂੰ ਇਸ ਨਰਕ ਵਿਚ ਕੁਝ ਦੇਰ ਰੱਖਣਾ ਅਪਰਾਧ ਹੈ। ਪਰ ਮੈਂ ਇਹ ਅਪਰਾਧ ਕੇਵਲ ਤੇ ਕੇਵਲ ਵੀਰ ਤੇਰੀ ਸਲਾਮਤੀ ਲਈ ਕੀਤਾ ਹੈ। ਮੈਨੂੰ ਮੁਆਫ਼ ਕਰੀਂ ਤੇ ਆਪਣੀ ਭੈਣ ਨਾਲ ਇਨਸਾ.ਫ਼ ਕਰੀਂ। ਅੱਜ ਤੋਂ ਬਾਅਦ ਫਿਰ ਤੂੰ ਇਧਰ ਨਹੀਂ ਆਉਣਾ ਹੋਵੇਗਾ ਤੇ ਮੇਰੇ ਬਾਰੇ ਕੁੱਝ ਪੁਛਣਾ ਤੇ ਪੁਛਾਉਣਾ ਵੀ ਨਹੀਂ ਹੋਵੇਗਾ ਕਿਉਂਕਿ ਮੇਰੇ ਵੀਰ, ਤੇਰਾ ਨਾਜ਼ੁਕ ਜਿਹਾ ਦਿਲ ਮੇਰੀ ਕਰੁਣ ਕਹਾਣੀ ਤੇ ਕਲੰਕਿਤ ਜਵਾਨੀ ਦੀ ਦਾਸਤਾਨ ਸੁਣ ਕੇ ਫਟ ਜਾਏਗਾ ਤੇ ਤੇਰਾ ਮੇਰਾ ਬਣਿਆ ਪਵਿੱਤਰ ਭੈਣ—ਭਾਈ ਦੇ ਰਿਸ਼ਤੇ ਦਾ ਕਮਜ਼ੋਰ ਧਾਗਾ ਕੱਟ ਜਾਏਗਾ। ਤੇਰੇ ਪਵਿੱਤਰ ਪਿਆਰ ਨੂੰ ਵੀਰੇ, ਹੁਣ ਮੈਂ ਕਲੰਕਿਤ ਨਹੀਂ ਕਰਾਂਗੀ ਤੇ ਆਪਣਾ ਅਪਰਾਧੀ ਜੀਵਨ ਮੈਂ ਹੁਣ ਪ੍ਰਭੂ ਦੇ ਦਰ 'ਤੇ ਜਾ ਕੇ ਸੇਵਾ ਟਹਿਲ ਕਮਾ ਕੇ ਸਫਲ ਕਰਾਂਗੀ ਤੇ ਮੇਰੇ ਧੁਰੋਂ ਵਰੋਸਾਏ ਹੋਏ ਵੀਰਾ ! ਮੇਰੇ ਪਾਸ ਤੈਨੂੰ ਦੇਣ ਵਾਸਤੇ ਕੋਈ ਵਸਤੂ ਨਹੀਂ। ਇਹ ਸਭੇ ਵਸਤਾਂ ਬੇਗਾਨੀਆਂ ਹਨ, ਕੇਵਲ ਇਹ ਪਰਾਣਾਂ ਤੋਂ ਪਿਆਰਾ ਪੈਨ ਮੇਰੇ ਸਵਰਗੀ ਪਿਤਾ ਜੀ ਦਾ ਮੈਂ ਤੈਨੂੰ ਭੇਟਾ ਕਰਦੀ ਹਾਂ। ਇਸ ਨੂੰ ਮੇਰੀ ਪਿਆਰੀ ਨਿਸ਼ਾਨੀ ਸਮਝਕੇ ਸੰਭਾਲ ਕੇ ਰਖਣਾ। ਜਦੋਂ ਕਦੋਂ ਤੈਨੂੰ ਇਸ ਅਭਾਗੀ ਭੈਣ ਦੀ ਯਾਦ ਆਵੇ ਇਸ ਕਲਮ ਰਾਹੀਂ ਮੇਰੀ ਬੇਬਸੀ, ਮਜਬੂਰੀ, ਲਾਚਾਰੀ ਤੇ ਮੇਰੀ ਜ਼ਿੰਦਗੀ ਦੀ ਸਾਰੀ ਕੁੜੱਤਣ ਸਹੀ—ਸਹੀ ਲਿਖ ਕੇ ਆਪਣੇ ਸੁਹਿਰਦ ਤੇ ਇਨਸਾਫ ਪਸੰਦ ਪਾਠਕਾਂ ਨੂੰ ਸੁਣਾਈਂ ਤੇ ਉਹਨਾਂ ਨੂੰ ਮੇਰੇ ਵੱਲੋਂ ਇਹ ਯਕੀਨ ਦਵਾਈਂ

ਕਿ ਸੰਸਾਰ ਵਿਚ ਕੋਈ ਨੇਕ ਤੇ ਸ਼ਰੀਫ਼ ਲੜਕੀ ਆਪਣੀ ਖ਼ੁਸ਼ੀ ਤੇ ਸਹਿਮਤੀ ਨਾਲ ਕਿਸੇ ਕੁਸੰਗਤ ਵਿਚ ਨਹੀਂ ਫਸਦੀ, ਬਲਕਿ ਉਸ ਗ਼ਰੀਬ ਤੇ ਲਾਚਾਰ ਲੜਕੀ ਨੂੰ ਕਠੋਰ, ਕਸਾਈ ਤੇ ਕਾਮੀ ਇਨਸਾਨ—ਨੁਮਾ ਦਰਿੰਦੇ ਹੀ ਆਪਣੀਆਂ ਕਮੀਨੀਆਂ ਹਰਕਤਾਂ ਤੇ ਕੋਝੀਆਂ ਚਾਲਾਂ ਚਲ ਕੇ ਆਪਣੀ ਫਾਹੀ ਵਿਚ ਫਸਾਉਂਦੇ ਤੇ ਉਸਦੀ ਇੱਜ਼ਤ ਆਬਰੂ ਦੀਆਂ ਧਜੀਆਂ ਉਡਾਉਂਦੇ ਤੇ ਸਰੇ-ਬਾਜ਼ਾਰ ਨੀਲਾਮੀ ਕਰਾਉਂਦੇ ਹਨ। ਮਰਦਾਂ ਦੇ ਸਾਜੇ ਹੋਏ ਸਮਾਜ ਵਿਚ ਇਨ੍ਹਾਂ ਵਿਭਚਾਰੀ ਤੇ ਅਤਿਆਚਾਰੀ ਮਰਦ ਦੋਸ਼ੀਆਂ ਨੂੰ ਨਿਰਦੋਸ਼ ਤੇ ਵਿਚਾਰੀਆਂ ਨਿਰਦੋਸ਼ ਨਾਰੀਆਂ ਨੂੰ ਦੋਸ਼ੀ ਕਰਾਰ ਦੇ ਕੇ ਸਮਾਜ ਵਿਚ ਕਲੰਕਿਤ ਕੀਤਾ ਜਾਂਦਾ ਹੈ। ਇਸ ਬੇਰਹਿਮ ਤੇ ਜ਼ਾਲਿਮ ਸਮਾਜ ਵਿਚ ਅਬਲਾ ਨਾਰੀ ਨੂੰ ਸਹੀ ਇਨਸਾਫ਼ ਹਰਗਿਜ਼ ਹਰਗਿਜ਼ ਨਹੀਂ ਮਿਲ ਸਕਦਾ। ਇਹ ਸਮਾਜ ਸਮੁੱਚੇ ਨਾਰੀ ਜਗਤ ਲਈ ਕਦਾਚਿਤ ਕਲਿਆਣਕਾਰੀ ਸਾਬਤ ਨਹੀਂ ਹੋ ਸਕਦਾ ! ਹਾਂ, ਭਾਰਤੀ ਸਭਿਅਤਾ ਲਈ ਵਿਨਾਸ਼ਕਾਰੀ ਜ਼ਰੂਰ ਹੋ ਸਕਦਾ ਹੈ , ਮੇਰੇ ਵੀਰ !"

ਟੈਕਸੀ ਆ ਗਈ, ਸਾਮਾਨ ਤਾਂ ਕੋਈ ਨਹੀਂ ਸੀ। ਭੈਣ ਤੇ ਵੀਰ ਉਠੇ, ਗਲੇ ਮਿਲੇ, ਪਹਿਲਾ ਤੇ ਆਖ਼ਰੀ ਮੇਲ, ਇਹ ਕੋਈ ਮੇਲ ਸੀ। ਅਜਿਹੇ ਮੇਲ ਲਈ ਮੈਂ ਸੈਂਕੜੇ ਜਨਮ ਕੁਰਬਾਨ ਕਰ ਸਕਦਾ ਹਾਂ। ਕੁਝ ਬੁਖ਼ਾਰ ਤਾਂ ਟੀਕੇ ਤੇ ਦਵਾਈਆਂ ਨੇ ਦੂਰ ਕੀਤਾ ਅਤੇ ਬਾਕੀ ਰਹਿੰਦਾ ਭੈਣ ਦੀ ਪਵਿੱਤਰ ਮਿਲਣੀ, ਗਲਵਕੜੀ ਤੇ ਬਲਾਈਆਂ ਨੇ ਦੂਰ ਕਰ ਦਿੱਤਾ।

ਘੁੱਟਵੀਂ ਗਲਵਕੜੀ ਲਹਿ ਗਈ ਤੇ ਭੈਣ ਦੀ ਨਜ਼ਰ ਮੇਰੇ ਹੱਥੀਂ ਪਏ ਮੋਟੇ ਚਮਕਦਾਰ ਸਟੀਲ ਦੇ ਕੜੇ 'ਤੇ ਪੈ ਗਈ। ਪਰ ਮੈਂ ਉਸਦੀ ਮੰਗ ਨੂੰ ਕਿਵੇਂ ਪੂਰਾ ਕਰਾਂ ? ਇਹ ਪਵਿੱਤਰ ਕਕਾਰੀ ਤੇ ਵਕਾਰੀ ਕੜਾ ਤਾਂ ਪੂਰਨ ਸਤਿਕਾਰ ਦਾ ਹੱਕਦਾਰ ਹੈ ? ਭੈਣ ਨੂੰ ਕਿਸ ਤਰ੍ਹਾਂ ਇਸ ਦੀ ਮਹਾਨਤਾ ਬਾਰੇ ਸਮਝਾਵਾਂ?

"ਕੀ ਸੋਚਦਾ ਏਂ ਵੀਰਾ ? ਤੂੰ ਕੜਾ ਉਤਾਰ ਕੇ ਆਪਣੀ ਨਿਸ਼ਾਨੀ ਵਜੋਂ ਮੈਨੂੰ ਸੌਂਪ ਦੇ, ਖ਼ੁਸ਼ੀ ਨਾਲ ਸੌਂਪ ਦੇ, ਦੇਰ ਨਾ ਕਰ। ਟੈਕਸੀ ਵਾਲਾ ਬਾਹਰ ਕਾਹਲਾ ਪਿਆ ਹੋਇਆ ਹੈ ਤੇ ਤੈਨੂੰ ਇਸ ਮਾਮੂਲੀ ਕੜੇ ਦਾ ਪਾਲਾ ਪਿਆ ਹੋਇਆ ਹੈ।"

"ਮੇਰੀਏ ਭੋਲੀਏ ਭੈਣੇ ! ਇਹ ਪਵਿੱਤਰ ਕੜਾ ਕੋਈ ਮਾਮੂਲੀ ਵਸਤੂ ਨਹੀਂ ਹੈ। ਇਹ ਤਾਂ ਮੇਰੇ ਰੂਹਾਨੀ ਦਸਮੇਸ਼ ਜੀ ਦੀ ਅਮਾਨਤ ਤੇ ਸਿੱਖੀ ਦੀ ਨਿਸ਼ਾਨੀ ਹੈ। ਇਹ ਸਿੱਖਾਂ ਵਾਸਤੇ ਇਸਾਈਆਂ ਦੀ ਪਵਿੱਤਰ ਸਲੀਬ ਜਿੰਨਾ ਹੀ ਮੁਤਬਰਕ ਤੇ ਪਿਆਰਾ ਹੈ। ਤੇ ਇਹ ਮੁਤਬਰਕ ਕੜਾ ਕਿਸੇ ਸੱਚੇ ਤੇ ਸੁੱਚੇ ਇਨਸਾਨ ਦੇ ਹਥੀਂ ਤੇ ਕਿਸੇ ਪਵਿੱਤਰ ਅਸਥਾਨ 'ਤੇ ਹੀ ਟਿਕਿਆ ਸ਼ੋਭਦਾ ਹੈ ਤੇ ਮੇਰੇ ਕਥਨ ਅਨੁਸਾਰ ਮੇਰੀ ਬੇਬੱਸ ਭੈਣ ਦਾ ਆਪਣਾ ਵਰਤਮਾਨ ਜੀਵਨ ਤੇ ਇਹ ਅਸਥਾਨ ਦੋਵੇਂ ਹੀ ਅਪਵਿੱਤਰ ਹਨ। ਇਸ ਲਈ ਮੈਂ ਇਹ ਪਵਿੱਤਰ ਕੜਾ ਤੈਨੂੰ ਅਰਪਣ ਨਹੀਂ ਕਰ ਸਕਦਾ। ਮੈਨੂੰ ਖਿਮਾ ਕਰ ਦੇ, ਭੈਣੇ, ਮੈਨੂੰ ਖਿਮਾ ਕਰ।"

"ਵੇ ਮੇਰੇ ਕਮਲਿਆ ਵੀਰਾ, ਜਦ ਮੈਂ ਆਪਣੇ ਸਵਰਗੀ ਪਿਆਰੇ ਪਿਤਾ ਜੀ ਦੀ ਅਨਮੋਲ ਨਿਸ਼ਾਨੀ ਤੈਨੂੰ ਖ਼ੁਸ਼ੀ-ਖ਼ੁਸ਼ੀ ਸੌਂਪ ਦਿੱਤੀ, ਤਾਂ ਤੂੰ ਕਿਉਂ ਆਪਣੇ ਪਿਆਰ ਦਸਮੇਸ਼ ਪਿਤਾ ਜੀ ਦੀ ਪਵਿੱਤਰ ਨਿਸ਼ਾਨੀ ਮੈਨੂੰ ਭੇਟਾ ਕਰਨ ਤੋਂ ਗੁਰੇਜ਼ ਕਰ ਰਿਹਾ ਹੈਂ ? ਆਪਣੀ ਭੈਣ ਦੇ ਕਥਨ 'ਤੇ ਯਕੀਨ ਕਰ ਕਿ ਜੋ ਵਸਤੂ ਮੇਰੇ ਵੀਰ ਨੂੰ ਪਿਆਰੀ ਹੈ, ਉਹ ਮੈਨੂੰ ਵੀ ਜਿੰਦ ਜਾਨ ਤੋਂ ਪਿਆਰੀ ਹੋਵੇਗੀ। ਮੈਂ ਇਸ ਪਵਿੱਤਰ ਕੜੇ ਨੂੰ ਪੂਰੇ ਸਨਮਾਨ ਨਾਲ ਕਿਸੇ ਪਵਿੱਤਰ ਜਗ੍ਹਾ 'ਤੇ ਸੰਭਾਲ ਕੇ ਰੱਖਾਂਗੀ ਤੇ ਅਜੇ ਹੀ ਮੈਂ ਇਸ ਨਰਕ ਕੁੰਡ ਵਿਚੋਂ ਨਿਕਲ ਕੇ ਉਸੇ ਪਿਛਲੇ ਗਿਰਜਾ ਘਰ ਵਿਚ ਜਾਕੇ ਬਖ਼ਸ਼ਣਹਾਰ ਪ੍ਰਭੂ ਈਸਾ ਮਸੀਹ ਤੋਂ ਸਾਰੇ ਪਿਛਲੇ ਗੁਨਾਹ ਬਖ਼ਸ਼ਵਾਕੇ ਤੇ ਪਵਿੱਤਰ ਜੀਵਨ ਅਪਣਾ ਕੇ ਇਹ ਕੜਾ ਹੱਥੀਂ ਧਾਰਨ ਕਰਕੇ ਆਪਣੇ ਆਪ ਨੂੰ ਧੰਨ-ਧੰਨ ਸਮਝਾਂਗੀ, ਤੇ ਹਰ ਰੋਜ਼ ਬੜੀ ਸ਼ਰਧਾ ਨਾਲ ਇਸ ਤੋਂ ਤੇਰੇ ਪਵਿੱਤਰ ਪਿਆਰ ਦਾ ਸਪਰਸ਼ ਪਾਇਆ ਕਰਾਂਗੀ ਤੇ ਆਪਣੇ ਵੀਰ ਦੇ ਪਿਆਰੇ ਪਿਤਾ ਦਸਮੇਸ਼ ਜੀ ਦਾ ਨਾਮ ਵੀ ਧਿਆਇਆ ਕਰਾਂਗੀ, ਮੇਰੇ ਵੀਰਿਆ।"

ਮੈਂ ਗੁਰੂ ਨਾਨਕ ਦੇਵ ਜੀ ਦਾ ਇਕ ਅਦਨਾ ਜਿਹਾ ਸੇਵਕ ਹਾਂ ਤੇ ਸਿੱਖ ਸੇਵਕਾਂ ਵਾਸਤੇ ਗੁਰੂ ਦਰਬਾਰ ਜਿਹੀ ਸੱਚੀ ਅਦਾਲਤ ਤੇ ਗੁਰੂ ਨਾਨਕ ਪਾਤਸ਼ਾਹ ਜਿਹਾ ਸੱਚਾ ਮੁਨਸਫ਼ ਤੇ ਪੰਥ ਖਾਲਸੇ ਜਿਹਾ ਨਾਮੀ ਗਰਾਮੀ ਵਕੀਲ ਹੋਰ ਕਿਹੜਾ ਲੱਭ ਸਕਦਾ ਹੈ। ਸੱਚੇ ਮੁਨਸਫ਼ਾਂ ਦੇ ਮੁਨਸਫ਼ ਮੇਰੇ ਪਾਤਸ਼ਾਹ ਨੇ ਅੱਜ ਤੋਂ ਸਦੀਆਂ ਪਹਿਲੇ ਭਾਰਤੀ ਇਸਤਰੀ ਜਾਤੀ ਦੀ ਦੁਰਦਸ਼ਾ ਤੱਕ ਕੇ ਇਸ ਸਮਾਜ ਦੀ ਸਤਾਈ ਤੇ ਠੁਕਰਾਈ ਹੋਈ ਭਾਰਤੀ ਨਾਰੀ ਨੂੰ ਫ਼ਰਸ਼ ਤੋਂ ਉਠਾ ਕੇ ਅਰਸ਼ਾਂ 'ਤੇ ਪਹੁੰਚਾਇਆ ਤੇ ਇਸ ਮਹਾਨ ਜਨਣੀ ਨੂੰ ਸੰਤਾਂ, ਮਹਾਤਮਾਵਾਂ, ਰਿਸ਼ੀਆਂ ਤੇ ਮੁਨੀਆਂ, ਨਬੀਆਂ ਤੇ ਅਵਤਾਰਾਂ ਤੇ ਰਾਜਿਆਂ ਮਹਾਰਾਜਿਆਂ ਦੀ ਜਨਮ ਦਾਤੀ ਦੱਸ ਕੇ ਇਸ ਦਾ ਮਾਣ ਵਧਾਇਆ ਤੇ ਇਸ ਮਹਾਨ ਹਸਤੀ ਨੂੰ ਸਮਾਜ ਵਿਚ ਉਸਦਾ ਉੱਚਾ ਸਥਾਨ ਪਰਾਪਤ ਕਰਾਉਣ ਹਿਤ ਇਹ ਪਵਿੱਤਰ ਮਹਾਂ ਵਾਕ ਵੀ ਸਾਦਰ ਫ਼ੁਰਮਾਇਆ:

ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥
ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ॥
ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ॥

ਕੇਵਲ ਸਾਨੂੰ ਸਿੱਖ ਸੰਗਤ ਹੀ ਨਹੀਂ ਬਲਕਿ ਸਾਰੇ ਭਾਰਤੀਆਂ ਨੂੰ ਇਸ ਪਵਿੱਤਰ ਫਰਮਾਨ 'ਤੇ ਅਮਲ ਕਰਕੇ , ਹਰ ਭਾਰਤੀ ਨਾਰੀ ਨੂੰ ਪੂਰਾ ਸਨਮਾਨ ਦੇ ਕੇ ਸਮਾਜ ਦਾ ਇਹ ਨਰਕ ਮਿਟਾਉਣਾ ਤੇ ਆਪਣਾ ਫ਼ਰਜ਼ ਨਿਭਾਉਣਾ ਚਾਹੀਦਾ ਹੈ। ਇਸੇ ਤਰ੍ਹਾਂ ਹੀ ਦੇਸ਼ ਤੇ ਜਾਤੀ ਦਾ ਕਲਿਆਣ ਹੈ।

ਭੈਣ ਦੀ ਕੜੇ ਬਾਬਤ ਅਜਿਹੀ ਤੀਬਰ ਸ਼ਰਧਾ ਭਾਵਨਾ ਦੇਖਕੇ ਮੈਂ ਕੜਾ

ਉਤਾਰ ਕੇ ਉਸਨੂੰ ਭੇਂਟ ਕਰ ਦਿੱਤਾ ਜੋ ਉਸਨੇ ਬੜੇ ਸਤਿਕਾਰ ਨਾਲ ਮੱਥੇ 'ਤੇ ਛੁਹਾ ਕੇ ਅਲਮਾਰੀ ਉਪਰਲੇ ਖ਼ਾਨੇ ਵਿਚ ਰੁਮਾਲ ਵਿਚ ਲਪੇਟ ਕੇ ਧਰ ਦਿੱਤਾ।

ਤੇ ਫੇਰ ਬੜੇ ਸਨੇਹ ਤੇ ਪਿਆਰ ਨਾਲ ਭੈਣ ਨੇ ਮੈਨੂੰ ਸੰਭਾਲ ਕੇ, ਸਹਾਰਾ ਦੇ ਕੇ, ਬਾਹਰ ਲਿਆ ਕੇ, ਟੈਕਸੀ ਵਿਚ ਬਿਠਾ ਦਿੱਤਾ ਤੇ ਭਰੇ ਹੋਏ ਮਨ ਨਾਲ ਆਖ਼ਰੀ ਪਿਆਰ ਦੇ ਕੇ ਆਪਣਾ ਮੁਰਝਾਇਆ ਮੁੱਖੜਾ ਭੁਆ ਲਿਆ ਤੇ ਮੈਨੂੰ ਘਰੋਂ ਵਿਦਾ ਕਰ ਦਿੱਤਾ।

ਇਹ ਤਾਂ ਕੁਦਰਤ ਦਾ ਕੋਈ ਅਲੌਕਿਕ ਚਮਤਕਾਰ ਸੀ, ਹਮੇਸ਼ਾ ਵੀਰ ਹੀ ਭੈਣਾਂ ਨੂੰ ਸੰਭਾਲ ਤੇ ਸਹਾਰਾ ਦੇ ਕੇ ਘਰੋਂ ਵਿਦਾ ਕਰਦੇ ਆਏ ਨੇ, ਪਰ ਏਥੇ ਇਕ ਭੈਣ ਵੀਰ ਨੂੰ ਘਰੋਂ ਵਿਦਾ ਕਰ ਰਹੀ ਹੈ ਤੇ ਵੀਰ ਦੇ ਵਿਜੋਗ ਵਿਚ ਥੋੜ੍ਹਾ ਜਿਉਂਦੀ ਤੇ ਬਹੁਤੀ ਮਰ ਰਹੀ ਹੈ।

ਟੈਕਸੀ ਟੁਰ ਪਈ। ਮੈਂ ਪਿਛੇ ਮੁੜ ਕੇ ਦੇਖਿਆ, ਭੈਣ ਦੇ ਦੋਵੇਂ ਹੱਥ ਉਪਰ ਉਠੇ ਹੋਏ ਹਨ। ਉਹ ਪ੍ਰਭੂ ਮਸੀਹ ਤੋਂ ਮੇਰੇ ਸੁੱਖ ਤੇ ਸਲਾਮਤੀ ਦੀ ਖ਼ੈਰਾਤ ਮੰਗ ਰਹੀ ਹੈ ਤੇ ਫਿਰ ਮੇਰੇ ਦੋਵੇਂ ਹੱਥ ਵੀ ਆਪ ਮੁਹਾਰੇ ਵਾਹਿਗੁਰੂ ਅਕਾਲ ਪੁਰਖ ਮੋਹਰੇ ਜੁੜ ਗਏ ਤੇ ਮੈਂ ਵੀ ਉਸ ਪਵਿੱਤਰ ਵੀਰ ਦੇ ਪਿਆਰ ਦੀ ਭੁੱਖੀ ਮਹਾਨ ਆਤਮਾ ਲਈ ਸੁੱਖ ਸ਼ਾਂਤੀ ਤੇ ਪਵਿੱਤਰ ਜੀਵਨ ਜਿਉਣ ਦੀ ਮੰਗ ਲਈ ਅਰਦਾਸ ਕਰਨ ਲੱਗ ਪਿਆ ਤੇ ਟੈਕਸੀ ਘਰ ਦੇ ਦਰਾਂ 'ਤੇ ਪੁੱਜ ਗਈ। ਡਰਾਈਵਰ ਤੇ ਸਾਥੀਆਂ ਨੇ ਆਸਰਾ ਦਿੱਤਾ ਤੇ ਮੈਂ ਬਿਸਤਰੇ ਤੇ ਢਹਿ ਕੇ ਭਰ-ਭਰ ਡੁਲ੍ਹ ਰਹੇ ਹੰਝੂਆਂ ਨਾਲ ਮਨ ਵਿਚ ਉਸ ਅਭਾਗੀ ਇੰਦਰ-ਲੋਕ ਦੀ ਅਪਸਰਾ ਬਾਰੇ ਸੋਚਣ ਲਗ ਪਿਆ ਜਿਸਨੂੰ ਕਠੋਰ ਚਿਤ ਇੰਦਰ ਦੇਵਤੇ ਨੇ ਕਿਸੇ ਮਾਮੂਲੀ ਅਪਰਾਧ ਬਦਲੇ ਬੜੀ ਕੜੀ ਸਜ਼ਾ ਦੇ ਕੇ ਮਾਤ ਲੋਕ ਦਾ ਨਰਕ ਭੋਗਣ ਵਾਸਤੇ ਮਜਬੂਰ ਕਰ ਦਿੱਤਾ ਹੈ।

ਮੇਰੇ ਸਾਥੀ ਬੀਮਾਰੀ ਦੀ ਹਾਲਤ ਵਿਚ ਅਚਾਨਕ ਗ਼ਾਇਬ ਹੋ ਜਾਣ ਤੇ ਫਿਰ ਦੋ ਦਿਨਾਂ ਬਾਅਦ ਘਰ ਪਰਤ ਆਉਣ 'ਤੇ ਕਾਫੀ ਚਿੰਤਾਤੁਰ ਤੇ ਪਰੇਸ਼ਾਨ ਸਨ। ਉਹਨਾਂ ਨੇ ਸਾਰੇ ਹਸਪਤਾਲਾਂ, ਵੱਡੇ ਗੁਰਦੁਆਰੇ, ਮੰਦਰਾਂ ਤੇ ਧਰਮਸ਼ਾਲਾਵਾਂ ਵਿਚ ਮੇਰੀ ਭਰਪੂਰ ਖੋਜ ਵੀ ਕੀਤੀ। ਮੈਂ ਕੁਝ ਸੱਚ ਤੇ ਕੁੱਝ ਝੂਠ ਬੋਲ ਕੇ ਉਹਨਾਂ ਹਮਦਰਦ ਸਾਥੀਆਂ ਦੀ ਤਸੱਲੀ ਕਰਾ ਦਿੱਤੀ ਤੇ ਮਨ ਦੀ ਵੇਦਨਾ ਛੁਪਾ ਲਈ।



# 2

# ਸਤਿ ਸੰਗਤ ਮਿਲੈ ਸੁ ਤਰਿਆ

ਟਬੋਰਾ—ਟੁਨਜ਼ਾਨੀਆ
ਈਸਟ ਅਫ਼ਰੀਕਾ—1938

ਨਵੇਂ—ਨਵੇਂ ਦੇਸੋਂ ਆਏ ਨਿਆਸਰੇ ਗੁਰਸਿੱਖ ਨੂੰ ਸਿੰਘ ਸਭਾ ਟਬੋਰਾ ਦੇ ਪਰਧਾਨ ਸਾਹਿਬ ਤੇ ਸਕੱਤਰ ਸਾਹਿਬ ਗੁਰਦਵਾਰੇ ਦੇ ਮੁਸਾਫ਼ਰਖ਼ਾਨੇ ਵਿਚ ਰਹਿਣ ਲਈ ਰਜ਼ਾਮੰਦ ਕਰਨ ਆਏ। ਤੇ ਬੜੇ ਹਿੱਤ ਪਿਆਰ ਨਾਲ ਕਹਿਣ ਲਗੇ, "ਗੁਰਮੁੱਖ ਪਿਆਰੇ ਦਿਆਲ ਸਿੰਘ ਜੀਓ, ਤੁਸੀਂ ਬੜੇ ਧਾਰਮਿਕ ਵਿਚਾਰ ਤੇ ਨੇਕ ਕਿਰਦਾਰ ਦੇ ਮਾਲਿਕ ਗੁਰਸਿੱਖ ਹੋ, ਤੁਹਾਨੂੰ ਨਾਜ਼ਰ ਸਿੰਘ ਜਿਹੇ ਬਦਨਾਮ, ਲੋਫਰ, ਸ਼ਰਾਬੀ, ਚਾਰੇ ਐਬ ਸ਼ਰਈ ਤੇ ਗੁਰੂ ਤੋਂ ਬੇਮੁਖ ਪੁਰਸ਼ ਨਾਲ ਨਹੀਂ ਰਹਿਣਾ ਚਾਹੀਦਾ। ਅਸੀਂ ਤੁਹਾਡੀ ਮਜਬੂਰੀ ਨੂੰ ਭਲੀ ਪਰਕਾਰ ਸਮਝਦੇ ਹਾਂ ਕਿ ਤੁਹਾਡਾ ਇਸ ਪਰਦੇਸੀ ਸ਼ਹਿਰ ਵਿਚ ਕੋਈ ਦੋਸਤ ਜਾਂ ਰਿਸ਼ਤੇਦਾਰ ਨਹੀਂ ਜਿਥੋਂ ਤੁਹਾਨੂੰ ਕੋਈ ਠਾਹਰ ਮਿਲ ਸਕੇ। ਤੁਸੀਂ ਨਵੇਂ—ਨਵੇਂ ਪੰਜਾਬੋਂ ਆਏ ਹੋ। ਰੁਜ਼ਗਾਰ ਦਾ ਵਸੀਲਾ ਵੀ ਅਜੇ ਨਹੀਂ ਬਣਿਆ ਨਿਜੀ ਜੀਵਨ ਦੀਆਂ ਲੋੜਾਂ ਵੱਲੋਂ ਤੁਸੀਂ ਅਵਾਜ਼ਾਰ ਹੋ ਤੇ ਇੰਗਲਿਸ਼, ਅਫ਼ਰੀਕਨ ਜ਼ਬਾਨ ਬੋਲਣ ਤੇ ਸਮਝਣ ਵਲੋਂ ਵੀ ਡਾਹਢੇ ਲਾਚਾਰ ਹੋ। ਨਵਾਂ ਦੇਸ਼, ਨਵਾਂ ਭੇਸ ਤੇ ਨਵੀਆਂ ਹੀ ਮੁਸ਼ਕਿਲਾਂ, ਸਮੱਸਿਆਵਾਂ ਤੁਹਾਡੇ ਦਰਪੇਸ਼ ਹਨ। ਏਥੇ ਆਪਣਾ ਤੇ ਪਿਛੇ ਦੇਸ਼ ਵਿਚਲੇ ਆਪਣੇ ਵਡੇਰੇ ਪ੍ਰਵਾਰ ਦੇ ਗੁਜ਼ਾਰੇ ਦਾ ਸਵਾਲ ਵੀ ਪੇਸ਼ ਹੈ। ਅਸੀਂ ਗੁਰਦਵਾਰਾ ਸਿੰਘ ਸਭਾ ਟਬ਼ੋਰਾ ਦੇ ਦੋਵੇਂ ਸੇਵਾਦਾਰ ਇਸ ਕਹਿਰਾਂ ਦੀ ਬੇਕਾਰੀ ਦੇ ਸਮੇ ਸਿੰਘ ਸਭਾ ਵੱਲੋਂ ਤੁਹਾਡੀਆਂ ਸਾਰੀਆਂ ਮੁਸ਼ਕਿਲਾਂ ਤਾਂ ਹੱਲ ਨਹੀਂ ਕਰ ਸਕਦੇ, ਪਰ ਫ਼ਿਲਹਾਲ ਤੁਹਾਡੀ ਗੁਰਦਵਾਰੇ ਵਿਚ ਬੇਕਾਰੀ ਦੇ ਸਮੇਂ ਤੱਕ ਵਿਸਰਾਮ ਤੇ ਖਾਣ—ਪੀਣ ਦਾ ਇੰਤਜ਼ਾਮ ਜ਼ਰੂਰ ਕਰਕੇ ਆਏ ਹਾਂ। ਤੁਸੀਂ ਹੁਣ ਮੇਹਰਬਾਨੀ ਕਰਕੇ ਫ਼ੌਰਨ ਇਸ ਅਪਵਿੱਤਰ ਮੁਕਾਮ ਤੋਂ ਕਿਨਾਰਾ ਕਰੋ ਤੇ ਗੁਰੂ ਘਰ ਦੇ ਪਵਿੱਤਰ ਮੁਸਾਫ਼ਰਖ਼ਾਨੇ ਵਿਚ ਉਤਾਰਾ ਕਰੋ ਜੀ। ਏਥੇ ਰਹਿ ਕੇ ਤੁਸੀਂ ਆਪਣੇ ਜੀਵਨ ਦੀ ਪਵਿੱਤਰਤਾ, ਮਰਿਆਦਾ, ਗੁਰਮਤਿ ਵਿਚਾਰ ਇਥੋਂ ਤੱਕ ਕਿ ਮਨੁੱਖਤਾ ਦਾ ਵੀ ਸਰਵਨਾਸ਼ ਕਰਵਾ ਬੈਠੋਗੇ। ਜਿਹੋ ਜਿਹਾ ਉਹ ਲੁੱਚਾ ਲਫ਼ੰਗਾ ਹੈ ਉਹੋ ਜਿਹਾ ਹੀ ਉਹ ਤੁਹਾਨੂੰ ਆਚਰਣਹੀਣ ਤੇ ਧਾਰਮਿਕ ਪੱਖੋਂ ਦੀਵਾਲੀਆ ਬਣਾ ਦੇਵੇਗਾ।

"ਅਸੀਂ ਤੁਹਾਡੇ ਵਾਸਤੇ ਟੈਕਸੀ ਲੈ ਆਏ ਹਾਂ। ਤੁਸੀਂ ਆਪਣਾ ਸਾਮਾਨ ਸਮੇਟ ਲਵੋ ਤੇ ਟੈਕਸੀ ਵਿਚ ਬਹਿ ਜਾਉ ਤੇ ਗੁਰਦਵਾਰੇ ਪੁੱਜ ਕੇ ਗੁਰਾਂ ਦੇ ਚਰਨੀਂ ਢਹਿ ਜਾਉ ਜੀ।"

ਇਹ ਸਭ ਕੁੱਝ ਸੁਣ ਕੇ ਤੇ ਕੁਝ ਮਿੰਟ ਵਿਚਾਰ ਕੇ ਭਾਈ ਦਿਆਲ ਸਿੰਘ ਨੇ ਉਹਨਾਂ ਦੋਵਾਂ ਨੇਕ ਤੇ ਹਮਦਰਦ ਪੁਰਸ਼ਾਂ ਨੂੰ ਬੜੀ ਅਧੀਨਗੀ ਨਾਲ ਜਵਾਬ ਦਿੱਤਾ, "ਸਭਾ ਦੇ ਪਰਮੁੱਖ ਸੇਵਾਦਾਰੋ, ਤੁਸੀਂ ਕਿਸੇ ਹੱਦ ਤੱਕ ਬਜਾ ਫਰਮਾਉਂਦੇ ਹੋ। ਮੇਰੇ ਲਈ ਇਸ ਘਿਰਨਤ ਵਿਸ਼ੇ ਵਿਕਾਰਾਂ ਦੇ ਮਾਹੌਲ ਵਿਚ ਰਹਿਣਾ ਤਾਂ ਵੱਖਰੀ ਗੱਲ, ਸਾਹ ਲੈਣਾ ਵੀ ਦੁਖਦਾਈ ਹੈ, ਪਰ ਅਫਸੋਸ! ਮੈਂ ਏਥੇ ਖ਼ੁਸ਼ੀ ਨਾਲ ਨਹੀਂ ਰਹਿ ਰਿਹਾ, ਬੜੀ ਔਖੀ ਅਵੱਸਥਾ ਦੀ ਹਾਲਤ ਵਿਚ ਹੀ ਏਥੇ ਰਹਿਣ ਵਾਸਤੇ ਮਜਬੂਰ ਹੋਇਆ ਹਾਂ। ਤੁਸੀਂ ਹੁਣ ਤਿੰਨਾਂ ਦਿਨਾਂ ਬਾਅਦ ਮੇਰੀ ਔਖ ਮਹਿਸੂਸ ਕਰਕੇ ਮੇਰਾ ਦੁੱਖ ਨਿਵਾਰਨ ਆਏ ਹੋ। ਲੇਕਿਨ ਉਸ ਲੋਫਰ, ਸ਼ਰਾਬੀ ਤੇ ਬਦਮਾਸ਼ ਪੁਰਸ਼ ਨੇ ਮੈਨੂੰ ਸਟੇਸ਼ਨ 'ਤੇ ਤਕਦਿਆਂ ਮੇਰੇ ਦੁੱਖ ਨੂੰ ਅਨੁਭਵ ਕਰ ਲਿਆ ਸੀ ਤੇ ਮੈਨੂੰ ਸਹਾਰਾ ਦੇ ਕੇ ਆਪਣੇ ਨਿੱਘੇ ਕਲਾਵੇ ਵਿਚ ਭਰ ਲਿਆ ਸੀ।

"ਮੈਂ ਆਪਣੇ ਦੇਸੋਂ ਲੱਖਾਂ ਯਤਨ ਤੇ ਵਸੀਲੇ ਵਰਤ ਕੇ, ਘਰ ਦੀ ਅੱਧੀ ਜ਼ਮੀਨ ਵੇਚ ਵੱਟ ਕੇ, ਵਿਛੋੜੇ ਵਿਚ ਰੋਂਦੇ ਵਿਲਕਦੇ ਪਰਵਾਰ ਤੇ ਮਾਪਿਆਂ ਦੇ ਹੰਝੂ ਪੂੰਝ ਕੇ, ਚੰਗੇ ਸੁਨਹਿਰੇ ਭਵਿੱਖ ਦੇ ਸੁਪਨੇ ਮਨ ਵਿਚ ਸੰਜੋ ਕੇ ਬੜੀਆਂ ਆਸਾਂ ਲੈ ਕੇ ਅਫ਼ਰੀਕਾ ਆਇਆ ਹਾਂ। ਕੇਵਲ ਦੋ ਸਾਲ ਰਹਿਣ ਦੀ ਪਰਮਿੱਟ ਮਿਲੀ ਹੈ ਤੇ ਕੰਮ ਦੀ ਭਾਲ ਵਿਚ ਹਾਂ, ਪਰਾਈਵੇਟ ਤੇ ਸਰਕਾਰੀ ਵਰਕਸ਼ਾਪਾਂ ਦੇ ਵਰਕਸ ਮੈਨੇਜਰਾਂ ਪਾਸ ਕੰਮ ਵਾਸਤੇ ਜਾਂਦਾ ਹਾਂ, ਆਪਣੇ ਸਰਟੀਫਿਕੇਟ ਤੇ ਡਿਪਲੋਮੇ ਦਿਖਲਾਂਦਾ ਹਾਂ, ਪਰ ਉਥੇ ਤਾਂ ਮੇਰੇ ਜਿਹੇ ਤੇ ਮੈਥੋਂ ਵੱਧ ਟਰੇਂਡ ਤੇ ਡਿਗਰੀਆਂ ਵਾਲੇ ਕੁਸ਼ਲ ਕਾਮੇ ਕੰਮਾਂ ਵਾਸਤੇ ਹਰਲ-ਹਰਲ ਕਰਦੇ, ਮਿੰਨਤਾਂ ਤਰਲੇ ਕਰ-ਕਰ ਮਰਦੇ ਤੇ ਆਖ਼ਰਕਾਰ ਧੱਕੇ ਖਾ ਕੇ ਮਾਯੂਸ ਹੋ ਕੇ ਘਰਾਂ ਨੂੰ ਪਰਤਦੇ ਹਨ। ਅਫ਼ਰੀਕਾ ਵਿਚ ਤਾਂ ਭਾਰਤ ਨਾਲੋਂ ਵੀ ਬੇਕਾਰੀ ਦੀ ਬੀਮਾਰੀ ਕਿਤੇ ਵਧੇਰੀ ਹੈ, ਮੇਰੇ ਮੇਹਰਬਾਨੋਂ!

"ਟਰੇਨ ਤੋਂ ਉੱਤਰ ਕੇ ਮੈਂ ਸਟੇਸ਼ਨ ਦੇ ਬੈਂਚ 'ਤੇ ਬੈਠਾ ਮੰਜ਼ਲੋਂ ਖੁੰਝੇ ਰਾਹੀ ਦੀ ਤਰ੍ਹਾਂ ਆਪਣੀ ਬੇਬਸੀ 'ਤੇ ਮਨ ਹੀ ਮਨ ਵਿਚ ਝੂਰ ਰਿਹਾ ਸਾਂ ਕਿ ਕਿਹੜੇ ਪਾਸੇ ਜਾਵਾਂ ਤੇ ਕਿੱਥੇ ਜਾ ਕੇ ਸਿਰ ਲੁਕਾਵਾਂ। ਮੇਰਾ ਕੋਈ ਰਿਸ਼ਤੇਦਾਰ ਨਹੀਂ। ਕੋਈ ਮਦਦਗਾਰ ਨਹੀਂ। ਕੇਵਲ ਵਾਹਿਗੁਰੂ ਦੇ ਭਰੋਸੇ ਹੀ ਘਰੋਂ ਚੱਲ ਕੇ ਐਥੋਂ ਤੱਕ ਪੁੱਜਾ ਹਾਂ। ਨੱਕੋ-ਨੱਕ ਭਰਿਆ ਰੇਲਵੇ ਪਲੇਟਫ਼ਾਰਮ ਖ਼ਾਲੀ ਹੋ ਗਿਆ। ਇਸੇ ਸ਼ਹਿਰ ਦੇ ਕਈ ਸਿੱਖ ਪਤਵੰਤੇ ਟਰੇਨ ਤੋਂ ਉਤਰੇ ਆਪਣੇ ਮਿੱਤਰਾਂ ਤੇ ਰਿਸ਼ਤੇਦਾਰਾਂ ਨੂੰ ਲਈ ਜਾਂਦੇ ਮੇਰੇ ਕੋਲੋਂ ਹੀ ਮੈਨੂੰ ਦੇਖਕੇ ਅਣਡਿੱਠ ਕਰਦੇ ਹੋਏ ਬੜੀ ਬੇਪਰਵਾਹੀ ਨਾਲ ਅੱਗੇ ਲੰਘ ਗਏ। ਮੈਨੂੰ ਤਾਂ ਇਤਨਾ ਵੀ ਹੌਂਸਲਾ ਨਾ ਪਿਆ ਕਿ ਉਹਨਾਂ ਜਾਂਦਿਆਂ ਵਤਨੀ ਵੀਰਾਂ ਨੂੰ ਆਪਣੀ ਪੇਸ਼ ਪਈ ਬੇ-ਠਿਕਾਨੇ ਦੀ ਮਜਬੂਰੀ ਦੱਸ ਕੇ ਕੋਈ ਠੌਹਰ ਠਿਕਾਣਾ ਹਾਸਲ ਕਰ ਸਕਾਂ ਤੇ ਨਾ ਹੀ ਕਿਸੇ ਸੱਜਣ ਪੁਰਸ਼ ਨੇ ਮੈਨੂੰ ਪਵਿੱਤਰ ਗੁਰਦਵਾਰੇ ਤੇ ਮੁਸਾਫ਼ਰਖ਼ਾਨੇ ਬਾਰੇ ਕੋਈ ਅਤਾ-ਪਤਾ ਦਿੱਤਾ ਜਿਥੇ ਜਾ ਕੇ ਮੈਂ ਪਨਾਹ ਲੈਂਦਾ ਤੇ ਮੇਰੇ ਪਾਸ ਇਤਨਾ ਕੈਸ਼ ਵੀ ਨਹੀਂ ਕਿ ਮੈਂ ਕਿਸੇ ਹੋਟਲ ਵਿਚ ਜਾ ਕੇ ਕੁਝ ਦਿਨ ਗੁਜ਼ਾਰ ਸਕਾਂ। ਸੋ ਬੇਬਸੀ ਦੇ ਆਲਮ ਵਿਚ ਮੈਂ ਬੈਂਚ 'ਤੇ ਬੈਠਾ-ਬੈਠਾ ਸੋਚਾਂ ਤੇ ਫ਼ਿਕਰਾਂ ਦੇ ਸਾਗਰ ਵਿਚ ਗੋਤੇ ਖਾ ਰਿਹਾ ਸਾਂ ਤੇ ਸ਼ਾਮ ਕਾਲੀ ਰਾਤਰੀ ਵਿਚ ਤਬਦੀਲ ਹੋ ਕੇ ਮੇਰੇ

ਮਨ ਦੇ ਹਨੇਰੇ ਨੂੰ ਖਾ ਹੋਰ ਹਨੇਰਾ ਕਰ ਰਹੀ ਸੀ। ਅਚਾਨਕ ਆਸ ਦੀ ਕਿਰਨ ਚਮਕੀ। ਇਹ ਵਿਗੜਿਆ ਹੋਇਆ, ਬਦਨਾਮ, ਬਦਕਿਰਦਾਰ ਦਿਸਦਾ ਨੌਜਵਾਨ ਸਿੱਖ, ਲੋਕੋ ਸ਼ੈਡ ਦਾ ਵਰਕਰ ਆਪਣੀ ਰਾਤ ਦੀ ਸ਼ਿਫਟ 'ਤੇ ਜਾਂਦਾ ਹੋਇਆ ਮੇਰੇ ਲਾਗੇ ਦੀ ਲੰਘਿਆ, ਉਸਦੀ ਪਾਰਖੂ ਨਜ਼ਰ ਮੇਰੀ ਬਿਪਤਾ ਨੂੰ ਭਾਂਪ ਗਈ। ਦੋ ਪਲ ਉਹ ਰੁਕਿਆ, ਫੇਰ ਟੁਰ ਪਿਆ ਪਰ ਦੋ ਕਦਮ ਟੁਰ ਕੇ ਰੁੱਕ ਗਿਆ ਤੇ ਫਿਰ ਵਾਪਸ ਮੁੜ ਪਿਆ ਤੇ ਮੇਰੇ ਪਾਸ ਪੁੱਜ ਕੇ ਦੋ ਪਲ–ਸੋਚਦਾ ਰਿਹਾ, ਦੋ ਮਿੰਟ, ਚਾਰ ਮਿੰਟ, ਸੱਤ ਮਿੰਟ ਤੇ ਆਖ਼ਰ ਕਿਸੇ ਫ਼ੈਸਲੇ 'ਤੇ ਪੁੱਜ ਕੇ ਫੌਰਨ ਮੇਰੇ ਨੇੜੇ ਆਇਆ ਤੇ ਬੜੇ ਦਾਈਏ ਨਾਲ ਮੁਸਕਰਾਉਂਦਿਆਂ ਹੋਇਆਂ ਮੇਰਾ ਸਾਮਾਨ ਮੋਢੇ 'ਤੇ ਉਠਾ ਕੇ ਤੇ ਮੇਰੀ ਬਾਂਹ ਵਿਚ ਬਾਂਹ ਪਾ ਕੇ ਮੱਲੋ ਜ਼ੋਰੀ ਸਟੇਸ਼ਨ ਦੇ ਬਾਹਰ ਖੜੀ ਟੈਕਸੀ ਵਿਚ ਬਹਾਕੇ ਆਪਣੇ ਨਰਕ–ਦਵਾਰੇ ਲੈ ਆਇਆ। ਟੈਕਸੀ ਵਾਲੇ ਨੂੰ ਕਰਾਇਆ ਦੇ ਕੇ ਟੋਰ ਦਿੱਤਾ ਤੇ ਮੇਰਾ ਸਾਮਾਨ ਕਵਾਟਰ ਦੀ ਇਕ ਨੁੱਕਰੇ ਤਰਤੀਬ ਨਾਲ ਜੋੜ ਦਿੱਤਾ। ਫਿਰ ਸਟੋਵ 'ਤੇ ਚਾਹ ਬਣਾਕੇ ਡਬਲ ਰੋਟੀ 'ਤੇ ਜਾਮ ਲਗਾ ਕੇ ਮੈਨੂੰ ਖਿਲਾ ਪਿਲਾ ਕੇ ਮੰਜੇ 'ਤੇ ਸਾਫ ਸੋਹਣੀ ਚਾਦਰ ਵਿਛਾ ਕੇ ਤੇ ਅਦਬ ਨਾਲ ਸਤਿ ਸ੍ਰੀ ਅਕਾਲ ਬੁਲਾ ਕੇ ਸਵੇਰੇ ਮਿਲਣ ਦਾ ਵਾਅਦਾ ਜਤਾ ਕੇ ਉਹ ਦੁਨੀਆਂ ਲਈ ਨਿਕਾਰਾ, ਪਰ ਮੇਰੇ ਬੇ–ਸਹਾਰੇ ਦਾ ਸਹਾਰਾ, ਮੇਰਾ ਪਿਆਰਾ ਮਿੱਤਰ ਆਪਣੀ ਰਾਤ ਦੀ ਡਿਊਟੀ 'ਤੇ ਚਲਾ ਗਿਆ।

"ਤੇ ਅੱਜ ਤਿੰਨਾਂ ਦਿਨਾਂ ਬਾਅਦ ਤੁਸੀਂ ਮਦਦ ਵਾਸਤੇ ਆਏ ਹੋ ਤੇ ਕਹਿੰਦੇ ਹੋ ਕਿ ਉਸ ਐਬੀ, ਬਦਮਾਸ਼ ਤੇ ਜ਼ਲੀਲ ਇਨਸਾਨ ਦੇ ਨਰਕ ਦਵਾਰ ਨੂੰ ਛੱਡ ਕੇ ਸਵਰਗੀ ਅਸਥਾਨ ਗੁਰੂਦਵਾਰ ਨੂੰ ਮੈਂ ਅਪਣਾ ਲਵਾਂ? ਮੇਰੇ ਹਮਦਰਦ ਵੀਰੋ, ਇਹ ਮੇਰੇ ਹਮਦਰਦ ਮੇਜ਼ਬਾਨ ਦੇ ਹੱਕ ਵਿਚ ਇਨਸਾਫ਼ ਨਹੀਂ ਬਲਕਿ ਸਰਾਸਰ ਬੇਇਨਸਾਫ਼ੀ ਹੈ ਤੇ ਉਸ ਗ਼ਰੀਬ ਦੀ ਘੋਰ ਨਿਰਾਦਰੀ ਹੈ, ਜਿਸਨੇ ਮੈਨੂੰ ਸਮੁੰਦਰ ਵਿਚ ਗੋਤੇ ਖਾਂਦਿਆਂ ਨੂੰ ਉਭਾਰਿਆ, ਨਿਥਾਵੇਂ ਨੂੰ ਥਾਉਂ ਬਖ਼ਸ਼ਕੇ ਮੇਰਾ ਦੁੱਖੜਾ ਨਿਵਾਰਿਆ। ਮੇਰੇ ਸੁੰਨੇ ਤੇ ਇਕਲਾਪੇ ਪਨ ਦੀ ਅਗਨ ਨਾਲ ਤਪਦੇ ਮਨ ਨੂੰ ਸੀਤਲ ਤੇ ਸੁਖਾਵੀਆਂ ਦਿਲਬਰੀਆਂ ਨਾਲ ਠਾਰਿਆ। ਉਸ ਮੇਰੇ ਗ਼ਮਖ਼ਾਰ ਦਿਲਦਾਰ ਨੂੰ ਸੰਸਾਰ ਭਾਵੇਂ ਲੁੱਚਾ, ਲਫੰਗਾ, ਐਬੀ, ਗੁਨਾਹੀ, ਸ਼ਰਾਬੀ ਜਿਹੇ ਘਿਰਨਤ ਉਪਨਾਵਾਂ ਨਾਲ ਪੁਕਾਰੇ ਤੇ ਦੁਤਕਾਰੇ ਪਰ ਮੈਂ ਉਸਨੂੰ ਸੱਚੇ ਰਾਹੋਂ ਭਟਕਿਆ ਹੋਇਆ ਰਾਹੀ, ਗੁਨਾਹਾਂ ਦੀ ਗਾਰ ਵਿਚ ਫਸਿਆ ਬੇਬੱਸ ਗੁਨਾਹੀ, ਤੇ ਵਿਭਚਾਰ ਦੀ ਖਾਈ ਵਿਚ ਖੁਭਿਆ, ਪਾਗਲ ਨੀਮ ਸ਼ੁਦਾਈ ਹੀ ਸਮਝਦਾ ਹਾਂ। ਉਹ ਗ਼ਰੀਬ ਤੁਹਾਡੇ ਗ਼ਜ਼ਬ ਦਾ ਸ਼ਿਕਾਰ ਬਣਨ ਨਾਲੋਂ ਤੁਹਾਡੇ ਪਿਆਰ ਤੇ ਸੁਧਾਰ ਦਾ ਵਧੇਰੇ ਹੱਕਦਾਰ ਹੈ। ਉਹ ਸ਼ੋਹਦਾ ਤਾਂ ਤੁਹਾਥੋਂ, ਤੁਹਾਡੇ ਸਮਾਜ ਪਾਸੋਂ ਤੇ ਸਮੁੱਚੇ ਸਿੱਖ ਜਗਤ ਪਾਸੋਂ ਚੰਗੇ ਵਿਵਹਾਰ ਤੇ ਰਹਿਮ ਦਾ ਤਲਬਗਾਰ ਹੈ, ਤੇ ਹਰ ਗੁਨਾਹਗਾਰ ਦਾ ਸੁਧਾਰ ਹੀ ਗੁਰੂ ਕੇ ਸਿੱਖ ਦੇ ਜੀਵਨ ਦਾ ਸਾਰ ਹੈ।

"ਜਿਸਨੇ ਮੈਨੂੰ ਬੇਕਾਰ, ਬੇਘਰ ਤੇ ਨਾਦਾਰ ਤਿਲ ਤਿਲ ਘਟ ਰਹੇ, ਮਰ ਰਹੇ, ਲਾਚਾਰ ਨੂੰ ਇਸ ਬੇਗਾਨੇ ਦੇਸ਼ ਵਿਚ ਆਪਣਾ ਬਣਾਕੇ ਅਪਣਾਇਆ ਹੈ ਤੇ ਰਹਿਣ ਸਹਿਣ, ਖਾਣ–ਪੀਣ ਦੀ ਸਹੂਲਤ ਤੋਂ ਇਲਾਵਾ ਰੇਲਵੇ ਵਿਚ ਰੋਜ਼ਗਾਰ 'ਤੇ

ਲਵਾਉਣ ਦਾ ਵਿਸ਼ਵਾਸ ਵੀ ਦੁਆਇਆ ਹੈ ਤੇ ਮੈਨੂੰ ਕਾਮਯਾਬੀਆਂ ਦੇ ਉਜਲੇ ਭਵਿਸ਼ ਦੇ ਮਾਰਗ ਤਕ ਪਹੁੰਚਾਇਆ ਹੈ। ਮੈਂ ਵੀ ਉਸ ਭਟਕਦੇ ਰਾਹੀ, ਸ਼ਰਾਬੀ ਤੇ ਗੁਨਾਹੀ ਤੇ ਮੰਨ ਮਤਿ ਦੇ ਅਨੁਆਈ ਨੂੰ ਸਾਰੇ ਐਬਾਂ ਤੇ ਗੁਨਾਹਾਂ, ਵਿਸ਼ਿਆਂ ਤੇ ਵਿਕਾਰਾਂ, ਸ਼ਰਾਬਾਂ ਵਿਚ ਗਰਕਦਾ ਦੇਖਕੇ ਕਿਵੇਂ ਉਸ ਵਲੋਂ ਮੁਖ ਮੋੜ ਸਕਦਾ?

"ਤੇ ਬਾਕੀ ਰਹੀ ਸੁਹਬਤ ਦੇ ਅਸਰ ਦੀ ਬਾਤ, ਸੋ ਮੇਰੇ ਸਤਿਕਾਰ ਯੋਗ ਵੀਰੋ, ਨੇਕ, ਸਦਾਚਾਰੀ, ਸ਼ਰੀਫ਼ ਤੇ ਭਲੇ ਪੁਰਸ਼ਾਂ ਨਾਲ ਤਾਂ ਸਾਰੇ ਹੀ ਰਹਿ ਕੇ ਆਪਣਾ ਦਾਮਨ ਸਾਫ਼ ਰਖ ਸਕਦੇ ਹਨ ਪਰ ਬਦਮਾਸ਼ਾਂ, ਗੁੰਡਿਆਂ, ਲੋਫ਼ਰਾਂ, ਲਫ਼ੰਗਿਆਂ, ਸ਼ਰਾਬੀਆਂ ਤੇ ਕਬਾਬੀਆਂ ਨਾਲ ਰਹਿਕੇ ਜੋ ਇਨਸਾਨ ਆਪਣਾ ਦਾਮਨ ਬੇਦਾਗ਼ ਰੱਖ ਸਕੇ ਉਹ ਹੀ ਗੁਰੂ ਨਾਨਕ ਦਾ ਸੱਚਾ ਸਿੱਖ ਕਹਿਲਾਉਣ ਦਾ ਹੱਕਦਾਰ ਹੈ ਤੇ ਅਜਿਹੇ ਗੁਰੂ ਦੇ ਸੱਚੇ ਸਿੱਖ ਵਾਸਤੇ ਐਬੀ ਪੁਰਸ਼ਾਂ ਨੂੰ ਐਬਾਂ, ਗੁਨਾਹਾਂ ਤੋਂ ਬਚਾਉਣਾ ਹੀ ਸੱਚੀ ਕਮਾਈ ਤੇ ਭਗਤੀ ਹੈ।

"ਮੇਰੇ ਸੁਹਿਰਦ ਵੀਰੋ, ਹੁਣ ਸਦਾਚਾਰ ਤੇ ਦੁਰਾਚਾਰ ਦਾ ਘੋਲ ਹੋਵੇਗਾ, ਬੁਰਾਈ ਤੇ ਭਲਾਈ ਦਾ ਸਮਾਗਮ ਹੋਵੇਗਾ। ਇਕ ਦੂਸਰੇ 'ਤੇ ਵਿਜੇ ਪਾਉਣ ਲਈ ਘੋਰ ਯੁੱਧ ਮੱਚੇਗਾ। ਜੇ ਉਸ ਬਦਮਾਸ਼, ਲੁੱਚੇ, ਲਫੰਗੇ ਵਿਚ ਮੇਰੇ ਨਾਲੋਂ ਵਧੇਰੇ ਆਪੇ 'ਤੇ ਕੰਟਰੋਲ, ਇਰਾਦੇ ਦੀ ਦ੍ਰਿੜ੍ਹਤਾ ਹੋਈ ਤਾਂ ਮੈਂ ਵੀ ਬਦਮਾਸ਼, ਉਚੱਕਾ ਤੇ ਐਬੀ ਬਣ ਜਾਵਾਂਗਾ ਤੇ ਜੇ ਮੇਰੇ ਵਿਚ ਲੋਹੜੇ ਦਾ ਆਤਮ ਬੱਲ, ਦ੍ਰਿੜ੍ਹ ਵਿਸ਼ਵਾਸ ਤੇ ਆਪਣੇ ਕਾਬਲ ਗੁਰੂ 'ਤੇ ਪੂਰਾ—ਪੂਰਾ ਭਰੋਸਾ ਹੋਇਆ ਤਾਂ ਉਹ ਲੁੱਚਾ ਸ਼ੋਹਦਾ ਇਨਸਾਨ ਵੀ ਗੁਰੂ ਨਾਨਕ ਦੇਵ ਜੀ ਦਾ ਸੱਚਾ ਸੇਵਕ ਬਣ ਜਾਵੇਗਾ ਤੇ ਗੁਰੂ ਬਾਬਾ ਸਾਡੇ ਦੋਵਾਂ ਗੁਨਾਹਗਾਰਾਂ 'ਤੇ ਆਪਣਾ ਕਰਮ ਫਰਮਾਵੇਗਾ।"

ਸ੍ਰੀ ਗੁਰੂ ਸਿੰਘ ਸਭਾ ਦੇ ਦੋਵੇਂ ਮੁਖੀ ਸੇਵਾਦਾਰ ਮਾਯੂਸ ਹੋ ਕੇ ਭਰੇ ਪੀਤੇ ਵਾਪਸ ਪਰਤ ਗਏ, ਪਰ ਜਾਂਦਿਆਂ ਹੋਇਆਂ ਬੜੀ ਸੰਜੀਦਗੀ ਨਾਲ ਇਕ ਚਿਤਾਵਨੀ ਸ: ਦਿਆਲ ਸਿੰਘ ਨੂੰ ਦੇ ਗਏ ਕਿ ਸਿੰਘ ਸਾਹਿਬ, ਤੁਹਾਡੇ ਇਹ ਕੂੜੇ ਸੁਪਨੇ ਕਦੀ ਵੀ ਸਾਕਾਰ ਨਹੀਂ ਹੋ ਸਕਦੇ। ਇਹ ਵਿਗੜੇ ਹੋਏ ਬਦਕਿਰਦਾਰ ਲੋਗ ਲੱਖ ਯਤਨ ਕੀਤਿਆਂ ਵੀ ਕਦੇ ਨੇਕ, ਭਲੇ ਸਦਾਚਾਰ ਦੇ ਦਾਅਵੇਦਾਰ ਨਹੀਂ ਹੋ ਸਕਦੇ। ਹਫ਼ਤੇ ਦੋ ਹਫ਼ਤੇ, ਮਹੀਨਾ ਦੋ ਮਹੀਨੇ, ਤੁਸੀਂ ਇਹਨਾਂ ਦੋਜ਼ਖ਼ੀ, ਦੁਰਾਚਾਰੀ, ਅਚੱਲ ਚਟਾਨਾਂ ਨਾਲ ਰੱਜ—ਰੱਜ ਟੱਕਰਾਂ ਮਾਰ ਲਵੋ ,ਆਪਣਾ ਸਿਰ ਪਾੜ ਲਵੋ ਤੇ ਹਰ ਹੀਲਾ—ਵਸੀਲਾ ਵਰਤ ਕੇ ਉਸਾਰੂ ਆਸਾਂ ਦੇ ਸੁਪਨਿਆਂ ਦਾ ਮਹਿਲ ਉਸਾਰ ਲਵੋ, ਪਰ ਅਸੀਂ ਦਾਅਵੇ ਨਾਲ ਕਹਿੰਦੇ ਹਾਂ ਕਿ ਇਹ ਅਹਿੱਲ ਚਟਾਨਾਂ ਟੱਸ ਤੋਂ ਮੱਸ ਨਹੀਂ ਹੋਣਗੀਆਂ ਤੇ ਇਹਨਾਂ ਦੀਆਂ ਅਸਥਿਰ ਕਾਮੁਕ ਮਨ- ਬਿਰਤੀਆਂ ਕਦੇ ਵੀ ਸਥਿਰ ਤੇ ਵੱਸ ਵਿਚ ਨਹੀਂ ਹੋਣਗੀਆਂ। ਗੁਰਦਵਾਰੇ ਦੇ ਮੁਸਾਫ਼ਰ.ਖ਼ਾਨੇ ਦੇ ਦਵਾਰ ਤੁਹਾਡੇ ਲਈ ਹਮੇਸ਼ਾ ਖੁਲ੍ਹੇ ਰਹਿਣਗੇ। ਤੁਸੀਂ ਜਦੋਂ ਇਹਨਾਂ ਕੂੜੇ ਝਮੇਲਿਆਂ ਤੋਂ ਵਾਧੂ ਵਾਵੇਲਿਆਂ ਤੋਂ ਅੱਕ ਜਾਓ, ਥੱਕ ਜਾਓ ਤਾਂ ਉਹਨਾਂ ਖੁਲ੍ਹੇ ਦਵਾਰਾਂ ਰਾਹੀਂ ਗੁਰੂ ਨਾਨਕ ਦੇ ਦਵਾਰ 'ਤੇ ਖ਼ੁਸ਼ੀ—ਖ਼ੁਸ਼ੀ ਤੇ ਨਿਝੱਕ ਚਲੇ ਆਓ, ਸਿੰਘ ਸਾਹਿਬ ਜੀਉ!

ਕਿਆਸ ਤੋਂ ਕਿਤੇ ਘੱਟ, ਕੇਵਲ ਦੋ ਢਾਈਆਂ ਮਹੀਨਿਆਂ ਤੋਂ ਬਾਅਦ ਹੀ ਉਹ ਗੁਰਮੁਖ ਪਿਆਰਾ, ਬੇਰੋਜ਼ਗਾਰ ਦੁੱਖਾਂ ਦਾ ਮਾਰਿਆ ਦਿਆਲ ਸਿੰਘ ਮੇਹਰਬਾਨ ਗੁਰੂ ਬਾਬੇ ਦੀ ਮੇਹਰਬਾਨੀ ਤੇ ਉਸ ਸ਼ੋਹਦੇ, ਲੋਫ਼ਰ, ਲਫ਼ੰਗੇ ਦੀ ਅਣਥੱਕ ਹਿੰਮਤ ਤੇ ਕੁਰਬਾਨੀ ਦੇ ਸਦਕੇ ਰੇਲਵੇ ਵਿਚ ਸਰਵਿਸ ਪਾ ਕੇ ਜੀਵਨ ਦੇ ਹਰ ਪੱਖੋਂ ਖ਼ੁਦ–ਮੁਖ਼ਤਾਰ ਹੋ ਗਿਆ ਤੇ ਕੇਵਲ ਚੌਂਹ, ਪੰਜਾਂ ਮਹੀਨਿਆਂ ਬਾਅਦ ਹੀ ਵਾਹਿਗੁਰੂ ਅਕਾਲ ਪੁਰਖ ਦੀ ਅਪਾਰ ਬਖ਼ਸ਼ਿਸ਼ ਤੇ ਧਰਮੀ ਗੁਰਸਿੱਖ ਦਿਆਲ ਸਿੰਘ ਦੀ ਲਗਾਤਾਰ ਕੋਸ਼ਸ਼ ਤੇ ਪੁਰਸ਼ਾਰਥ ਦੇ ਸਦਕੇ ਉਹ ਛੜਾ ਛੜਾਂਗ, ਲੁੱਚਾ, ਲਫ਼ੰਗਾ, ਨਾਸਤਕ ਨਾਜ਼ਰ ਸਿੰਘ ਹਰ ਐਬ, ਹਰ ਬੁਰਾਈ, ਲੁੱਚਪੁਣੇ, ਲਫੰਗਪੁਣੇ ਦੇ ਅਵਗੁਣ ਤੇ ਵਿਕਾਰ ਤਿਆਗ ਕੇ, ਸੱਚਾ ਨੇਕ ਪਰਹੇ-ਜ਼–ਦਾਰ, ਟੱਬਰਦਾਰ ਬਣ ਗਿਆ ਤੇ ਟਬੋਰਾ ਸ਼ਹਿਰ ਦੀ ਸਭਿਯ ਸਿੱਖ ਸੁਸਾਇਟੀ ਦਾ ਸ਼ਿੰਗਾਰ ਬਣ ਗਿਆ।



# 3

# ਗੁਰਬਾਣੀ ਕਹੈ ਸੇਵਕ ਜਨ ਮਾਨੈ

(Tabora-Tunzania)
ਟਬੋਰਾ--ਟੁਨਜ਼ਾਨੀਆ
ਈਸਟ ਅਫ਼ਰੀਕਾ—1939

ਹਰ ਇਕ ਗੁਰਸਿੱਖ ਪਾਵਨ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣਾ ਪੂਜ ਇਸ਼ਟ ਮੰਨਦਿਆਂ ਹੋਇਆਂ ਦਿਲੋਜਾਨ ਨਾਲ ਪੂਜਦਾ ਤੇ ਸਤਿਕਾਰਦਾ ਹੈ ਤੇ ਇਸਦੇ ਇਲਾਹੀ ਫ਼ਰਮਾਨਾਂ ਅਨੁਸਾਰ ਆਪਣਾ ਜੀਵਨ ਢਾਲ ਕੇ ਮਿਲੇ ਮਨੁੱਖਾ—ਜਨਮ ਨੂੰ ਸਵਾਰਦਾ ਹੈ। ਜਿਹੜਾ ਮਨੁੱਖ ਇਹਨਾਂ ਉਪਦੇਸ਼ਾਂ ਨੂੰ ਚਿਤ ਵਿਚ ਵਿਚਾਰਦਾ ਨਹੀਂ ਤੇ ਮਨ ਵਿਚ ਧਾਰਦਾ ਨਹੀਂ, ਉਹ ਆਪਣੇ ਜੀਵਨ ਦੀ ਬਾਜ਼ੀ ਹਮੇਸ਼ਾ ਲਈ ਹਾਰਦਾ ਹੈ।

ਬੇਸ਼ੁਮਾਰ ਸੁਲਝੇ ਧਾਰਮਿਕ ਵਿਚਾਰਾਂ ਵਾਲੇ ਸਨਾਤਨੀ ਹਿੰਦੂ ਭਰਾ ਤੇ ਅਨੇਕਾਂ ਨੇਕ ਤੇ ਖ਼ੁਦਾਪਰਸਤ ਮੁਸਲਿਮ ਵੀਰ ਵੀ ਗੁਰੂ ਗ੍ਰੰਥ ਸਾਹਿਬ ਨੂੰ, ਗੁਰੂ ਸਾਹਿਬਾਨ, ਭਗਤ ਜਨਾਂ ਤੇ ਕਾਮਲ ਦਰਵੇਸ਼ਾਂ ਦੀ ਉਚਾਰੀ ਹੋਈ ਬਾਣੀ ਨੂੰ ਖ਼ੁਦਾ ਦਾ ਕਲਾਮ ਮੰਨ ਕੇ ਆਦਰ ਨਾਲ ਆਪਣਾ ਸਿਰ ਝੁਕਾਉਂਦੇ ਤੇ ਇਸਦੇ ਰੱਬੀ ਫ਼ਰਮਾਨਾਂ 'ਤੇ ਅਮਲ ਵੀ ਕਮਾਉਂਦੇ ਹਨ। ਇਹ ਸਰਬ ਸਾਂਝਾ ਗੁਰੂ ਗ੍ਰੰਥ ਸਾਹਿਬ ਸਰਬ ਹਿੰਦੂਆਂ, ਸਿੱਖਾਂ ਤੇ ਮੁਸਲਮਾਨਾਂ ਦਾ ਮੁਸ਼ਤਰਕਾ ਅਮੁੱਲਾ ਮੁਤਬਰਕ ਸਰਮਾਇਆ ਮੰਨਿਆ ਜਾਂਦਾ ਹੈ।

ਸੰਨ 1939 ਵਿਚ ਟਬੋਰਾ ਸ਼ਹਿਰ ਵਿਚ ਸ੍ਰੀ ਗੁਰੂ ਸਿੰਘ ਸਭਾ ਦੇ ਪਰਧਾਨ ਸ੍ਰ: ਬਸੰਤ ਸਿੰਘ ਜੀ ਦੇ ਵੱਡੇ ਸਪੁੱਤਰ ਦੀ ਕੁੜਮਾਈ-ਰਸਮ ਬੜੇ ਧਾਰਮਿਕ ਮਾਹੌਲ ਵਿਚ ਗੁਰ ਮਰਿਆਦਾ ਅਨੁਸਾਰ ਪ੍ਰਾਰੰਭ ਹੋਈ। ਗੁਰੂ ਗ੍ਰੰਥ ਸਾਹਿਬ ਜੀ ਦਾ ਪਰਕਾਸ਼ ਕੀਤਾ ਗਿਆ ਤੇ ਰਾਗੀ ਸਿੰਘਾਂ ਨੇ ਕੀਰਤਨ ਆਰੰਭ ਕੀਤਾ। ਦੀਵਾਨ ਵਿਚ ਸ਼ਹਿਰ ਦੇ ਨਾਮੀ—ਗਰਾਮੀ ਪਤਵੰਤੇ ਸਿੱਖ, ਹਿੰਦੂ ਤੇ ਮੁਸਲਮਾਨ ਵੀਰ ਸਪੈਸ਼ਲ ਬੁਲਾਵੇ 'ਤੇ ਸ਼ਾਮਿਲ ਹੋਏ ਮਹਾਰਾਜ ਦੀ ਹਾਜ਼ਰੀ ਭਰ ਰਹੇ ਸਨ। ਸਵੇਰ ਦਾ ਦਸ ਵਜੇ ਦਾ ਸੁਹਾਣਾ ਵੇਲਾ; ਸਾਫ, ਸੁਥਰਾ, ਸੁਗੰਧਤ ਤੇ ਪਵਿੱਤਰ ਵਾਤਾਵਰਨ; ਚੌਰ ਕਰ ਰਹੇ ਗ੍ਰੰਥੀ ਸਾਹਿਬਾਨ ਤੇ ਅਦਬ ਨਾਲ ਸਿਰ ਝੁਕਾਈ ਸਜੇ ਹਿੰਦੂ ਸਿੱਖ ਤੇ ਮੁਸਲਮਾਨ ਵੀਰ ਰਾਗੀ ਸਿੰਘਾਂ ਦਾ ਮਨੋਹਰ ਕੀਰਤਨ ਸੁਣ ਰਹੇ ਸਨ। ਗੁਰਬਾਣੀ ਦੇ ਕੀਰਤਨ ਦੀ ਅੰਮ੍ਰਿਤਮਈ ਫੁਹਾਰ ਸਰੋਤਿਆਂ ਦੇ ਤਪਦੇ ਮਨਾਂ ਨੂੰ ਠਾਰ ਰਹੀ ਸੀ ਤੇ ਦੂਈ ਦਵੈਤ ਨੂੰ ਮਾਰ ਰਹੀ ਸੀ।

ਰਾਗੀ ਸਿੰਘ ਕਬੀਰ ਸਾਹਿਬ ਜੀ ਦਾ ਕਥਨ ਕੀਤਾ ਇਹ ਸ਼ਬਦ ਮਿੱਠੀ ਸਵਰ ਵਿਚ ਅਲਾਪ ਰਹੇ ਸਨ ਜਿਸ ਰਾਹੀਂ ਭਗਤ ਜੀ ਏਕਤਾ ਦਾ ਸੰਦੇਸ਼ ਸਮੁੱਚੀ ਮਾਨਵ ਜਾਤੀ ਨੂੰ ਦੇ ਰਹੇ ਸਨ :

ਅਵਲਿ ਅਲਹ ਨੂਰ ਉਪਾਇਆ, ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ॥
ਲੋਗਾ ਭਰਮਿ ਨਾ ਭੂਲਹੁ ਭਾਈ, ਖਾਲਿਕੁ ਖਲਕ, ਖਲਕ ਮਹਿ ਖਾਲਿਕੁ
ਪੂਰਿ ਰਹਿਓ ਸ੍ਰਬ ਠਾਂਈ॥ਰਹਾਉ॥
ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥
ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ॥
ਸਭ ਮਹਿ ਸਚਾ ਏਕੋ ਸੋਈ, ਤਿਸਕਾ ਕੀਆ ਸਭੁ ਕਿਛੁ ਹੋਈ॥
ਹੁਕਮੁ ਪਛਾਨੈ ਸੁ ਏਕੋ ਜਾਨੈ, ਬੰਦਾ ਕਹੀਐ ਸੋਈ॥
ਅਲਹੁ ਅਲਖੁ ਨਾ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ॥
ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ॥

ਪਹਿਲੇ ਸ਼ਬਦ ਦੀ ਸਮਾਪਤੀ ਹੋਈ ਤੇ ਕੀਰਤਨੀ ਸਿੰਘਾਂ ਨੇ ਦੂਸਰਾ ਸ਼ਬਦ ਗੁਰੂ ਅਰਜਨ ਦੇਵ ਮਹਾਰਾਜ ਦਾ ਉਚਾਰਿਆ ਹੋਇਆ ਰਾਮਕਲੀ ਰਾਗ ਵਿਚ ਗਾਇਨ ਕਰਨਾ ਸ਼ੁਰੂ ਕੀਤਾ :

ਕੋਈ ਬੋਲੈ ਰਾਮ ਰਾਮ ਕੋਈ ਖੁਦਾਇ॥
ਕੋਈ ਸੇਵੈ ਗੁਸਈਆ ਕੋਈ ਅਲਾਹਿ॥
ਕਾਰਣ ਕਰਣ ਕਰੀਮ, ਕਿਰਪਾ ਧਾਰਿ ਰਹੀਮ॥ਰਹਾਉ॥
ਕੋਈ ਨਾਵੈ ਤੀਰਥਿ ਕੋਈ ਹਜ ਜਾਇ॥
ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ॥
ਕੋਈ ਪੜੈ ਬੇਦ ਕੋਈ ਕਿਤੇਬ॥ਕੋਈ ਓਢੈ ਨੀਲ ਕੋਈ ਸੁਪੇਦ॥
ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ॥ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ॥
ਕਹੁ ਨਾਨਕ ਜਿਨਿ ਹੁਕਮੁ ਪਛਾਤਾ॥
ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥

ਇਹ ਸ਼ਬਦ ਸਰਵਨ ਕਰਕੇ ਸਾਰਿਆਂ ਸਰੋਤਿਆਂ ਦੇ ਮਨ ਪਰੇਮ ਦੀ ਰੰਗਣ ਵਿਚ ਰੰਗੇ ਗਏ। ਸਾਰੇ ਸਰੋਤੇ ਵਜਦ ਵਿਚ ਆ ਕੇ ਝੂਮ—ਝੂਮ ਉਠੇ ਤੇ ਆਖ਼ਰ ਰਾਗੀ ਸਿੰਘਾਂ ਨੇ ਹੁਣ ਬਾਬਾ ਫ਼ਰੀਦ ਸਾਹਿਬ ਦਾ ਉਚਾਰਿਆ ਹੋਇਆ ਇਹ ਸ਼ਬਦ ਸੁਰੀਲੀਆਂ ਸਵਰਾਂ ਵਿਚ ਗਾਇਨ ਕਰਨਾ ਅਰੰਭਿਆ :—

ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ॥
ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ॥
ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ॥
ਜਾਏ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ॥

ਵਾਹਿਗੁਰੂ ਈਸ਼ਵਰ ਅਲਾ ਰਾਮ ਰਹੀਮ, ਕਾਰਨ ਕਰਨ ਕਰੀਮ ਦੇ ਪਵਿੱਤਰ ਸ਼ਬਦਾਂ ਦਾ ਕਲਾਮ ਸੁਣਕੇ ਸਾਰੇ ਸਰੋਤੇ ਮਸੱਰਤ ਨਾਲ ਸਰਸ਼ਾਰ ਹੋ ਗਏ ਤੇ ਗੁਰਬਾਣੀ ਦੀ ਮਹਾਨਤਾ ਤੋਂ ਬਲਿਹਾਰ ਹੋ ਗਏ। ਮੁਸਲਿਮ ਵੀਰਾਂ ਵਲੋਂ ਕਾਫ਼ੀ ਪਰਸੰਸਾ ਹੋਈ ਤੇ ਬੇਅੰਤ ਮਾਇਆ ਕੀਰਤਨ ਭੇਟਾ ਹੋਈ। ਬਾਣੀ ਤੇ ਸਲੋਕ ਗਾਇਨ ਕਰਦਿਆਂ—ਕਰਦਿਆਂ ਜਦ ਰਾਗੀ ਸਿੰਘਾਂ ਨੇ ਪਰਮਾਣ ਵਜੋਂ ਬਾਬਾ ਜੀ ਦਾ ਇਹ ਸਲੋਕ ਵੀ ਉਚਾਂਰਨ ਕੀਤਾ :

ਫਰੀਦਾ ਬੇਨਿਵਾਜਾ ਕੁਤਿਆ, ਏਹ ਨ ਭਲੀ ਰੀਤਿ॥
ਕਬਹੀ ਚਲਿ ਨਾ ਆਇਆ, ਪੰਜੇ ਵਖਤ ਮਸੀਤਿ॥

ਇਹ ਪਰਮਾਣ ਸੁਣਕੇ ਮੁਸਲਮਾਨ ਵੀਰਾਂ ਨੇ ਇਤਰਾਜ਼ ਕ਼ੀਤਾ ਤੇ ਰੋਹ ਵਿਚ ਭਰੇ ਉਠਕੇ ਬਾਹਰ ਚਲੇ ਆਏ ਤੇ ਆਪਣੇ ਘਰਾਂ ਵੱਲ ਚਾਲੇ ਪਾ ਦਿੱਤੇ। ਕੇਵਲ ਦੋ ਸਈਅਦ ਭਾਈ ਹੀ ਦੀਵਾਨ ਵਿਚ ਸਜੇ ਰਹੇ। ਪਰਧਾਨ ਜੀ ਤੇ ਹੋਰ ਕਮੇਟੀ ਦੇ ਮੈਂਬਰਾਂ ਨੇ ਬਾਹਰ ਆ ਕੇ ਰੁੱਸੇ ਹੋਏ ਮੁਸਲਿਮ ਵੀਰਾਂ ਨੂੰ ਘਰ ਜਾਣ ਤੋਂ ਰੋਕ ਕੇ ਨਿਮਰਤਾ ਨਾਲ ਪੁਛਿਆ ਕਿ ਉਹਨਾਂ ਦੀ ਨਾਰਾਜ਼ਗੀ ਦਾ ਕਾਰਨ ਕੀ ਹੈ? ਸਾਥੋਂ ਕੀ ਗ਼ਲਤੀ ਹੋ ਗਈ ਹੈ ਕਿ ਤੁਸੀਂ ਕੁੜਮਾਈ ਦੀ ਰਸਮ ਅਧੂਰੀ ਹੀ ਛੱਡ ਕੇ ਬਿਨਾਂ ਕੁਝ ਖਾਧੇ ਪੀਤੇ ਵਾਪਸ ਜਾ ਰਹੇ ਹੋ? ਮਿਹਰਬਾਨੀ ਕਰਕੇ ਅੰਦਰ ਦੀਵਾਨ ਵਿਚ ਸਜਕੇ ਕੀਰਤਨ ਦਾ ਰਸ ਲਵੋ, ਬਾਬਾ ਫ਼ਰੀਦ ਜੀ ਦਾ ਕਲਾਮ ਗਾਇਨ ਕਰਕੇ ਸਰਵਣ ਕਰਾਇਆ ਜਾ ਰਿਹਾ ਹੈ।

ਉਹਨਾਂ ਵੀਰਾਂ ਵਿਚੋਂ ਇਕ ਵੀਰ ਡਾਹਢੀ ਬੇਰੁਖ਼ੀ ਤੇ ਤਲਖ਼ੀ ਨਾਲ ਬੋਲਿਆ,"ਤੁਸੀਂ ਗ਼ਲਤ ਕਲਾਮ ਪੜ੍ਹ ਰਹੇ ਹੋ। ਕੀਰਤਨ ਰਾਹੀਂ ਬਾਬਾ ਫ਼ਰੀਦ ਸ਼ਕਰਗੰਜ ਦੇ ਪਾਕ ਕਲਾਮ ਦਾ ਗਾਇਨ ਨਹੀਂ ਬਲਕਿ ਉਹਨਾਂ ਦਾ ਸਖ਼ਤ ਅਪਮਾਨ ਕਰ ਰਹੇ ਹੋ, ਉਸ ਮਹਾਨ ਹਸਤੀ ਦੀ ਤੌਹੀਨ ਹੋ ਰਹੀ ਹੈ। ਉਸ ਵਲੀ ਅਲਾਹ ਨੂੰ ਬੇ-ਨਿਮਾਜ਼ਾ, ਕੁੱਤਾ ਤੇ ਗੁਨਾਹਗਾਰ ਕਹਿ—ਕਹਿ ਕੇ ਸਾਨੂੰ ਸ਼ਰਮਸਾਰ ਕਰ ਰਹੇ ਹੋ। ਉਹਨਾਂ ਦੀ ਅਜ਼ਮਤ ਨੂੰ ਦੀਵਾਨ ਵਿਚ ਰਾਗੀ ਸਿੰਘਾਂ ਰਾਹੀਂ ਵੰਗਾਰਿਆ ਤੇ ਰੋਲਿਆ ਜਾ ਰਿਹਾ ਹੈ। ਇਹ ਸਭ ਸਾਡੀ ਬਰਦਾਸ਼ਤ ਤੋਂ ਬਾਹਰ ਹੈ ਤੇ ਅਸੀਂ ਹੁਣ ਮਜਬੂਰ ਹੋ ਕੇ ਵਾਪਸ ਜਾ ਰਹੇ ਹਾਂ। ਤੁਸੀਂ ਸਾਨੂੰ ਮੁਆਫ਼ ਕਰੋ ਜੀ"।

ਪਰਧਾਨ ਜੀ ਨੇ ਉਹਨਾਂ ਵੀਰਾਂ ਨੂੰ ਬੜੀ ਮਿਠਤ ਤੇ ਹਲੀਮੀ ਨਾਲ ਸਮਝਾਇਆ ਕਿ ਰਾਗੀ ਸਿੰਘ ਆਪਣੇ ਵਲੋਂ ਕੋਈ ਇਕ ਸ਼ਬਦ ਵੀ ਬਾਬਾ ਫ਼ਰੀਦ ਸਾਹਿਬ ਬਾਬਤ ਨਹੀਂ ਗਾਇਨ ਕਰ ਰਹੇ ਬਲਕਿ ਬਾਬਾ ਜੀ ਦੀ ਉਚਾਰੀ ਹੋਈ ਪਵਿੱਤਰ ਬਾਣੀ ਹੀ ਹਕੀਕਤ ਵਿਚ ਗਾਇਨ ਕਰਦੇ ਪਏ ਹਨ। ਤੁਸੀਂ ਨਾਹਕ ਪਰੇਸ਼ਾਨ ਹੋ ਰਹੇ ਹੋ। ਤੁਸੀਂ ਜਿਤਨੀ ਅਕੀਦਤ ਨਾਲ ਬਾਬਾ ਜੀ ਦੀ ਸਿਫਤ ਸਲਾਹ ਕਰਦੇ ਹੋ ਅਸੀਂ ਸਿੱਖ ਉਸਤੋਂ ਕਿਤੇ ਵਧੇਰੇ ਸ਼ਰਧਾ ਭਾਵਨਾ ਨਾਲ ਉਹਨਾਂ ਦੀ ਉਪਮਾ ਤੇ ਮਹਿਮਾ ਦੇ ਗੁਣ ਗਾਉਂਦੇ ਹਾਂ। ਗੁਰੂ ਗ੍ਰੰਥ ਸਾਹਿਬ ਵਿਚ ਬਾਬਾ ਜੀ ਦਾ ਕਲਾਮ ਦਰਜ ਹੈ। ਅਸੀਂ ਉਹਨਾਂ ਮਹਾਨ ਭਗਤਾਂ ਤੇ ਕਾਮਲ ਫ਼ਕੀਰਾਂ ਦਾ, ਜਿਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਪਾਤਸ਼ਾਹ ਨੇ ਅੰਕਿਤ ਕੀਤੀ, ਸਮਾਨ ਰੂਪ ਵਿਚ ਸਤਿਕਾਰ

ਕਰਦੇ ਹਾਂ ਤੇ ਹਰ ਰੋਜ਼ ਸਿਰ ਝੁਕਾ ਕੇ ਨਮਸਕਾਰ ਕਰਦੇ ਹਾਂ ਤੇ ਆਪਣੇ ਤਨ ਮਨ ਧਨ ਉਹਨਾਂ ਤੋਂ ਨਿਸਾਰ ਕਰਦੇ ਹਾਂ। ਸਾਨੂੰ ਬਾਬਾ .ਫ਼ਰੀਦ ਜੀ ਤੁਹਾਡੇ ਨਾਲੋਂ ਵੱਧ ਪਿਆਰੇ ਹਨ। ਅਸੀਂ ਕਿਸੇ ਵੀ ਮਹਾਂਪੁਰਸ਼ ਦੀ ਤੌਹੀਨ ਕਰਨ ਦੀ ਗੁਸਤਾਖ਼ੀ ਕਦੇ ਭੁਲ ਕੇ ਵੀ ਨਹੀਂ ਕਰ ਸਕਦੇ। ਤੁਸੀਂ ਅੰਦਰ ਦੀਵਾਨ ਵਿਚ ਜਾ ਕੇ ਅਦਬ ਨਾਲ ਬਹੋ ਤੇ ਇਲਾਹੀ ਕੀਰਤਨ ਦੇ ਲਾਹੇ ਲਵੋ ਜੀ।

ਇਸ ਵਾਰਤਾਲਾਪ ਨਾਲ ਉਹਨਾਂ ਨੇ ਖਾਸੀ ਨਰਮੀ ਅਖ਼ਤਿਆਰ ਕਰ ਕੇ ਇਸਰਾਰ ਕੀਤਾ ਕਿ ਸਾਨੂੰ ਬਾਬਾ .ਫ਼ਰੀਦ ਦੇ ਸਾਰੇ ਸਲੋਕ, ਜੋ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ, ਪੜ੍ਹਕੇ ਸੁਣਾਏ ਜਾਣ ਤਾਂ ਸਾਡੇ ਦਿਲ ਨੂੰ ਤਸਕੀਨ ਤੇ ਮਨ ਨੂੰ ਯਕੀਨ ਆ ਸਕਦਾ ਹੈ।

ਇਸ 'ਤੇ ਸਾਰੇ ਸੱਜਣ ਦੀਵਾਨ ਵਿਚ ਦੋਬਾਰਾ ਸਿਰ ਨਿਵਾ ਕੇ ਸਜ ਗਏ ਕੀਰਤਨ ਦੀ ਸਮਾਪਤੀ 'ਤੇ ਖ਼ੁਦ ਪ੍ਰਧਾਨ ਸਾਹਿਬ ਨੇ ਮਹਾਰਾਜ ਦੀ ਤਾਬਿਆ ਬਹਿ ਕੇ ਬੜੀ ਸੁਰੀਲੀ ਸੁਰ ਤੇ ਲੈਅ ਵਿਚ .ਫ਼ਰੀਦ ਸਾਹਿਬ ਦੇ ਸਲੋਕਾਂ ਦਾ ਪਾਠ ਕਰਨਾ ਸ਼ੁਰੂ ਕੀਤਾ।

ਜਿਉਂ-ਜਿਉਂ ਉਹ ਸਲੋਕ ਉਚਾਰਦੇ ਗਏ ਤਿਉਂ-ਤਿਉਂ ਹੀ ਗੁੱਸੇ ਮੁਸਲਮਾਨ ਵੀਰਾਂ ਦੇ ਨੈਣ ਪਸਚਾਤਾਪ ਦੇ ਹੰਝੂਆਂ ਨਾਲ ਭਰਦੇ ਗਏ ਤੇ ਉਹ ਸੁਭਹਾਨ ਅੱਲਾ, ਸੁਭਹਾਨ ਅੱਲਾ ਦਾ ਵਿਰਦ ਪੜ੍ਹਦੇ ਗਏ। ਸ਼ਲੋਕਾਂ ਦੀ ਸਮਾਪਤੀ 'ਤੇ ਉਹਨਾਂ ਉੱਤੇ ਵਜਦ ਦੀ ਕੈਫ਼ੀਅਤ ਤਾਰੀ ਹੋ ਗਈ ਤੇ ਮਨਾਂ ਵਿਚ ਪ੍ਰੇਮ ਭਾਵਨਾ ਦੀ ਲਹਿਰ ਜਾਰੀ ਹੋ ਗਈ ਤੇ ਉਹਨਾਂ ਦੇ ਮਸਤਕ ਗੁਰੂ ਮਹਾਰਾਜ ਅੱਗੇ ਝੁਕ ਗਏ ਤੇ ਮਨ ਦੇ ਸਾਰੇ ਸ਼ੰਕੇ ਤੇ ਸ਼ਿਕਵੇ ਮੂਲੋਂ ਹੀ ਮੁੱਕ ਗਏ।

ਉਪਰੰਤ ਆਨੰਦ ਸਾਹਿਬ ਦਾ ਪਾਠ ਹੋਇਆ ਤੇ ਫਿਰ ਸਭਨਾਂ ਵੀਰਾਂ ਨੇ ਮਹਾਰਾਜ ਦੀ ਹਜ਼ੂਰੀ ਵਿਚ ਖੜੇ ਹੋ ਕੇ ਅਰਦਾਸ ਬੇਨਤੀ ਕੀਤੀ ਤੇ ਫਿਰ ਹੁਕਮਨਾਮਾ ਲਿਆ ਤਾਂ ਇਹ ਪਵਿੱਤਰ ਮਹਾਂਵਾਕ ਆਇਆ :

ਗਉੜੀ ਵਾਰ ਗੂਜਰੀ ਮ: ੩ ॥
ਪ੍ਰਭ ਪਾਸਿ ਜਨ ਕੀ ਅਰਦਾਸਿ, ਤੂ ਸਚਾ ਸਾਂਈ॥
ਤੂ ਰਖਵਾਲਾ ਸਦਾ ਸਦਾ, ਹਉ ਤੁਧੁ ਧਿਆਈ॥
ਜੀਅ ਜੰਤ ਸਭਿ ਤੇਰਿਆ, ਤੂ ਰਹਿਆ ਸਮਾਈ॥
ਜੋ ਦਾਸ ਤੇਰੇ ਕੀ ਨਿੰਦਾ ਕਰੇ ਤਿਸੁ ਮਾਰਿ ਪਚਾਈ॥
ਚਿੰਤਾ ਛਡਿ ਅਚਿੰਤੁ ਰਹੁ, ਨਾਨਕ ਲਗਿ ਪਾਈ॥

ਇਸ ਤੋਂ ਬਾਅਦ ਕੁੜਮਾਈ ਦੀ ਰਸਮ .ਖ਼ੁਸ਼ੀ-.ਖ਼ੁਸ਼ੀ ਸੰਪੂਰਨ ਹੋਈ। ਸਭ ਤੋਂ ਵੱਧ ਵਧਾਈਆਂ ਮੁਸਲਿਮ ਵੀਰਾਂ ਵਲੋਂ ਪਰਧਾਨ ਜੀ ਨੂੰ ਮਿਲੀਆਂ। ਅੰਤ ਵਿਚ ਪਰਸ਼ਾਦ ਵਰਤਿਆ ਤੇ ਫਿਰ ਸਾਰੇ ਸਜਣ ਪੁਰਸ਼ਾਂ ਨੇ ਗੁਰੂ ਕਾ ਅਟੁੱਟ ਲੰਗਰ ਛਕ ਕੇ, ਸ਼ਗਨ ਆਦਿ ਦੇ ਦਵਾ ਕੇ, ਪਰਧਾਨ ਜੀ ਨੂੰ ਮਿਲ ਮਿਲਾ ਕੇ ਬੜੀ .ਖ਼ੁਸ਼ੀ-.ਖ਼ੁਸ਼ੀ ਸ਼ੁਕਰ-ਸ਼ੁਕਰ ਕਰਦੇ ਹੋਏ, ਆਪਣੇ ਘਰਾਂ ਵੱਲ ਰਵਾਨਾ ਹੋ ਗਏ ਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਸਿੱਖਿਆ ਨੂੰ ਅਪਣਾ ਕੇ ਦਿਲਾਂ ਵਿਚੋਂ ਬੇਗਾਨੇਪਨ ਦੀ ਮੈਲ ਧੋ ਗਏ। ●

# 4

# ਮੋੜੀਂ ਬਾਬਾ ਡਾਂਗ ਵਾਲਿਆ

ਦਾਰਸਲਾਮ—ਟੁਨਜ਼ਾਨੀਆ
ਈਸਟ ਅਫ਼ਰੀਕਾ—14—4—1942

ਦਸਮੇਸ਼ ਪਿਤਾ ਦੇ ਲਾਡਲੇ, ਜੋਸ਼ੀਲੇ ਤੇ ਅਣਖੀਲੇ ਸਪੁੱਤਰਾਂ ਨੂੰ ਜਿਥੇ ਦੇਸ਼ ਤੇ ਧਰਮ ਦੀ ਸਲਾਮਤੀ ਲਈ ਹਮੇਸ਼ਾ ਜੂਝਣ ਦਾ ਚਾਉ ਚੜ੍ਹਿਆ ਰਹਿੰਦਾ ਹੈ, ਉਥੇ ਹੀ ਦੁਖੀ ਤੇ ਅਬਲਾ ਭਾਰਤੀ ਨਾਰੀਆਂ ਦੀ ਜਾਬਰਾਂ ਹੱਥੋਂ ਲੱਜ ਪਤਿ ਦੀ ਸਲਾਮਤੀ ਲਈ ਵੀ ਉਹਨਾਂ ਦੇ ਬਲਵਾਨ ਹੱਥਾਂ ਵਿਚ ਮਜ਼ਬੂਤ ਲਠ ਫੜਿਆ ਰਹਿੰਦਾ ਹੈ। ਦੇਸ਼ ਦਾ ਘਾਟੂ ਹੋਵੇ ਭਾਵੇਂ ਪ੍ਰਦੇਸ਼ ਦਾ ਤਟੂ, ਜਾਬਰਾਂ ਦੀ ਗਿਣਤੀ ਵਧ ਹੋਵੇ ਭਾਵੇਂ ਘਟ, ਬਹਾਦਰ ਸੂਰਮੇ ਆਪਣੀਆਂ ਭਾਰਤੀ ਭੈਣਾਂ ਦੀ ਹੁੰਦੀ ਦੁਰਦਸ਼ਾ ਤੱਕ ਕੇ ਜਾਬਰਾਂ 'ਤੇ ਸ਼ੇਰਾਂ ਵਾਂਗ ਗਰਜਦੇ ਛਪਟਦੇ ਤੇ ਪਲਾਂ ਵਿਚ ਦੁਸ਼ਟਾਂ ਦੇ ਨਾਪਾਕ ਵਜੂਦ ਤੇ ਨੀਚ ਇਰਾਦਿਆਂ ਨੂੰ ਮਸਲ ਕੇ ਸੁੱਟ ਦੇਂਦੇ ਹਨ ਤੇ ਪਾਪੀਆਂ ਤੇ ਦੁਰਾਚਾਰੀਆਂ ਦੇ ਪਾਪ ਤੇ ਦੁਰਾਚਾਰ ਦੀਆਂ ਜੜ੍ਹਾਂ ਪੁੱਟ ਦੇਂਦੇ ਹਨ।

ਹੇਠ ਲਿਖੀ ਅਤਿ ਘਿਣਾਉਣੀ ਤੇ ਸ਼ਰਮਨਾਕ ਘਟਨਾ ਟੁਨਜ਼ਾਨੀਆ ਦੀ ਰਾਜਧਾਨੀ ਦਾਰਸਲਾਮ ਸ਼ਹਿਰ ਦੇ ਮੇਨ ਬਾਜ਼ਾਰ ਵਿਚ 14—4—42 ਨੂੰ ਸ਼ਾਮ ਦੇ ਤਕਰੀਬਨ 7—30 ਵਜੇ ਘਟੀ।

ਦੂਸਰੀ ਵੱਡੀ ਸੰਸਾਰ ਜੰਗ ਆਪਣੇ ਪੂਰੇ ਜੋਬਨ 'ਤੇ ਸੀ। ਇਟਲੀ ਦੇ ਡਿਕਟੇ-ਟਰ ਮਸੋਲੀਨੀ ਦੀਆਂ ਹਮਲਾਵਰ ਜੇਤੂ ਫ਼ੌਜਾਂ ਅਫ਼ਰੀਕਾ ਵਿਚਲੇ ਅੰਗਰੇਜ਼ਾਂ ਅਧੀਨ ਮੁਲਕਾਂ ਦੇ ਸ਼ਹਿਰਾਂ ਤੇ ਕਸਬਿਆਂ ਨੂੰ ਤਬਾਹ ਤੇ ਬਰਬਾਦ ਕਰਦੀਆਂ ਫ਼ੌਜੀ ਤੇ ਸਿਵਲੀਅਨ ਜਨਤਾ ਦੇ ਖ਼ੂਨ ਦੇ ਦਰਿਆ ਵਹਾਉਂਦੀਆਂ ਹੋਈਆਂ ਕੇਨੀਆ ਦੀ ਸਰਹੱਦ ਵੱਲ ਵਧ ਰਹੀਆਂ ਸਨ। ਈਸਟ ਅਫ਼ਰੀਕਾ ਦੇ ਸਾਰੇ ਵੱਡੇ ਸ਼ਹਿਰਾਂ ਤੇ ਕਸਬਿਆਂ ਵਿਚ ਰਾਤ ਨੂੰ ਬਲੈਕ ਆਊਟ ਜਾਰੀ ਸੀ। ਇੱਕੜ—ਦੁੱਕੜ ਇਟਾਲੀਅਨ ਜਹਾਜ਼ ਨੈਰੋਬੀ ਤੇ ਮੰਮਬਾਸੇ ਦੇ ਮੰਡਲਾਂ 'ਤੇ ਉੜਾਨ ਕਰਕੇ ਮਾਮੂਲੀ ਜਿਹੀ ਬੰਬਾਰੀ ਕਰ ਚੁੱਕੇ ਸਨ। ਅੰਗਰੇਜ਼ਾਂ ਦੀਆਂ ਆਪਣੀਆਂ ਬੇਅੰਤ ਫੌਜਾਂ ਹਰ ਫ਼ਰੰਟ 'ਤੇ ਲੜ ਰਹੀਆਂ ਸਨ ਤੇ ਬਾਹਰੋਂ ਮਦਦ ਵਾਸਤੇ ਵੀ ਇੰਡੀਅਨ ਤੇ ਆਸਟਰੇਲੀਅਨ ਅਥਵਾ ਅਮਰੀਕਨ ਫੌਜਾਂ ਧੜਾ ਧੜ ਆ ਰਹੀਆਂ ਸਨ। ਸਾਰਾ ਮੁਲਕ ਹੀ ਫ਼ੌਜੀ ਛਾਉਣੀ ਵਿਚ ਤਬਦੀਲ ਹੋ ਚੁੱਕਾ ਸੀ। ਸ਼ਹਿਰਾਂ ਵਿਚ ਸਿਵਲੀਅਨ ਘਟ ਤੇ ਫ਼ੌਜੀ ਜਵਾਨ ਵਧੇਰੇ ਨਜ਼ਰ ਆਉਂਦੇ ਸਨ ਤੇ ਜਨਤਾ ਦੇ ਮਨਾਂ ਵਿਚ ਸਹਿਮ ਛਾਇਆ ਹੋਇਆ ਸੀ। ਸਭ ਲੋਗ ਡਰਦੇ ਮਾਰੇ ਹਨੇਰਾ ਹੋਣ ਤੋਂ ਪਹਿਲਾਂ—ਪਹਿਲਾਂ ਹੀ ਆਪੋ ਆਪਣੇ

ਠਿਕਾਣਿਆਂ 'ਤੇ ਪੁੱਜ ਕੇ ਖਾਣਾ ਬਣਾਉਂਦੇ, ਖਾਂਦੇ ਤੇ ਮਾਮੂਲੀ ਮੋਮਬਤੀ ਦੇ ਨੀਮ ਹਨੇਰੇ ਵਿਚ ਹੀ ਸੌਂ ਜਾਂਦੇ ਤੇ ਭਵਿੱਖ ਵਿਚ ਪੇਸ਼ ਆਉਣ ਵਾਲੀਆਂ ਕਲਪਤ ਭਿਆਨਕ ਬਰਬਾਦੀਆਂ ਦੇ ਸੁਪਨੇ ਦੇਖਦੇ ਤੇ ਖ਼ੌਫ਼ ਨਾਲ ਬੁੜਬੁੜਾਉਂਦੇ ਹੋਏ ਜੁੱਗਾਂ ਜੇਡੀਆਂ ਲੰਮੀਆਂ ਕਾਲੀਆਂ ਰਾਤਾਂ ਲੰਘਾਉਂਦੇ ਸਨ।

ਅੰਗਰੇਜ਼ੀ ਫ਼ੌਜਾਂ ਨਾਲੋਂ ਅਮਰੀਕਨ ਫ਼ੌਜਾਂ ਦਾ ਰੁਅਬਦਾਬ ਤੇ ਅਦਬ–ਅਦਾਬ ਕਿਤੇ ਵਧੇਰੇ ਸੀ। ਉਹਨਾਂ ਦੀਆਂ ਸ਼ਾਨਦਾਰ ਚੰਗੇਰੀਆਂ ਵਰਦੀਆਂ, ਵਡੇਰੀਆਂ ਅਲਾਊਂਸ ਸਹਿਤ ਤਨਖ਼ਾਹਾਂ, ਸ਼ਾਹ ਖ਼ਰਚੀਆਂ, ਐਸ਼ ਪ੍ਰਸਤੀਆਂ ਤੇ ਬਦਮਸਤੀਆਂ ਦੇ ਕਾਲੇ ਕਾਰਨਾਮੇ ਮੁਲਕ ਦੇ ਬੱਚੇ–ਬੱਚੇ ਦੀ ਜ਼ੁਬਾਨ 'ਤੇ ਸਨ। ਹਨੇਰੇ ਸਵੇਰੇ ਜੇ ਕੋਈ ਅਫ਼ਰੀਕਨ ਜਾਂ ਭਾਰਤੀ ਇਕੱਲੀ ਦੁਕੱਲੀ ਨਾਰੀ ਉਹਨਾਂ ਦੇ ਢਹੇ ਚੜ੍ਹ ਜਾਂਦੀ ਤਾਂ ਉਹ ਉਸ ਅਬਲਾ ਨੂੰ ਖਾ ਜਾਣ ਵਾਲੀਆਂ ਨਜ਼ਰਾਂ ਨਾਲ ਤਾੜਦੇ, ਸੀਟੀਆਂ ਮਾਰਦੇ, ਪੁਚਕਾਰਦੇ; ਡਾਲਰਾਂ ਦੇ ਢੇਰ ਉਸਦੇ ਸਿਰ ਤੋਂ ਵਾਰਦੇ, ਵਿਰੋਧ ਕਰਨ ਤੇ ਉਸਦੀ ਮਜ਼ਬੂਰੀ ਦਾ ਫ਼ਾਇਦਾ ਉਠਾਂਦੇ ਹੋਏ ਉਸ ਬੇਬਸ ਨਾਰੀ ਦੀ ਪਾਨ ਪਤਿ ਬੁਰੀ ਤਰ੍ਹਾਂ ਉਤਾਰਦੇ ਸਨ। ਲੋਕਲ ਪੋਲੀਸ ਤੇ ਮਿਲਟਰੀ ਪੋਲੀਸ ਵੀ ਉਹਨਾਂ 'ਤੇ ਘੱਟ ਹੀ ਹੱਥ ਪਾਉਂਦੀ ਤੇ ਲਗਦੇ ਵਾਹ ਉਹਨਾਂ ਤੋਂ ਕੰਨੀਂ ਹੀ ਕਤਰਾਉਂਦੀ ਸੀ।

ਹਾਂ, ਤੇ 14–4–42 ਵਾਲੇ ਦਿਨ ਆਕਾਸ਼ 'ਤੇ ਬੱਦਲ ਹੋਣ ਕਰਕੇ ਸਵਾ ਕੁ ਸੱਤ ਵਜੇ ਹੀ ਹਨੇਰਾ ਸ਼ੁਰੂ ਹੋ ਗਿਆ ਸੀ। ਛਿਆਂ ਸੱਤਾਂ ਨਸ਼ੱਈ ਤੇ ਭੂਤਰੇ ਹੋਏ ਅਮਰੀਕਨ ਫ਼ੌਜੀਆਂ ਨੇ ਬਾਜ਼ਾਰ ਦੀ ਇਕ ਹਨੇਰੀ ਨੁੱਕਰੇ ਇਕ ਭਾਰਤੀ ਨੌਜਵਾਨ ਲੜਕੀ ਤੇ ਉਸਦੇ ਬਜ਼ੁਰਗ ਪਿਤਾ ਨੂੰ ਘੇਰਿਆ ਹੋਇਆ ਸੀ। ਇਕ ਪਾਸੇ ਇਕ ਗਊ ਰੂਪੀ ਨਾਰੀ ਤੇ ਇਕ ਨਿਰਬਲ ਸਾਹਸਹੀਣ ਪਿਤਾ ਤੇ ਦੂਸਰੇ ਪਾਸੇ ਛੇ–ਸੱਤ ਹੱਟੇ–ਕੱਟੇ ਤੇ ਜਵਾਨੀ ਤੇ ਸ਼ਰਾਬ ਦੇ ਨਸ਼ੇ ਵਿਚ ਦੁੱਤ ਹੋਏ ਨਿਰਦਈ ਬਘਿਆੜ ਆਪਣੇ ਸ਼ਿਕਾਰ 'ਤੇ ਟੁੱਟ–ਟੁੱਟ ਪੈ ਰਹੇ ਸਨ।

ਇਹਨਾਂ ਫਿੱਟੇ ਹੋਏ ਬਦਮਸਤ ਸ਼ੈਤਾਨਾਂ ਵਿਚੋਂ ਕੋਈ ਲੜਕੀ ਦੀ ਕਮਰ ਵਿਚ ਹੱਥ ਪਾ ਕੇ ਆਪਣੀ ਵੱਲ ਖਿਚੱਦਾ, ਕੋਈ ਉਸਦੀ ਕਲਾਈ ਪਕੜ ਕੇ ਆਪਣੀ ਵੱਲ ਧੂੰਹਦਾ, ਕੋਈ ਕਪੜੇ ਪਾੜਦਾ ਤੇ ਆਪਣੇ ਮਜ਼ਬੂਤ ਬਾਜ਼ੂਆਂ ਵਿਚ ਜਕੜਦਾ, ਝੰਜੋੜਦਾ ਤੇ ਆਪਣਾ ਘਿਰਣਤ ਮੁੱਖ ਉਸਦੇ ਉੱਜਲ ਮੁੱਖ ਨਾਲ ਜੋੜਦਾ ਸੀ। ਹਾਲਾਤ ਬਦ ਤੋਂ ਬਦਤਰ ਤੇ ਹੈਵਾਨੀਅਤ ਤੋਂ ਸ਼ੈਤਾਨੀਅਤ ਵੱਲ ਵਧ ਰਹੇ ਸਨ। ਉਹ ਪਾਪੀ ਦੁਸ਼ਾਸਨ ਦਾ ਰੂਪ ਧਾਰੀ ਸਰੇ ਬਾਜ਼ਾਰ ਉਸ ਗ਼ਰੀਬ ਗਊ ਨੂੰ ਨਗਨ ਕਰਨ ਤੇ ਬੇਪਤੀ ਕਰਨ 'ਤੇ ਤੁਲੇ ਹੋਏ ਸਨ। ਲੜਕੀ ਤੇ ਉਸਦਾ ਪਿਤਾ ਭਿੱਜੀਆਂ ਅੱਖਾਂ ਨਾਲ ਕਦੇ ਇਕ ਦੂਸਰੇ ਦੀ ਬੇਬਸੀ ਤੇ ਹੰਝੂ ਵਹਾਉਂਦੇ, ਕਦੇ ਦੁਸ਼ਟ ਜਰਵਾਣਿਆਂ ਮੋਹਰੇ ਹੱਥ ਜੋੜਦੇ, ਪੈਰੀਂ ਪੈਂਦੇ ਤੇ ਰਹਿਮ ਦੀ ਭੀਖ ਮੰਗਦੇ, ਕਦੇ ਉਪਰ ਅਸਮਾਨਾਂ ਵੱਲ ਮੂੰਹ ਕਰਕੇ ਉਸ ਸਰਬ ਸ਼ਕਤੀਮਾਨ ਤੋਂ ਕੋਈ ਗ਼ੈਬੀ ਮਦਦ ਵਾਸਤੇ ਵਿਲਕਦੇ ਹੋਏ ਹਾੜੇ ਕਢਦੇ ਸਨ। ਉਹਨਾਂ ਗੋਰਿਆਂ ਕਸਾਈਆਂ ਨੇ ਤਾਂ ਕੀ ਰਹਿਮ ਕਰਨਾ ਸੀ, ਉਹ ਤਾਂ ਆਖ਼ਰੀ ਹਮਲਾ ਕਰਕੇ ਉਸ ਅਭਾਗੀ ਪਤਵੰਤੀ ਦੀ ਪਤ ਲੁੱਟਣ ਵਾਸਤੇ ਲੰਗਰ

ਲੰਗੋਟੇ ਕਸ ਰਹੇ ਸਨ ਕਿ ਉਸ ਸਰਬ ਸ਼ਕਤੀਮਾਨ ਨੇ ਉਸ ਗਊ ਗ਼ਰੀਬ ਤੇ ਉਸਦੇ ਨਿਤਾਣੇ ਪਿਤਾ ਦੀ ਲਾਜ ਬਚਾਉਣ ਵਾਸਤੇ ਗੁਰੂ ਦਸਮੇਸ਼ ਦੇ ਤਿੰਨ ਸਿੰਘ ਸੂਰਮੇ ਨੌਜਵਾਨ ਭੇਜ ਦਿੱਤੇ।

ਸ਼ਾਮ ਦੇ ਸੱਤ ਵਜੇ ਹਾਕੀ ਖੇਲ੍ਹ ਕੇ ਤਿੰਨ ਰਿਸ਼ਟ–ਪੁਸ਼ਟ ਨੌਜਵਾਨ ਸਿੰਘ ਘਰਾਂ ਨੂੰ ਪਰਤ ਰਹੇ ਸਨ ਕਿ ਉਹਨਾਂ ਨੇ ਸਰੇ–ਬਾਜ਼ਾਰ ਇਹ ਵਹਿਸ਼ੀਆਨਾ ਤੇ ਅਤਿ ਘਿਰਣਤ ਦ੍ਰਿਸ਼ ਦੇਖਿਆ ਤੇ ਕੁੱਝ ਪਲਾਂ ਵਿਚ ਹੀ ਮੌਕੇ ਦੀ ਨਜ਼ਾਕਤ ਨੂੰ ਭਾਂਪ ਲਿਆ, ਕੁਝ ਕੁ ਮਿੰਟਾਂ ਦੀ ਦੇਰੀ ਹੀ ਉਸ ਅਭਾਗੇ ਪਵਿੱਤਰ ਘਰਾਣੇ ਦੀ ਮਾਣ–ਮਰਿਆਦਾ ਨਸ਼ਟ ਕਰ ਬੈਠੇਗੀ ਤੇ ਇਕ ਬੇਬਸ ਭਾਰਤੀ ਨਾਰੀ ਆਪਣੇ ਜੀਵਨ ਦੀ ਅਨਮੋਲ ਪੂੰਜੀ ਲੁਟਾ ਬੈਠੇਗੀ। ਬੱਸ ਫਿਰ ਕੀ ਸੀ, ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜਾਉਂਦਿਆਂ ਹੋਇਆਂ, ਹਾਕੀਆਂ ਸੂਤਕੇ ਸ਼ੇਰਾਂ ਵਾਂਗ ਉਹ ਸੂਰਮੇ ਸਿੰਘ ਅਮਰੀਕਨਾਂ 'ਤੇ ਝਪਟ ਪਏ। ਅਗੋਂ ਵੀ ਤਕੜਾ ਮੁਕਾਬਲਾ ਹੋਇਆ। ਗੋਰੇ ਭਾਵੇਂ ਨਿਹੱਥੇ ਸਨ ਤੇ ਉਹਨਾਂ ਨੂੰ ਇਹ ਗੁਮਾਨ ਨਹੀਂ ਸੀ ਕਿ ਕੋਈ ਗੁਰੂ ਦਾ ਲਾਲ ਉਹਨਾਂ 'ਤੇ ਹਮਲਾ ਕਰਨ ਦੀ ਜੁਰਅੱਤ ਕਰ ਸਕਦਾ ਹੈ। ਉਹਨਾਂ ਵੀ ਚੰਗੀ ਘਸੁੰਨ ਮੁੱਕੀ ਕੀਤੀ ਤੇ ਤਕੜੀ ਲੜਾਈ ਲੜੀ ਪਰ ਉਹ ਨਸ਼ਈ ਤੇ ਦੁਰਾਚਾਰੀ ਸਨ ਇਸ ਲਈ ਸਦਾਚਾਰੀ ਸਿੰਘਾਂ ਦੇ ਮਾਰੂ ਵਾਰ ਨਾ ਸਹਾਰ ਸਕੇ ਤੇ ਜਿਧਰ ਕਿਸੇ ਨੂੰ ਬਚਾਉ ਦਾ ਰਾਹ ਲੱਭਾ, ਉਧਰ–ਉਧਰ ਹੀ ਉਹ ਤਿਤਰ–ਬਿਤਰ ਤੇ ਭਗੌੜੇ ਹੋ ਗਏ।

ਲੜਕੀ ਤਾਂ ਇਹਨਾਂ ਸੂਰਬੀਰ ਵੀਰਾਂ ਦਾ ਲੱਖ–ਲੱਖ ਧੰਨਵਾਦ ਕਰਕੇ ਆਪਣਾ ਹੁਲੀਆ ਤੇ ਕਪੜੇ ਸਵਾਰਨ ਲੱਗ ਪਈ ਤੇ ਉਸਦੇ ਪਿਤਾ ਨੇ ਸ਼ੁਕਰਾਨੇ ਦੀ ਬਜਾਇ ਉਹਨਾਂ ਸਿੰਘਾਂ ਨੂੰ ਕੋਸਣਾ ਸ਼ੁਰੂ ਕਰ ਦਿੱਤਾ ਕਿ ਉਹਨਾਂ ਨੇ ਇਕ ਮਾਮੂਲੀ ਛੋਟੀ ਜਿਹੀ ਬਾਤ ਲਈ ਵੱਡੀ ਲੜਾਈ ਛੇੜਕੇ ਹੰਗਾਮਾ ਖੜਾ ਕਰ ਦਿੱਤਾ ਹੈ। ਉਸ ਨੇ ਜੇਬ ਵਿਚੋਂ ਨੋਟਾਂ ਦੇ ਬੰਡਲ ਦਿਖਾਕੇ ਦਾਅਵਾ ਕੀਤਾ ਕਿ ਪਹਿਲਾਂ ਮਿੰਨਤ ਨਾਲ ਤੇ ਆਖ਼ਰ ਇਹਨਾਂ ਨੋਟਾਂ ਦੀ ਬਦੌਲਤ ਉਹਨਾਂ ਰਾਖਸ਼ਾਂ ਤੋਂ ਨਜਾਤ ਹਾਸਲ ਕੀਤੀ ਜਾ ਸਕਦੀ ਸੀ।

ਇਸ 'ਤੇ ਇਕ ਜੋਸ਼ੀਲੇ ਸਿੰਘ ਨੇ ਬੇਅਣਖੇ ਤੇ ਮਨ ਹਾਰੇ ਬਜ਼ੁਰਗ ਨੂੰ ਗਲ ਤੋਂ ਪਕੜਕੇ ਇਤਨਾ ਝੰਜੋੜਿਆ ਕਿ ਉਸ ਦੇ ਨਿਰਬਲ ਵਜੂਦ ਦੇ ਸਾਰੇ ਅੰਗ ਨਿਸਲ ਤੇ ਢਿਲੇ ਹੋ ਗਏ ਤੇ ਨਾਲ ਹੀ ਕੜਕ ਕੇ ਵੰਗਾਰਿਆ ਕਿ ਤੂੰ ਅਤਿ ਕਮੀਨਾ ਤੇ ਜ਼ਲੀਲ ਇਨਸਾਨ ਹੈਂ, ਤੇਰੀ ਲੜਕੀ ਦੀ ਸ਼ਰੇਆਮ ਇਜ਼ਤ ਨੀਲਾਮ ਹੋ ਰਹੀ ਸੀ ਤੇ ਗ਼ਰੀਬ ਲੜਕੀ ਆਪਣੀ ਇਜ਼ਤ ਬਚਾਉਣ ਲਈ ਪੁਕਾਰ–ਪੁਕਾਰ ਕਰ ਰਹੀ ਸੀ, ਵਰਲਾਪ ਕਰ ਰਹੀ ਸੀ ਤੇ ਇਨਸਾਨੀਅਤ ਮਰ ਰਹੀ ਸੀ। ਅਸੀਂ ਭਾਰਤ ਦੇ ਜੰਮਪਲ ਹੋਣ ਕਰਕੇ ਆਪਣੀ ਭਾਰਤੀ ਭੈਣ ਦਾ ਅਪਮਾਨ ਹੁੰਦਾ ਸਹਿਣ ਨਹੀਂ ਕਰ ਸਕੇ, ਪਰੰਤੂ ਉਸਦਾ ਪਿਤਾ ਹੁੰਦਾ ਹੋਇਆ ਵੀ ਤੂੰ ਆਪਣੀ ਲੜਕੀ ਦੀ ਬੇਪਤੀ ਹੁੰਦੀ ਦੇਖਕੇ ਕਿਵੇਂ ਜੀਉਂਦਾ ਰਹਿ ਗਿਆ ? ਤੂੰ ਮਰ ਕਿਉਂ ਨਹੀਂ ਗਿਆ ? ਤੂੰ ਸਾਡੇ ਭਾਰਤੀ ਸਮਾਜ ਵਾਸਤੇ ਇਕ ਕਲੰਕ ਹੈਂ ? ਅਗਰ ਤੂੰ ਆਪਣੀ ਲੜਕੀ ਦੀ ਪਤਿ ਇਨ੍ਹਾਂ ਦੁਸ਼ਟਾਂ ਤੋਂ

ਨਹੀਂ ਬਚਾ ਸਕਦਾ ਤਾਂ ਅਸੀਂ ਇਸ ਭੈਣ ਨੂੰ ਆਪਣੇ ਨਾਲ ਲੈ ਜਾਂਦੇ ਹਾਂ, ਕਿਸੇ ਐਸੇ ਬਹਾਦਰ ਨੌਜਵਾਨ ਸਿੰਘ ਨਾਲ ਇਸਦਾ ਆਨੰਦ ਕਾਰਜ ਕਰ ਦਿਆਂਗੇ ਜਿਹੜਾ ਇਸਦੇ ਨੈਣ ਪਰਾਣ ਤੇ ਪਾਨ ਪਤਿ ਦੀ ਛਾਤੀ ਤਾਣਕੇ ਰੱਖਿਆ ਕਰ ਸਕੇ।

ਹੁਣ ਉਸ ਅਣਖਹੀਣੇ ਬਜ਼ੁਰਗ ਦੀ ਅਣਖ ਜਾਗੀ ਤੇ ਆਪਣੇ ਖ਼ਾਨਦਾਨ ਦੇ ਅਪਮਾਨ ਦਾ ਅਹਿਸਾਸ ਹੋਇਆ ਤੇ ਹੱਥ ਜੋੜ ਕੇ ਕਹਿਣ ਲੱਗਾ, "ਸਿੰਘੋ ਸਰਦਾਰੋ, ਤੁਹਾਡੇ ਬੇਗਰਜ਼ ਪਰਉਪਕਾਰਾਂ ਬਾਰੇ ਮੈਂ ਕਦੀ ਪੜ੍ਹਿਆ ਸੀ, ਪਰ ਅੱਜ ਮੈਂ ਆਪਣੀਆਂ ਅੱਖਾਂ ਨਾਲ ਪਰਤੱਖ ਇਹ ਮਹਾਨ ਪਰਉਪਕਾਰ ਦਾ ਸਾਕਾ ਦੇਖ ਲਿਆ ਹੈ। ਧੰਨ ਗੁਰੂ ਤੇ ਧੰਨ ਗੁਰੂ ਕੇ ਸਿੰਘ, ਮੈਂ ਦੋਨਾਂ ਨੂੰ ਅਸੰਖ–ਅਸੰਖ ਨਮਸਕਾਰ ਕਰਦਾ ਹਾਂ। ਮੈਂ ਸਾਰੀ ਉਮਰ ਤੇ ਮੇਰੀ ਆਉਣ ਵਾਲੀ ਨਸਲ ਪੀੜੀ ਦਰ ਪੀੜੀ ਸਿੰਘਾਂ ਦੇ ਇਸ ਪਰਉਪਕਾਰ ਨੂੰ ਕਦੀ ਨਹੀਂ ਭੁਲਾਵਾਂਗੇ ਤੇ ਹਮੇਸ਼ਾ ਕੀਰਤੀ ਦੇ ਗੁਣ ਗਾਵਾਂਗੇ।" ਅਗਲੇ ਦਿਨ ਟਾਂਗਾਨੀਕਾ ਸਟੈਂਡਰਡ, ਅੰਗਰੇਜ਼ੀ ਦੇ ਰੋਜ਼ਾਨਾ ਅਖ਼ਬਾਰ ਵਿਚ ਇਨ੍ਹਾਂ ਬਹਾਦਰ ਸਿੰਘਾਂ ਦੇ ਬਹਾਦਰਾਨਾ ਕਾਰਨਾਮਿਆਂ ਦੀ ਬੜੀ ਪ੍ਰਸ਼ੰਸਾ ਹੋਈ। ਇਹਨਾਂ ਬਹਾਦਰ ਨੌਜਵਾਨਾਂ ਨੂੰ ਭਾਰਤੀ ਸਮਾਜ ਵਲੋਂ ਇਸ ਮਹਾਨ ਪਰਉਪਕਾਰ ਬਦਲੇ ਸਨਮਾਨਿਤ ਕੀਤਾ ਗਿਆ।

ਅਫ਼ਸੋਸ, ਭਾਰਤੀ ਧੀਆਂ ਭੈਣਾਂ ਦੀ ਪਤਿ ਆਪਣੇ ਬਾਹੂ ਬਲ ਤੇ ਜਾਨ ਹੂਲ ਕੇ ਬਚਾਉਣ ਵਾਲੇ ਸਿੰਘਾਂ ਦੀਆਂ ਆਪਣੀਆਂ ਧੀਆਂ ਭੈਣਾਂ ਦੀ ਪਤਿ ਨਾਸ਼ੁਕਰੇ ਭਾਰਤੀਆਂ ਨੇ ਪੁਲੀਸ ਦੇ ਬਲ ਬੋਤੇ ਨਾਲ ਸਰੇ ਬਾਜ਼ਾਰ ਲਾਹ ਕੇ ਆਪਣੇ ਅਘਿਰਣਿਤ ਤੇ ਕਮੀਨਪੁਣੇ ਦਾ ਸਬੂਤ ਦਿੱਤਾ ਤੇ ਭਾਰਤੀ ਸਭਿਅਤਾ ਤੇ ਮਰਿਆਦਾ ਨੂੰ ਸ਼ਰਮਸਾਰ ਕੀਤਾ ਹੈ।



# 5

# ਤਾ ਮਿਲੀਐ ਜਾ ਲਏ ਮਿਲਾਈ

(Morogoro-Tanzania)
ਮੋਰੋਗੋਰੋ—ਟੁਨਜ਼ਾਨੀਆ
ਈਸਟ ਅਫ਼ਰੀਕਾ—1943

ਜ਼ਿੰਦਗੀ ਦੇ ਸ਼ਾਹਰਾਹਾਂ 'ਤੇ ਚਲਦਿਆਂ ਰਾਹੀਆਂ ਨਾਲ ਅਨੇਕਾਂ ਹੋਰ ਵੀ ਚਲਦੇ ਰਾਹੀ ਕੁੱਝ ਸਮੇਂ ਲਈ ਮਿਲ ਕੇ ਕਦਮ ਮਿਲਾ ਕੇ ਚਲਦੇ ਤੇ ਜੀਵਨ ਦੇ ਕੁੱਝ ਪੜਾਉ ਤੈਅ ਕਰਕੇ ਅੰਤ ਆਪੋ ਆਪਣੀ ਮੰਜ਼ਿਲ ਦੀਆਂ ਦਿਸ਼ਾਵਾਂ ਵੱਲ ਮੁੜ ਜਾਂਦੇ ਤੇ ਸਫ਼ਰ ਦੇ ਦੌਰਾਨ ਮਿਲੇ ਸਾਥੀਆਂ ਨੂੰ ਭੁੱਲ ਜਾਂਦੇ ਹਨ। ਪਰ ਵਾਹਿਗੁਰੂ ਜੀ ਦੀ ਕਿਰਪਾ ਦੁਆਰਾ ਕਈ ਵਾਰੀ ਐਸੇ ਮਿਲਾਪੜੇ ਮਨਭਾਉਂਦੇ ਸੱਜਣ ਪੁਰਸ਼ਾਂ ਦਾ ਮਿਲਾਪ ਵੀ ਹੋ ਜਾਂਦਾ ਹੈ, ਜੇਹੜੇ ਜ਼ਿੰਦਗੀ ਦੇ ਸ਼ਾਹਰਾਹਾਂ 'ਤੇ ਸਾਥ—ਸਾਥ ਚਲਦਿਆਂ ਦੋ, ਚਾਰ, ਦਸ ਪੜਾਉ ਹੀ ਨਹੀਂ ਬਲਕਿ ਧੁਰ ਮਨਜ਼ਿਲ ਤੱਕ ਹੀ ਖ਼ੁਸ਼ੀ—ਖ਼ੁਸ਼ੀ ਹੱਸਦਿਆਂ—ਹੱਸਾਉਂਦਿਆਂ, ਰਾਹਾਂ ਦੇ ਖ਼ਤਰਨਾਕ ਮੋੜਾਂ ਤੋਂ ਬਚਦਿਆਂ -ਬਚਾਉਂਦਿਆਂ ਤੋੜ ਸਾਥ ਨਿਭਾਉਂਦੇ ਹਨ ਤੇ ਆਪਣੇ ਪਵਿੱਤਰ ਤੇ ਬੇਗਰਜ਼ ਪਿਆਰ ਦਾ ਐਸਾ ਚਲੂਲਾ ਰੰਗ ਚੜ੍ਹਾਉਂਦੇ ਹਨ, ਜਿਹੜਾ ਸਦਾ ਹੀ ਨਿੱਤ ਦੂਣਾ ਚੌਗੁਣਾ ਫੁੱਲਦਾ ਤੇ ਫਲਦਾ ਤੇ ਵਧਦਾ ਹੀ ਵਧਦਾ ਰਹਿੰਦਾ ਹੈ।

ਮੋਰੋਗੋਰੋ ਰੇਲਵੇ ਸਟੇਸ਼ਨ 'ਤੇ ਆ ਰਹੀ ਮੇਲ ਟਰੇਨ ਵਿਚ ਆ ਰਹੇ ਰਿਸ਼ਤੇ ਦਾਰਾਂ ਨੂੰ ਲੈਣ ਵਾਸਤੇ ਮੈਂ ਸ਼ਾਮ ਦੇ ਸਵਾ ਸੱਤ ਕੁ ਵਜੇ ਗਿਆ। ਪੂਰੇ ਸਾਢੇ ਸੱਤ ਵਜੇ ਮੇਲ ਟਰੇਨ ਸਟੇਸ਼ਨ 'ਤੇ ਆ ਕੇ ਰੁਕੀ, ਕੁਝ ਮੁਸਾਫਰ ਉਤਰੇ, ਕੁਝ ਸਵਾਰ ਹੋਏ ਤੇ ਕੁਝ ਮਿੰਟਾਂ ਬਾਅਦ ਉਹ ਰੁਕੀ ਹੋਈ ਮੇਲ ਟਰੇਨ ਮੁੜ ਆਪਣੀ ਮਨਜ਼ਿਲ ਵਲ ਰਵਾਨਾ ਹੋ ਗਈ। ਮੇਰੇ ਰਿਸ਼ਤੇਦਾਰ ਕਿਸੇ ਕਾਰਨ ਨਹੀਂ ਆ ਸਕੇ ਤੇ ਮੈਨੂੰ ਆਪਣੇ ਨਾ ਆਉਣ ਦੀ ਖ਼ਬਰ ਵੀ ਅਗਾਊਂ ਨਾ ਪਹੁੰਚਾ ਸਕੇ।

ਮੈਂ ਕੁੱਝ ਮਾਯੂਸ ਤੇ ਨਿਰਾਸ਼ ਹੋ ਕੇ ਰੇਲਵੇ ਕਵਾਟਰਾਂ ਨੂੰ ਪਰਤ ਪਿਆ, ਨੱਕੋ ਨੱਕ ਭਰਿਆ ਪਲੇਟ ਫ਼ਾਰਮ ਤਕਰੀਬਨ—ਤਕਰੀਬਨ ਹੁਣ ਖ਼ਾਲੀ ਤੇ ਸੁੰਨਾ—ਸੁੰਨਾ ਹੋ ਗਿਆ ਸੀ ਜਿਵੇਂ ਮੇਲਾ ਭਰਕੇ ਉੱਜੜ ਗਿਆ ਹੋਵੇ, ਪਰ ਅਜੇ ਵੀ ਕੁਝ ਮੁਸਾਫ਼ਰ ਉਹਨਾਂ ਨੂੰ ਲੈ ਜਾਣ ਵਾਲਿਆਂ ਸੱਜਣਾਂ ਮਿੱਤਰਾਂ ਦੀ ਉਡੀਕ ਕਰ ਰਹੇ ਸਨ ਤੇ ਲੇਟ ਆਏ ਸੱਜਣਾਂ ਦੇ ਗਲੇ ਮਿਲ ਰਹੇ, ਸਾਮਾਨ ਸਮੇਟ ਰਹੇ ਤੇ ਠਿਕਾਣਿਆਂ ਵੱਲ ਜਾ ਰਹੇ ਸਨ , ਤੇ ਹੁਣ ਸਮੁੱਚੇ ਪਲੇਟ ਫ਼ਾਰਮ 'ਤੇ ਕੇਵਲ ਇਕ ਬੜਾ ਸਾਊ, ਉਚ ਵਰਗੀ ਗੁਰਸਿੱਖ ਜੋੜਾ ਬੈਂਚ 'ਤੇ ਬੈਠਾ ਰਹਿ ਗਿਆ ਸੀ। ਮੈਂ ਉਸ ਮਨਮੋਹਦੇ ਪਵਿੱਤਰ ਜੋੜੇ ਨੂੰ

ਦੂਰੋਂ ਦੇਖ ਦੇਖ ਕੇ ਮਨ ਹੀ ਮਨ ਵਿਚ ਉਹਨਾਂ ਦੇ ਰਾਤ ਦੇ ਸਮੇਂ ਹੁਣ ਤੱਕ ਸਟੇਸ਼ਨ 'ਤੇ ਰਹਿਣ ਕਾਰਨ ਚਿੰਤਾਤੁਰ ਹੋ ਰਿਹਾ ਸੀ। ਤੇ ਹੁਣ ਰਾਤ ਦੇ ਪਹਿਲੇ ਪਹਿਰ ਦਾ ਹਨੇਰਾ ਚਾਰੇ ਪਾਸੇ ਪੱਸਰ ਰਿਹਾ ਸੀ। ਉਹਨੀਂ ਦਿਨੀਂ ਪਲੇਟ ਫਾਰਮ ਤੇ ਬਿਜਲੀ ਨਾ ਹੋਣ ਕਾਰਣ ਮਿੱਟੀ ਦੇ ਤੇਲ ਦੇ ਲੈਂਪ ਜਲਾਏ ਜਾਂਦੇ ਸਨ, ਪਰ ਉਹਨਾਂ ਲੈਂਪਾਂ ਦੀ ਮੱਧਮ ਤੇ ਧੁੰਧਲੀ ਜਿਹੀ ਰੌਸ਼ਨੀ ਦੀ ਰਾਤ ਦੇ ਵਧਦੇ ਜਾ ਰਹੇ ਕਾਲੇ ਬੰਬ ਹਨੇਰੇ ਦੇ ਸਾਹਮਣੇ ਕੋਈ ਪੇਸ਼ ਨਹੀਂ ਜਾ ਰਹੀ ਸੀ।

ਤੇ ਇਸ ਵਧ ਰਹੇ ਕਾਲੇ ਹਨੇਰੇ ਵਿਚ ਉਹ ਕੋਈ ਫ਼ਰਿਸ਼ਤਿਆਂ ਦਾ ਜੋੜਾ ਇਕੱਲਾ ਮਜਬੂਰ ਤੇ ਲਾਚਾਰ, ਬੜਾ ਉਦਾਸ ਤੇ ਨਿਰਾਸ਼ ਨਜ਼ਰ ਆ ਰਿਹਾ ਸੀ। ਕਦੀ ਗੁੱਟ ਦੀ ਘੜੀ ਦੇਖਦਾ, ਕਦੀ ਸ਼ਹਿਰੋਂ ਆਉਂਦੀ ਸੜਕ ਨੂੰ ਦੇਖਦਾ, ਕਿਸੇ ਆਉਣ ਵਾਲੇ ਨੂੰ ਉਡੀਕਦਾ ਪਿਆ ਸੀ। ਆਖ਼ਰ ਦੋ ਅਫ਼ਰੀਕਨ ਨੌਜਵਾਨਾਂ ਨੇ ਆਣਕੇ ਉਹਨਾਂ ਨੂੰ ਸਲਿਊਟ ਮਾਰ ਕੇ ਬਣੇ ਅਦਬ ਨਾਲ ਦੱਸਿਆ ਕਿ ਜਿਸ ਰੇਲਵੇ ਰੈਸਟ ਹਾਊਸ ਵਿਚ ਉਹਨਾਂ ਨੇ ਰਾਤ ਨੂੰ ਠਹਿਰਣਾ ਸੀ ਉਥੇ ਅੱਜ ਰਾਤ ਸਰਕਾਰੀ ਤੇ ਰੇਲਵੇ ਅਫ਼ਸਰਾਂ ਦੀ ਇਕ ਜ਼ਰੂਰੀ ਮੀਟਿੰਗ ਹੈ, ਜਿਹੜੀ ਅੱਠ ਵਜੇ ਤੋਂ ਸਾਢੇ ਗਿਆਰਾਂ -ਬਾਰਾਂ ਵਜੇ ਤੱਕ ਚੱਲੇਗੀ। ਅਸੀਂ ਤੁਹਾਡਾ ਸਾਰਾ ਸਾਮਾਨ ਸਟੋਰ ਵਿਚ ਜਮ੍ਹਾਂ ਕਰਾ ਆਏ ਹਾਂ ਤੇ ਹੁਣ ਅਸੀਂ ਆਪਣਾ ਖਾਣਾ ਖਾਣ ਜਾ ਰਹੇ ਹਾਂ। ਗਿਆਰਾਂ ਵਜੇ ਰਾਤ ਨੂੰ ਤੁਹਾਨੂੰ ਲੈਣ ਵਾਸਤੇ ਆਵਾਂਗੇ। ਫਿਰ ਸਲਾਮ ਕਰਕੇ ਉਹ ਵੀ ਵਾਪਸ ਚਲੇ ਗਏ।

ਉਹ ਅਫ਼ਰੀਕਨ ਤਾਂ ਵਾਪਸ ਪਰਤ ਗਏ ਪਰ ਉਹ ਦੋਵੇਂ ਪਤੀ ਪਤਨੀ ਮਾਨੋਂ ਚਿੰਤਾਵਾਂ ਦੇ ਸਾਗਰ ਵਿਚ ਗਰਕ ਗਏ, ਚੁੱਪ ਧਾਰ ਕੇ ਮਨ ਮਾਰ ਕੇ, ਸਿਰ ਸੁੱਟ ਕੇ ਤੇ ਬੁਲ੍ਹ ਟੁੱਕ ਕੇ ਨਿਢਾਲ ਜਿਹੇ ਹੋ ਕੇ ਬਹਿ ਗਏ ਤੇ ਉਹਨਾਂ ਦੇ ਮਨ ਨਿਰਾਸਤਾ ਵਿਚ ਢਹਿ ਗਏ।

ਹੁਣ ਮੇਰੇ ਪਾਸੋਂ ਇਸ ਸੁਭਾਗੇ ਜੋੜੇ ਦੀ ਨਿਆਸਰੀ ਦਸ਼ਾ ਤੱਕਣੀ ਅਸਹਿ ਹੋ ਗਈ। ਇਕ ਤਾਂ ਰਾਤ ਦਾ ਸਮਾਂ, ਦੂਜਾ ਪਰਾਇਆ ਦੇਸ਼, ਕੋਈ ਗੁਰਦਵਾਰਾ, ਮੰਦਰ ਜਾਂ ਸਰਾਏ ਆਦਿ ਵੀ ਨਹੀਂ। ਫਿਰ ਇਸ ਵੀਰ ਦਾ ਫ਼ਿਕਰ ਤਾਂ ਘੱਟ ਪਰ ਇਸ ਭੈਣ ਦੀ ਚਿੰਤਾ ਮੇਰੇ ਮਨ ਨੂੰ ਮਸੋਸ ਰਹੀ ਸੀ। ਇਹ ਦੋਵੇਂ ਗੁਰਸਿੱਖ ਕਿਸੇ ਉੱਚ ਘਰਾਣੇ ਨਾਲ ਤਅੱਲਕ ਰੱਖਦੇ ਪ੍ਰਤੀਤ ਹੁੰਦੇ ਹਨ। ਇਹਨਾਂ ਦੇ ਸੁੰਦਰ ਪਹਿਰਾਵੇ ਤੇ ਨੂਰਾਨੀ ਮੁੱਖੜੇ ਮੇਰੇ ਮਨ 'ਤੇ ਗਹਿਰਾ ਪਰਭਾਵ ਪਾ ਰਹੇ ਹਨ। ਰੇਲਵੇ ਕਵਾਟਰਾਂ ਵਿਚ ਕੇਵਲ ਅਸੀਂ ਤਿੰਨ ਸਿੰਘ ਹੀ ਟੱਬਰਦਾਰ ਹਾਂ ਤੇ ਸ਼ਹਿਰ ਵਿਚ ਵੀ ਕੁੱਝ ਗਿਣਤੀ ਦੇ ਹੀ ਸਿੰਘ ਦੁਕਾਨਦਾਰ ਜਾਂ ਕਾਰਖ਼ਾਨੇਦਾਰ ਪਰਵਾਰ ਸਹਿਤ ਵਸਦੇ ਹਨ ਪਰ ਸ਼ਹਿਰ ਬੜੀ ਦੂਰ ਹੈ। ਹੁਣ ਕੋਈ ਟੈਕਸੀ ਵੀ ਨਹੀਂ ਮਿਲੇਗੀ, ਤੇ ਇਹ ਹੁਣ ਕਿਥੇ ਜਾਣਗੇ ? ਕਿਵੇਂ ਜਾਣਗੇ ? ਕਿੱਥੇ ਰਾਤ ਦਾ ਖਾਣਾ ਖਾਣਗੇ ? ਕਿਥੇ ਰਾਤ ਬਿਤਾਣਗੇ ? ਕਾਲਾ ਹਨੇਰਾ ਵਧ ਕੇ ਹੋਰ ਕਾਲਾ ਲਗ ਰਿਹਾ ਹੈ। ਮੈਨੂੰ ਤਾਂ ਇਨ੍ਹਾਂ ਵਿਚਾਰਿਆਂ ਦੀ ਬੇਚਾਰਗੀ ਕਾਰਨ ਇਸ ਗਰਮੀ ਦੇ ਹੁੰਮਸ ਵਿਚ ਵੀ ਪਾਲਾ ਲਗ ਰਿਹਾ ਹੈ।

ਇਸ ਨਾਗਵਾਰ ਹਾਲਤ ਵਿਚ ਮੈਂ ਇਹਨਾਂ ਸਾਊਆਂ ਨੂੰ ਛੱਡ ਕੇ ਆਪਣੇ ਕਵਾਟਰ ਵੱਲ ਨਹੀਂ ਜਾ ਸਕਦਾ। ਇਹ ਤਾਂ ਮੇਰੇ ਆਪਣੇ ਸਗਿਆਂ ਤੋਂ ਵੀ ਵਧ ਸਗੇ ਗੁਰਸਿੱਖ ਭੈਣ—ਭਾਈ ਹਨ। ਜੇਕਰ ਹਿੰਦੂ, ਮੁਸਲਮਾਨ, ਜਾਂ ਇਸਾਈ ਵੀ ਹੁੰਦੇ ਤਾਂ ਵੀ ਮੈਂ ਉਹਨਾਂ ਤੋਂ ਆਪਣਾ ਪੱਲਾ ਅਜਿਹੀ ਹਾਲਤ ਵਿਚ ਨਾ ਛੁੜਾ ਸਕਦਾ ਤੇ ਜੇ ਕੋਈ ਹੀਲਾ—ਹਵਾਲਾ ਕਰਕੇ ਪੱਲਾ ਛੁਡਾ ਵੀ ਲੈਂਦਾ ਤਾਂ ਗੁਰੂ ਨਾਨਕ ਸਾਹਿਬ ਜੀ ਦਾ ਸਿੱਖ ਕਹਿਲਾਉਣ ਦਾ ਹੱਕਦਾਰ ਨਾ ਰਹਿੰਦਾ। ਸਿੱਖ ਵਾਸਤੇ ਤਾਂ ਸਾਰਾ ਸੰਸਾਰ ਹੀ ਉਸਦੇ ਗੁਰੂ ਦਾ ਪਰਵਾਰ ਹੈ ਤੇ ਇਹ ਅਰਸ਼ੀ ਜੋੜੇ ਤਾਂ ਮੇਰੇ ਦਸਮੇਸ਼ ਪਿਤਾ ਜੀ ਦੇ ਵਰੋਸਾਏ ਸਿੰਘ ਸਰਦਾਰੀ ਦੇ ਦਾਅਵੇਦਾਰ ਹਨ। ਜੇ ਫਿਰ ਵੀ ਇਹ ਪਤਵੰਤੇ ਸਿੰਘ ਪਰਵਾਰ ਦਾ ਜੋੜਾ ਕਿਸੇ ਸਿੰਘ ਸੇਵਾਦਾਰ ਦੀ ਸੇਵਾ ਤੋਂ ਵਾਂਝਿਆਂ ਰਹੇ ਤਾਂ ਉਸ ਅਪਰਾਧੀ ਸੇਵਾਦਾਰ ਨੂੰ ਲਾਅਨਤ ਤੇ ਫਿਟਕਾਰ ਤੋਂ ਬਿਨਾਂ ਹੋਰ ਕੀ ਮਿਲ ਸਕਦਾ ਹੈ?

ਮੈਂ ਸੇਵਾ ਭਾਵ ਨੂੰ ਮੁੱਖ ਰੱਖਕੇ ਭੈਣ ਤੇ ਵੀਰ ਦੇ ਨੇੜੇ ਆਇਆ, ਦੋ ਕਦਮ ਅੱਗੇ ਵਲ ਵਧਿਆ ਤੇ ਫਿਰ ਰੁਕ ਗਿਆ। ਉਹਨਾਂ ਵੱਡਿਆਂ ਦੀ ਵਡਿਆਈ ਤੇ ਆਪਣੇ ਛੁਟੇਰੇ ਜਿਹੇ ਘਰ ਦੀ ਆਈ—ਚਲਾਈ ਦਾ ਖ਼ਿਆਲ ਆਇਆ। ਮਨ ਵਿਚ ਸੋਚਿਆ ਕਿ ਵੱਡੀ ਹੈਸੀਅਤ ਤੇ ਵੱਡੇ ਰੁਤਬੇ ਵਾਲੇ ਅਨੇਕਾਂ ਧਨਾਢ ਸਿੱਖ ਛੁਟੇਰੀ ਹੈਸੀਅਤ ਤੇ ਘੱਟ ਦਰਜੇ ਵਾਲੇ ਸਿੱਖ ਦੀ ਤਾਂ ਫਤਹਿ ਵੀ ਕਬੂਲ ਨਹੀਂ ਕਰਦੇ। ਮੇਰੀ ਫਤਹਿ ਜਾਂ ਪਰਾਹੁਣਾਚਾਰੀ ਇਹ ਰੱਜੇ—ਪੁੱਜੇ ਖ਼ੁਸ਼ਹਾਲ ਘਰਾਣੇ ਦਾ ਜੋੜਾ ਕਿਵੇਂ ਕਬੂਲ ਕਰੇਗਾ?

ਨਾ ਕਰਨ ਕਬੂਲ ਮੇਰੀ ਫਤਹਿ ਜਾਂ ਪਰਾਹੁਣਾਚਾਰੀ। ਪਰ ਮੇਰਾ ਆਪਣੀ ਸੇਵਾ ਪੇਸ਼ ਨਾ ਕਰਨ ਦਾ ਇਹ ਕੋਈ ਯੋਗ ਬਹਾਨਾ ਜੱਚਦਾ ਨਹੀਂ। ਜੋ ਉਹਨਾਂ ਸਾਹਿਬਾਂ ਦਾ ਮਨ ਮੰਨੇ, ਪਏ ਕਰਨ ਤੇ ਜੋ ਮੇਰਾ ਧਰਮ ਮੈਨੂੰ ਕਰਨ ਲਈ ਮਜ਼ਬੂਰ ਕਰਦਾ ਹੈ, ਮੈਂ ਜ਼ਰੂਰ ਕਰਾਂਗਾ।

ਮੈਂ ਹੋਰ ਅੱਗੇ ਵਧਿਆ ਤੇ ਉਹਨਾਂ ਵੱਡਿਆਂ ਸਾਹਿਬਾਂ ਪਾਸ ਪੁੱਜ ਗਿਆ। ਹੱਥ ਜੋੜ ਕੇ ਫਤਹਿ ਬੁਲਾ ਕੇ ਬੇਨਤੀ ਕੀਤੀ: "ਮੈਂ ਬੜੀ ਦੇਰ ਤੋਂ ਆਪ ਸਾਹਿਬਾਂ ਦੀ ਨਿਰਾਸਤਾ ਦੀ ਹਾਲਤ ਦਾ ਅੰਦਾਜ਼ਾ ਲਾ ਰਿਹਾ ਹਾਂ। ਤੁਹਾਡਾ ਫ਼ਿਲਹਾਲ ਅਜੇ ਕੋਈ ਠਹਿਰਣ ਦਾ ਕਿਤੇ ਵੀ ਬੰਦੋਬਸਤ ਨਹੀਂ ਹੋ ਸਕਿਆ। ਰੈਸਟ ਹਾਊਸ ਦੀ ਮੀਟਿੰਗ ਪਤਾ ਨਹੀਂ ਗਈ ਰਾਤ ਤੱਕ ਚਲਦੀ ਰਹੇ ਤੇ ਮੀਟਿੰਗ ਦੇ ਬਾਅਦ ਸ਼ਾਇਦ ਸ਼ਰਾਬ ਦਾ ਦੌਰ ਚਲਾਇਆ ਜਾਵੇ, ਇਸ ਹਾਲਤ ਵਿਚ ਤੁਹਾਡਾ ਉਥੇ ਜਾਣਾ ਮੈਂ ਹਰਗਿਜ਼ ਪਸੰਦ ਨਹੀਂ ਕਰਾਂਗਾ। ਤੁਹਾਨੂੰ ਮੇਰੇ ਸਤਿਕਾਰਯੋਗ ਭੈਣ ਜੀ ਤੇ ਵੀਰ ਜੀਓ, ਹੁਣ ਸਾਡੇ ਗਰੀਬਖਾਨੇ ਨੂੰ ਹੀ ਭਾਗ ਲਾਉਣੇ ਪੈਣਗੇ ਤੇ ਸਾਡੀ ਪਰਾਹੁਣਾਚਾਰੀ ਕਬੂਲ ਕਰਨੀ ਪਵੇਗੀ। ਮੈਂ ਇਕ ਬੜਾ ਗ਼ਰੀਬ ਜਿਹਾ ਰੇਲਵੇ ਦਾ ਵਰਕਰ ਹਾਂ ਤੇ ਮੇਰੇ ਛੋਟੇ ਜਿਹੇ ਕਵਾਟਰ ਵਿਚ ਤੁਹਾਡੀ ਸ਼ਾਨ ਦੇ ਸ਼ਾਇਆ ਕੋਈ ਫ਼ਰਨੀਚਰ, ਫ਼ਰਿੱਜ ਤੇ ਹੋਰ ਲੋੜੀਂਦਾ ਸਾਮਾਨ ਵੀ ਨਹੀਂ ਹੈ। ਘਰ ਵਿਚ ਮੇਰੀ ਪਤਨੀ ਤੇ ਇਕ ਪਿਆਰਾ ਜਿਹਾ

ਬੱਚਾ ਹੀ ਮੇਰਾ ਸਮੁੱਚਾ ਪਰਵਾਰ ਹੈ। ਕੁਆਟਰ ਬੇਸ਼ਕ ਸਾਡਾ ਸਾਧਾਰਨ ਤੇ ਛੋਟਾ ਹੈ ਪਰ ਦਿਲ ਸਾਡਾ ਦੋਵਾਂ ਦਾ ਬਹੁਤ ਵਿਸ਼ਾਲ ਤੇ ਵੱਡਾ ਹੈ, ਸਾਥੋਂ ਜੋ ਬਣਿਆ ਸਰਿਆ, ਪੂਰੀ ਲਗਨ ਨਾਲ ਆਪ ਦੋਵਾਂ ਦੀ ਸੇਵਾ ਕਰਾਂਗੇ। ਏਥੇ ਮੈਂ ਆਪ, ਕਵਾਟਰ ਵਿਚ ਮੇਰੀ ਪਤਨੀ ਤੇ ਪਤਨੀ ਦੀ ਗੋਦ ਵਿਚ ਮਾਸੂਮ ਬੱਚਾ ਤੁਹਾਡੇ ਸੁਆਗਤ ਲਈ ਬੇ-ਕਰਾਰ ਹਨ। ਮੈਂ ਤੁਹਾਡੇ ਦਰਸ਼ਨ ਕਰ ਕੇ ਪਰਸੰਨ ਹੋ ਗਿਆ ਹਾਂ। ਉਹਨਾਂ ਦਰਸ਼ਨ ਅਭਿਲਾਸ਼ੀਆਂ ਨੂੰ ਵੀ ਦਰਸ਼ਨ ਦੇ ਕੇ ਨਿਹਾਲ ਕਰੋ। ਬੱਸ ਹੁਣ ਨਾ ਤਾਂ ਕੋਈ ਅਗਰ—ਮਗਰ ਕਰੋ ਤੇ ਨਾ ਹੀ ਕੋਈ ਜਵਾਬ—ਸਵਾਲ ਕਰੋ। ਸਾਡੇ ਗ਼ਰੀਬ ਖ਼ਾਨੇ ਪਧਾਰਨ ਦਾ ਖ਼ਿਆਲ ਕਰੋ ਜੀ।

"ਇਹ ਬੀਬੀ ਜੀ ਤਾਂ ਇਨ—ਬਿਨ ਮੇਰੀਆਂ ਭਾਰਤ ਵਿਚ ਰਹਿੰਦੀਆਂ ਭੈਣਾਂ ਬੀਬੀ ਧਰਮ ਕੌਰ ਤੇ ਬੀਬੀ ਜਸਵੰਤ ਕੌਰ ਜਿਹੇ ਲਗਦੇ ਹਨ। ਮੈਂ ਬੜਾ ਭਾਗਸ਼ਾਲੀ ਹਾਂ ਕਿ ਇਕ ਭੈਣ ਮੈਨੂੰ ਗੁਰੂ ਬਾਬੇ ਨੇ ਏਥੇ ਅਫ਼ਰੀਕਾ ਵਿਚ ਵੀ ਬਖ਼ਸ਼ ਦਿੱਤੀ ਹੈ ਤੇ ਭੈਣ ਜੀ ਦੇ ਨਾਲ—ਨਾਲ ਸਤਿਕਾਰਯੋਗ ਮੇਰੇ ਭਾਪਾ ਜੀ ਦੀ ਵੀ ਪਰਾਪਤੀ ਹੋ ਗਈ ਹੈ। ਤੁਹਾਨੂੰ ਹੁਣੇ ਹੀ ਮੇਰੀ ਬੇਨਤੀ ਪਰਵਾਨ ਕਰਕੇ ਸਾਡੇ ਨਿਵਾਸ ਅਸਥਾਨ 'ਤੇ ਪਧਾਰ ਕੇ ਉਸ ਨੂੰ ਪਵਿੱਤਰ ਕਰਨਾ ਹੋਵੇਗਾ ਤੇ ਸਾਡੇ ਕੁਵਾਟਰ ਨੰਬਰ 34—ਡੀ ਦਾ ਉਦਾਰ ਵੀ ਕਰਨਾ ਪਵੇਗਾ।"

ਇਤਨਾ ਕਹਿਕੇ ਮੈਂ ਭੈਣ ਜੀ ਦੇ ਹੱਥੋਂ ਟੋਕਰੀ ਤੇ ਭਾਪਾ ਜੀ ਦੇ ਹੱਥੋਂ ਬੈਗ ਲੈ ਲਿਆ ਤੇ ਬਿਨਾਂ ਕੁੱਝ ਕਹੇ ਸੁਣੇ, ਬਿਨਾਂ ਪਿੱਛੇ ਦੇਖੇ ਹਨੇਰੀ ਵਾਂਗ ਉੱਡਦਾ ਹੋਇਆ ਭੈਣ ਤੇ ਭਾਪਾ ਜੀ ਤੋਂ ਪਹਿਲਾਂ ਹੀ ਕੁਵਾਟਰ ਪੁੱਜ ਗਿਆ। ਪਤਨੀ ਨੂੰ ਦੋ ਮਿੰਟਾਂ ਵਿਚ ਹੀ ਸਾਰੀ ਹਕੀਕਤ ਦੱਸਕੇ ਤੁਰੇ ਆਉਂਦੇ ਸਾਹਿਬਾਂ ਦੇ ਸਵਾਗਤ ਸਤਿਕਾਰ ਵਾਸਤੇ ਤਿਆਰ ਕਰ ਲਿਆ ਤੇ ਪਲਾਂ ਵਿਚ ਹੀ ਘਰ ਦਾ ਮਾੜਾ ਮੋਟਾ ਸੁਧਾਰ ਵੀ ਕਰ ਲਿਆ।

ਭੈਣ ਜੀ ਤੇ ਭਾਪਾ ਜੀ ਬੜੀ ਸ਼ਾਨ ਨਾਲ ਕੁਵਾਟਰ ਵਿਚ ਪਧਾਰੇ। ਮੇਰੀ ਪਤਨੀ ਨੇ ਝੁਕ ਕੇ ਭਾਪਾ ਜੀ ਦੇ ਚਰਨ ਸਪਰਸ਼ ਕੀਤੇ ਤੇ ਆਪਣੀ ਨਣਦ ਨੂੰ ਗਲ ਨਾਲ ਲਾ ਲਿਆ ਤੇ ਐਸਾ ਲਾਇਆ, ਐਸਾ ਲਾਇਆ ਕਿ ਅੱਜ ਤੱਕ ਵੀ ਭੈਣ ਜੀ ਦਾ ਗਲਾ ਛਡਿਆ ਹੀ ਨਹੀਂ, ਖ਼ੂਬ ਘੁੱਟ ਕੇ ਫੜਿਆ ਹੋਇਆ ਹੈ, ਖ਼ੂਬ ਕੱਸ ਕੇ ਫੜਿਆ ਹੋਇਆ ਹੈ।

ਇਹ ਭਾਪਾ ਜੀ ਸਰਦਾਰ ਹਰੀ ਸਿੰਘ ਜੀ ਤੇ ਭੈਣ ਬੀਬੀ ਜੋਗਿੰਦਰ ਕੌਰ ਜੀ ਨੇ ਮੇਰੀ ਪਤਨੀ ਨੂੰ ਛੋਟੀਆਂ ਭੈਣਾਂ ਵਰਗਾ ਮਾਣ ਤੇ ਪਿਆਰ ਦਿੱਤਾ ਤੇ ਪਿਆਰੇ ਲਾਲ ਦਾ ਮੂੰਹ ਚੁੰਮ—ਚੁੰਮ ਕੇ ਸਵਾਰ ਦਿੱਤਾ ਤੇ ਹੱਥ ਮੂੰਹ ਧੋ ਕੇ ਆ ਰਹੇ ਰਿਸ਼ਤੇਦਾਰਾਂ ਦੇ ਨਮਿਤ ਬਣਾਏ ਹੋਏ ਸਾਧਾਰਣ ਜਿਹੇ ਖਾਣੇ ਨੂੰ ਹੱਸ ਕੇ, ਹਸਾ ਕੇ, ਖਾ ਕੇ, ਤੇ ਖਵਾ ਕੇ ਸਾਡੇ ਨਿਮਾਣਿਆਂ ਨੂੰ ਹੱਦੋਂ ਵੱਧ ਸਤਿਕਾਰ ਦਿੱਤਾ ਤੇ ਭੈਣ—ਭਾਈ ਦੇ ਪਵਿੱਤਰ ਰਿਸ਼ਤੇ ਨੂੰ ਮਹਾਰਾਜ ਦੇ ਸਨਮੁਖ ਅਰਦਾਸ ਕਰਕੇ ਹਮੇਸ਼ਾ—ਹਮੇਸ਼ਾ ਲਈ ਸਾਕਾਰ ਕਰ ਦਿੱਤਾ। ਸੱਚੇ ਤੇ ਬੇਗਰਜ਼ ਪਿਆਰ ਦੇ ਰਿਸ਼ਤੇ ਕਦੇ ਨਹੀਂ ਟੁੱਟਦੇ ਤੇ ਪੱਕੇ—ਅਗਨੀ

'ਤੇ ਪਕਾਏ ਹੋਏ ਘੜੇ ਟੁਣਕਾਇਆਂ ਕਦੇ ਨਹੀਂ ਫੁੱਟਦੇ। ਇਹ ਹਸ਼ਰ ਤੱਕ ਕਾਇਮ ਦਾਇਮ ਰਹਿੰਦੇ ਹਨ।

ਅਸੀਂ ਅਫ਼ਰੀਕਾ ਵਿਚ ਜਿਤਨੀ ਦੇਰ ਰਹੇ, ਆਪਸ ਵਿਚ ਪਿਆਰ ਦਾ ਆਦਾਨ ਪ੍ਰਦਾਨ ਕਰਦੇ ਹਰੇ। ਇਕ ਦੂਸਰੇ ਦੀਆਂ ਦੁੱਖ ਤਕਲੀਫ਼ਾਂ ਸਾਂਝੇ ਯਤਨਾਂ ਨਾਲ ਹਰਦੇ ਰਹੇ। ਤੇ ਪਵਿੱਤਰ ਰਿਸ਼ਤੇਦਾਰੀ ਦਾ ਦਮ ਵੀ ਭਰਦੇ ਰਹੇ।

ਰੇਲਵੇ ਦੀ ਸਰਵਿਸ ਤੋਂ ਮੁਕਤ ਹੋ ਕੇ ਭਾਪਾ ਜੀ ਜਲੰਧਰ ਪਟੇਲ ਚੌਕ ਏਰੀਏ ਦੀ ਹਰਨਾਮ ਦਾਸ ਨਗਰ ਦੀ ਆਬਾਦੀ ਵਿਚ ਸ਼ਾਨਦਾਰ ਕੋਠੀ ਬਣਵਾ ਕੇ ਆਪਣੀ ਕਬੀਲਦਾਰੀ ਦੇ ਸਮੁੱਚੇ .ਫਰਜ਼ ਨਿਬਾਹ ਕੇ ਆਪਣੀ ਜ਼ਿੰਦਗੀ ਸ਼ਾਹੀ ਠਾਠ ਨਾਲ ਗੁਜ਼ਾਰ ਰਹੇ ਹਨ ਤੇ ਗੁਰਦਵਾਰੇ ਦੀ ਸੇਵਾ ਕਰਕੇ ਆਪਣਾ ਭਵਿੱਖ ਸਵਾਰ ਰਹੇ ਹਨ। ਤੇ ਸਾਡੇ ਭੈਣ ਜੀ ਵੀ ਭਾਪਾ ਜੀ ਦੇ ਕੰਧੇ ਨਾਲ ਕੰਧਾ ਮਿਲਾ ਕੇ ਗੁਰਮਤਿ ਦੀਆਂ ਅਗੰਮੀ ਮਨਜ਼ਿਲਾਂ ਮਾਰ ਰਹੇ ਹਨ।

ਤੇ ਮੈਂ ਵੀ ਰੇਲਵੇ ਵਲੋਂ ਰੀਟਾਇਰ ਹੋ ਕੇ ਅੰਮ੍ਰਿਤਸਰ ਤੇ ਅੰਮ੍ਰਿਤਸਰ ਤੋਂ ਲੁਧਿਆਣੇ ਸ਼ਹੀਦ ਊਧਮ ਸਿੰਘ ਨਗਰ ਵਿਚ ਨਿਵਾਸ ਅਸਥਾਨ ਬਣਾ ਕੇ ਨਿਵਾਸ ਕਰ ਰਿਹਾ ਹਾਂ ਤੇ ਆਪਣੀ ਟੱਬਰਦਾਰੀ ਦੇ ਸਾਰੇ .ਫਰਜ਼ਾਂ ਦਾ ਭੁਗਤਾਨ ਭਰ ਲਿਆ ਹੈ। ਲੁਧਿਆਣੇ ਤੋਂ ਜਲੰਧਰ 65 ਕਿਲੋਮੀਟਰ ਦੀ ਦੂਰੀ 'ਤੇ ਹੈ ਪਰ ਸਾਡੇ ਰੰਗ ਰੱਤੇ ਦਿਲ ਇਕ ਮਿਲੀਮੀਟਰ ਦੀ ਦੂਰੀ ਵੀ ਸਹਿਣ ਨਹੀਂ ਕਰ ਸਕਦੇ, ਦੋ ਦਹਾਕੇ ਪਹਿਲਾਂ ਜਿਸ ਤਰ੍ਹਾਂ ਗੁਰੂ ਦੀ ਕਿਰਪਾ ਨਾਲ ਜੁੜੇ ਸਨ ਅੱਜ ਵੀ ਜੁੜੇ ਹੋਏ ਹਨ।

ਸਾਡੇ ਲਈ ਜਲੰਧਰ ਦਾ ਹਰਨਾਮ ਦਾਸ ਪੁਰਾ ਕਿਸੇ ਤੀਰਥ ਤੋਂ ਘੱਟ ਨਹੀਂ ਹੈ। ਉਸ ਪਵਿੱਤਰ ਅਸਥਾਨ ਦੀ ਯਾਤਰਾ ਤੇ ਉਹਨਾਂ ਵਿਚ ਵਿਚਰਦੇ ਆਪਣੇ ਮਹਾਨ ਸਨਮਾਨ ਯੋਗ ਭੈਣ ਤੇ ਭਾਪਾ ਜੀ ਦੇ ਦਰਸ਼ਨ ਕਰਨ ਦਾ ਸੁਭਾਗ ਵਾਹਿਗੁਰੂ ਸਦਾ ਬਖ਼ਸ਼ਦਾ ਹੀ ਰਹਿੰਦਾ ਹੈ।

ਚੁਤਾਲੀ ਸਾਲ ਪੁਰਾਣੇ ਰਿਸ਼ਤੇ ਦੀ ਗੰਢ ਨਿੱਤ ਪੀਡੀ, ਹੋਰ ਪੀਡੀ ਹੁੰਦੀ ਜਾ ਰਹੀ ਹੈ, ਤੇ ਇਸ ਪਵਿੱਤਰ ਰਿਸ਼ਤੇ ਦੀ ਨੁਹਾਰ ਦਿਨ–ਬ–ਦਿਨ ਨਿਖਰਦੀ ਹੀ ਜਾ ਰਹੀ ਹੈ। ਸਾਡੇ ਦੋਵਾਂ ਘਰਾਣਿਆਂ ਦੇ ਪਰਵਾਰਾਂ ਦੀਆਂ ਦਿਸ਼ਾਵਾਂ ਭਾਵੇਂ ਭਿੰਨ–ਭਿੰਨ ਹੋ ਜਾਵਣ ਪਰ ਸਾਡੀ ਜ਼ਿੰਦਗੀ ਦੇ ਸ਼ਾਹਰਾਹਾਂ ਦੀ ਦਿਸ਼ਾ ਇਕੋ ਪਿਆਰ ਦੀ ਮਨਜ਼ਿਲ ਵਲ ਜਾਂਦੀ ਹੈ ਜਿਸ 'ਤੇ ਅਸੀਂ ਤੁਰਦੇ ਰਹੇ ਹਾਂ, ਤੁਰ ਰਹੇ ਹਾਂ ਤੇ ਹਮੇਸ਼ਾਂ ਤੁਰਦੇ ਰਹਾਂਗੇ।

ਹਰ ਪਵਿੱਤਰ ਅਸਥਾਨ, ਹਰ ਪਵਿੱਤਰ ਇਨਸਾਨ, ਤੇ ਹਰ ਗੁਰੂ ਬਾਬਾ ਜੀ ਦੇ ਮਿਲਾਏ ਰਿਸ਼ਤਿਆਂ ਵਿਚੋਂ ਸੁਜੀਵ, ਮਨੋਹਰ ਸੰਗੀਤਮਈ ਲਹਿਰੀਆਂ ਤੇ ਲੁਭਾਇਮਾਨ ਸੁਗੰਧੀਆਂ ਨਿੰਕਲਦੀਆਂ ਤੇ ਨੇੜੇ ਤੇੜੇ ਹੀ ਨਹੀਂ ਬਲਕਿ ਦੂਰ ਦੂਰ ਤੱਕ ਦੂਸ਼ਤ ਵਾਤਾਵਰਨ ਨੂੰ ਸੁਹਾਵਣਾ, ਨਿਰਮਲ ਤੇ ਸੁਗੰਧਤ ਕਰਦੀਆਂ ਤੇ ਉਦਾਸ

ਮਨਾਂ ਵਿਚ ਖੇੜਾ ਤੇ ਹੁਲਾਸ ਭਰਦੀਆਂ ਹਨ। ਬੜੀਆਂ ਹੀ ਮਨਮੋਹਕ ਹੁੰਦੀਆਂ ਹਨ ਇਹ ਲਹਿਰੀਆਂ ਤੇ ਸੁਗੰਧੀਆਂ। ਇਹਨਾਂ ਮਨੋਰੰਜਕ ਲਹਿਰੀਆਂ ਤੇ ਸੁਗੰਧੀਆਂ ਨੂੰ ਪਰੇਮੀ ਹਿਰਦੇ ਸਦਾ ਹੀ ਲੋਚਦੇ ਰਹਿੰਦੇ ਹਨ ਤੇ ਇਹਨਾਂ ਦੀ ਪਿਆਰ ਮਿਲਣੀ ਲਈ ਬੜੀ ਤੀਬਰਤਾ ਨਾਲ ਸੋਚਦੇ ਰਹਿੰਦੇ ਹਨ। ਪਰ ਮੇਰੇ ਭੈਣ ਜੀ ਤੇ ਭਾਪਾ ਜੀ ਵਰਗੇ ਪਰੇਮ ਸੁਗੰਧੀਆਂ ਵੰਡਣ ਵਾਲੇ ਪੁਸ਼ਪ ਕਿਸੇ ਮੇਰੇ ਜਹੇ .ਖੁਸ਼ਨਸੀਬ ਧੁਰੋਂ ਲਿਖੇ ਸੰਜੋਗ ਵਾਲੇ ਨੂੰ ਹੀ ਸੁੰਗਧੀਆਂ ਬਖ਼ਸ਼ਦੇ ਹਨ।

ਪਿਆਰਿਆਂ ਨਾਲ ਪਵਿੱਤਰ ਪਿਆਰ ਦਾ ਰਿਸ਼ਤਾ ਪਾਉਣਾ ਬੜਾ ਹੀ ਸੌਖਾ ਪਰ ਪਿਆਰ ਨੂੰ ਤੋੜ ਨਿਭਾਉਣਾ ਬੜਾ ਹੀ ਔਖਾ ਹੈ। ਪਿਆਰ ਨੂੰ ਨਿਭਾਉਣ .ਖਾਤਰ ਆਪਣੇ ਨਿੱਜੀ ਹਿਤ ਕੁਰਬਾਨ ਕਰਨੇ ਤੇਂ ਪਿਆਰਿਆਂ ਦੇ ਹਿਤ ਖ਼ਿੜੇ ਮੱਥੇ ਪਰਵਾਨ ਕਰਨੇ ਪੈਂਦੇ ਹਨ, ਉਹਨਾਂ ਦੇ .ਗਮ ਵਿਚ ਮਰਨਾ ਤੇ .ਖੁਸ਼ੀ ਵਿਚ ਜੀਉਣਾ ਪੈਂਦਾ ਹੈ।

ਜਿਥੇ ਪਰੇਮ ਦਾ ਵਾਸ ਹੈ ਉਥੇ ਹੀ ਪ੍ਰਭੂ ਦਾ ਨਿਵਾਸ ਹੈ।
ਦਸਮੇਸ਼ ਪਿਤਾ ਜੀ ਦੇ ਪਵਿੱਤਰ ਮਹਾਂਵਾਕ ਅਨੁਸਾਰ,
**"ਸਾਚੁ ਕਹੋ ਸੁਨ ਲੇਹੁ ਸਭੈ,**
**ਜਿਨ ਪ੍ਰੇਮ ਕੀਉ ਤਿਨ ਹੀ ਪ੍ਰਭ ਪਾਇਓ"।।**

●

# 6

# ਤਿਸ ਕੀ ਸੋਇ ਸੁਣੀ ਮਨੁ ਹਰਿਆ

ਸਮਰਾਲਾ (ਪੰਜਾਬ)
ਅਕਤੂਬਰ, 1947

ਆਪਣੀ ਪਲੇਠੀ ਪੁਸਤਕ "ਮਨ ਅੰਤਰ ਕੀ ਪੀਰ" ਵਿਚ ਜਦੋਂ ਮੈਂ ਦੇਸ਼ ਤੇ ਵਿਦੇਸ਼ਾਂ ਵਿਚਲੇ ਜਾਣੇ-ਮਾਣੇ ਆਦਰਸ਼ਕ ਜੀਵਨ ਵਾਲੇ ਗੁਰਸਿੱਖਾਂ ਦੀਆਂ ਅੱਖੀਂ ਡਿੱਠੀਆਂ, ਕੰਨੀਂ ਸੁਣੀਆਂ, ਤੇ ਹੱਡੀਂ ਵਾਪਰੀਆਂ ਸਿੱਖੀ ਸ਼ਾਨ ਦੋਬਾਲਾ ਕਰਨ ਵਾਲੀਆਂ ਸੂਰਮਗਤੀ ਦੀਆਂ ਵਾਰਤਾਵਾਂ ਲਿਖਕੇ ਛਪਵਾਉਣ ਦਾ ਉਪਰਾਲਾ ਕਰ ਰਿਹਾ ਸਾਂ ਤਾਂ ਸ: ਪਰਦੁਮਣ ਸਿੰਘ ਹੁਰਾਂ ਦੇ ਸਮੇਂ ਇਕ ਐਸੇ ਉੱਚੇ, ਸੁੱਚੇ, ਨਾਮ ਦੇ ਰਸੀਏ , ਉਦਮੀ ਸਿਦਕੀ ਚੌਰਾਸੀ ਸਾਲ ਦੇ ਪੂਰਨ ਗੁਰਸਿੱਖ ਦੀ ਸੋਅ ਸੁਣੀ ਤਾਂ ਮਨ ਤਨ ਹਰਿਆ ਹੋਇਆ। ਜਿਸਦੀ ਕੇਵਲ ਸੋਅ ਸੁਣ ਕੇ ਹੀ ਮਨ ਤਨ ਹਰਿਆ ਹੋ ਜਾਂਦਾ ਹੈ, ਉਸ ਪਵਿੱਤਰ ਹਸਤੀ ਦੇ ਦਰਸ਼ਨ ਕਰ ਕੇ ਕਿਤਨਾ ਆਤਮਕ ਸੁੱਖ, ਆਨੰਦ ਤੇ ਹੁਲਾਸ ਪਰਾਪਤ ਹੋਵੇਗਾ ? ਇਹਨਾਂ ਸੁੱਖਾਂ, ਖੇੜਿਆਂ ਤੇ ਆਨੰਦ ਦੇ ਹੁਲਾਰਿਆਂ ਨੂੰ ਪਰਾਪਤ ਕਰਨ ਵਾਸਤੇ ਮੈਂ 21 ਦਸੰਬਰ 1985 ਨੂੰ ਲੁਧਿਆਣੇ ਦੀ ਭਾਗਸ਼ਾਲੀ ਆਬਾਦੀ ਆਤਮ ਨਗਰ ਵਿਚ ਸਿੰਘ ਸਾਹਿਬ ਭਾਈ ਕ੍ਰਿਪਾਲ ਸਿੰਘ ਖਾਲਸਾ ਜੀ ਦੇ ਨਿਵਾਸ ਅਸਥਾਨ 'ਤੇ ਪੁੱਜਣ ਵਿਚ ਸਫਲ ਹੋ ਗਿਆ ਤੇ ਦਰਸ਼ਨ ਪਰਸ ਕੇ ਪਰਫੁਲਿਤ ਹੋ ਗਿਆ।

ਹਾਂ, ਤੇ ਮੈਂ ਉਸ ਜੇਹੀ ਪਵਿੱਤਰ ਹਸਤੀ ਦੇ ਦਰਸ਼ਨ ਕਰਕੇ ਪਰਫੁਲਿਤ ਹੋਇਆ ਜਿਸਨੇ ਵਾਹੁ ਗੁਰੂ ਅਕਾਲ ਪੁਰਖ ਤੇ ਅਕਾਲੀ ਬਾਣੀ ਦਾ ਓਟ-ਆਸਰਾ ਲੈਂਦਿਆਂ ਹੋਇਆਂ ਆਪਣਾ ਆਦਰਸ਼ਕ ਜੀਵਨ ਪੂਰਨ ਸਾਦਗੀ, ਸੰਜਮੀ, ਸਿਦਕੀ ਤੇ ਫਕੀਰਾਨਾ ਠਾਠ-ਬਾਠ ਨਾਲ ਬਿਤਾਇਆ ਤੇ ਕੂੜੀਆਂ ਦੌਲਤਾਂ ਤੇ ਅਮੀਰਾਨਾ ਸ਼ਾਨੋ-ਸ਼ੌਕਤ ਨੂੰ ਜੁੱਤੀ ਦੀ ਨੋਕ ਨਾਲ ਠੁਕਰਾਇਆ। ਪੂਰਨ ਸਿੱਖੀ ਮਰਿਆਦਾ ਅਨੁਸਾਰ ਸੁਆਸ-ਸੁਆਸ ਨਾਮ ਜਪਦਿਆਂ ਆਪਣਾ ਨੇਮ ਨਿਭਾਇਆ।

ਦਰਸ਼ਨਾਂ ਵਿਚ ਖੀਵੇ ਹੁੰਦਿਆਂ ਮੈਂ ਖਾਲਸਾ ਜੀ ਨੂੰ ਉਹਨਾਂ ਦੇ ਸੰਘਰਸ਼ਮਈ ਜੀਵਨ ਬਾਰੇ ਬਾਰ-ਬਾਰ ਪੁਛਣਾ ਕੀਤੀ, ਪਰ ਉਹਨਾਂ ਦੀ ਨਿਰਮਾਣਤਾ ਨੇ ਉਨ੍ਹਾਂ ਦੀ ਪਵਿੱਤਰ ਰਸਨਾ ਨੂੰ ਆਪਣੇ ਬਾਰੇ ਇਕ ਸ਼ਬਦ ਕਹਿਣ ਦੀ ਭੀ ਆਗਿਆ ਨਾ ਦਿੱਤੀ। ਉਹ ਆਪਣੀ ਨੇਕ ਤੇ ਰਹਿਤਵਾਨ ਧਰਮ ਪਤਨੀ ਬਾਰੇ ਬੜਾ ਕੁਝ ਦਸਦੇ ਰਹੇ ਤੇ ਉਹਨਾਂ ਦੇ ਨਮਿੱਤ ਲਿਖੀ ਪੁਸਤਕ "ਗੁਰਮਤਿ ਆਦਰਸ਼ਕ ਜੀਵਨ" ਵੀ ਮੈਨੂੰ ਭੇਟ ਕੀਤੀ ਪਰ ਆਪਣੇ ਬਾਰੇ ਕੁੱਝ ਦੱਸਣ ਲਈ ਟੱਸ ਤੋਂ ਮੱਸ ਨਾ ਹੋਏ।

ਆਖ਼ਰਕਾਰ ਮੈਂ ਉਹਨਾਂ ਦੇ ਗੁਰਮਤਿ ਦੇ ਧਾਰਨੀ ਵਿਦਵਾਨ ਸਪੁੱਤਰ

ਗਿਆਨੀ ਤੇਗ ਬਹਾਦਰ ਸਿੰਘ ਜੀ ਨੂੰ ਬੇਨਤੀ ਕੀਤੀ ਕਿ ਉਹ ਆਪਣੇ ਸਤਿਕਾਰਯੋਗ ਪਿਤਾ ਜੀ ਦੀਆਂ ਅਨੇਕਾਂ ਪ੍ਰੇਰਨਾਦਾਇਕ ਜੀਵਨ ਘਟਨਾਵਾਂ ਵਿਚੋਂ ਕੋਈ ਵਿਸ਼ੇਸ਼ ਧਾਰਮਿਕ ਘਟਨਾ ਆਪਣੀ ਲੇਖਣੀ ਦੁਆਰਾ ਲਿਖ ਕੇ ਪਾਠਕਾਂ ਦੇ ਹਿੱਤ ਲਈ ਪ੍ਰਕਾਸ਼ਤ ਕਰਨ । ਸੋ ਉਹਨਾਂ ਦੀ ਆਪਣੀ ਲਿਖਤ ਵਿਚ ਲਿਖੀ ਭਾਵਪੂਰਤ ਵਾਰਤਾ ਪੜ੍ਹਨ ਦਾ ਮੈਨੂੰ ਤੇ ਪਾਠਕਾਂ ਨੂੰ ਪੜ੍ਹਾਣ ਦਾ ਸੁਭਾਗ ਪ੍ਰਾਪਤ ਹੋਇਆ ਹੈ।

ਇਕ ਬਜ਼ੁਰਗ ਚਿੱਟੀ ਖੁੰਬ ਵਰਗੇ ਬਸਤਰਾਂ ਵਾਲਾ ਸਾਡੀ ਵਰਕਸ਼ਾਪ ਦੇ ਅੰਦਰ ਪਏ ਬੈਂਚ ਉਤੇ ਹਰ ਰੋਜ਼ ਆ ਕੇ ਬੈਠ ਜਾਂਦਾ। ਜਦੋਂ ਦੁਪਿਹਰ ਦੇ ਖਾਣੇ ਦੀ ਛੁੱਟੀ ਹੁੰਦੀ ਤਾਂ ਉਹ ਵੀ ਉੱਠ ਕੇ ਚਲਿਆ ਜਾਂਦਾ। ਖਾਣਾ ਖਾ ਕੇ, ਜਾਂ ਆਰਾਮ ਫੁਰਮਾ ਕੇ ਮੁੜ ਉਥੇ ਹੀ ਆ ਬੈਠਦਾ। ਮੇਰੇ ਬਾਪੂ ਜੀ ਸਰਦਾਰ ਕ੍ਰਿਪਾਲ ਸਿੰਘ ਖਾਲਸਾ ਹੋਰਾਂ ਨੇ ਪੁਛਿਆ,"ਬਾਬਾ ਜੀ, ਦੱਸੋ ਮੇਰੇ ਲਾਇਕ ਕੋਈ ਹੁਕਮ ਹੈ ? ਕਿਸੇ ਨੂੰ ਮਿਲਣਾ ਹੈ ? ਜਾਂ ਕੋਈ ਹੋਰ ਕੰਮ ਹੈ ?"

"ਨਹੀਂ ਨਹੀਂ, ਮੈਂ ਤਾਂ ਐਵੇਂ ਹੀ ਖ਼ੁਸ਼ੀ ਨਾਲ ਆ ਬੈਠਦਾ ਹਾਂ। ਰੀਟਾਇਰਡ ਆਦਮੀ ਹਾਂ, ਟਾਈਮ ਪਾਸ ਕਰਨ ਲਈ ਆ ਜਾਂਦਾ ਹਾਂ, ਕੋਈ ਖ਼ਿਆਲ ਨਹੀਂ ਕਰਨਾ।"

ਪਰ ਉਹ ਮੇਰੇ ਬਾਪੂ ਜੀ ਦੀ ਹਰ ਗੱਲ ਵੱਲ ਬਹੁਤ ਧਿਆਨ ਦਿੰਦਾ, ਗੱਲ ਕੀ ਹਰ ਪੱਖੋਂ ਔਖ ਦੀ ਨਜ਼ਰ ਨਾਲ ਵਿਹੰਦਾ।

ਤਕਰੀਬਨ ਇਕ ਹਫਤੇ ਬਾਅਦ ਉਸ ਬਾਬਾ ਜੀ ਨੇ ਮੇਰੇ ਬਾਪੂ ਜੀ ਨੂੰ ਆਖਿਆ,"ਸਰਦਾਰ ਜੀ ! ਮੈਂ ਤੁਹਾਡੇ ਨਾਲ ਇਕ ਗੱਲ ਕਰਨੀ ਚਾਹੁੰਦਾ ਹਾਂ। ਕੀ ਤੁਹਾਡੇ ਕੋਲ ਵਕਤ ਹੈ ? ਤੁਸੀਂ ਸਾਰਾ ਦਿਨ ਹੀ ਕੰਮਕਾਰ ਵਿੱਚ ਖੱਚਿਤ ਰਹਿੰਦੇ ਹੋ।"

ਉਨ੍ਹਾਂ ਨੇ ਆਖਿਆ, "ਬਾਬਾ ਜੀ ਹੁਕਮ ਕਰੋ।"

ਬਾਬਾ ਜੀ ਨੇ ਦੱਸਿਆ, "ਮੈਨੂੰ ਸਮਰਾਲੇ ਆਇਆਂ ਇਕ ਮਹੀਨਾ ਹੋ ਗਿਆ ਹੈ। ਮੈਂ ਪਾਕਿਸਤਾਨ ਤੇ ਹਿੰਦੋਸਤਾਨ ਦੇ ਬਟਵਾਰੇ ਕਾਰਨ ਪੰਜਾਬ ਵਿਚ ਮਿੰਟਗੁਮਰੀ ਤੋਂ ਆਇਆ ਹਾਂ। ਸਮਰਾਲੇ ਵਿੱਚ ਆ ਕੇ ਮੈਂ ਤੁਹਾਡੇ ਪਿੰਡ ਦੇ ਬਜ਼ੁਰਗਾਂ ਤੋਂ ਦਰਿਆਫ਼ਤ ਕੀਤਾ ਹੈ ਕਿ ਤੁਹਾਡੇ ਪਿੰਡ ਵਿਚ ਕੋਈ ਨੇਕ, ਈਮਾਨਦਾਰ, ਧਰਮ ਦਾ ਪੱਕਾ ਤੇ ਅਸੂਲ ਦਾ ਬੰਦਾ ਹੈ, ਮੈਂ ਉਸ ਦੇ ਦਰਸ਼ਨ ਕਰਨਾ ਚਾਹੁੰਦਾ ਹਾਂ ਤੇ ਪੁੱਛ—ਗਿਛ ਮਗਰੋਂ ਸਭ ਨੇ ਆਪ ਜੀ ਦਾ ਨਾਮ ਲਿਆ ਹੈ। ਇਸੇ ਕਰਕੇ ਸੱਤਾਂ ਦਿਨਾਂ ਤੋਂ ਇਸ ਬੈਂਚ 'ਤੇ ਆ ਬੈਠਦਾ ਹਾਂ। ਤੁਹਾਡਾ ਲੋਕਾਂ ਪ੍ਰਤੀ ਰਵੱਈਆ ਦੇਖਦਾ ਹਾਂ। ਤੁਹਾਨੂੰ ਕਾਰੋਬਾਰ ਵਿੱਚ ਖੱਚਿਤ ਹੋਏ ਦਸਾਂ ਨੌਹਾਂ ਦੀ ਕਿਰਤ ਕਰਦੇ ਹੋਏ ਮੁੜ੍ਹਕੋ--ਮੁੜ੍ਹਕੀ ਹੋਏ ਦੇਖਦਾ ਹਾਂ। ਤੁਹਾਡਾ ਨੌਕਰਾਂ ਨਾਲ ਸਲੂਕ, ਤੁਹਾਡਾ ਆਪਣੇ ਬੱਚਿਆਂ ਨਾਲ ਸਲੂਕ ਦੇਖ ਕੇ ਮੈਂ ਬਹੁਤ ਪ੍ਰਭਾਵਿਤ ਹੋਇਆ ਹਾਂ, ਮੈਂ ਗੱਦ—ਗੱਦ ਹੋ ਉਠਿਆ ਹਾਂ। ਸੱਚ ਜਾਣੋਂ ਮੈਨੂੰ

ਤੁਹਾਡੇ ਅੰਦਰ ਧਾਰਮਿਕ, ਸਮਾਜਿਕ, ਆਰਥਿਕ ਤੇ ਭਾਈਚਾਰਕ ਪੱਖਾਂ ਦੇ ਵੰਨ–ਸਵੰਨੇ ਭੰਡਾਰ ਛੁਪੇ ਹੋਏ ਪ੍ਰਤੀਤ ਹੋਏ ਹਨ। ਮੈਨੂੰ ਸੱਤ ਦਿਨ ਤੁਹਾਡੇ ਬੈਂਚ 'ਤੇ ਬੈਠ ਕੇ, ਜੋ ਤੁਹਾਡੇ ਬਾਰੇ ਤੁਹਾਡੇ ਪਿੰਡ ਦੇ ਹਰ ਬਸ਼ਰ ਦੀ ਆਵਾਜ਼ ਸੀ, ਉਹ ਸੱਚ ਜਾਪੀ। ਇਸੇ ਲਈ ਮੈਂ ਤੁਹਾਡੇ ਨਾਲ ਗੱਲ ਕਰਨ ਨੂੰ ਕਾਹਲਾ ਪਿਆ ਹੋਇਆ ਹਾਂ। ਮੈਨੂੰ ਤਸੱਲੀ ਹੋ ਗਈ ਕਿ ਮੈਨੂੰ ਜ਼ਿੰਦਗੀ 'ਚ ਕੋਈ ਖ਼ੁਦਾਪ੍ਰਸਤ ਬੰਦਾ ਮਿਲਿਆ ਹੈ।"

ਬਾਬਾ ਜੀ ਨੇ ਫਿਰ ਕਿਹਾ, "ਸਰਦਾਰ ਜੀ ਗੱਲ ਪਰਦੇ ਦੀ ਹੈ। ਮੈਂ ਚਾਹੁੰਦਾ ਹਾਂ ਕਿ ਇਕਾਂਤ ਵਿੱਚ ਬੈਠ ਕੇ ਗੱਲ ਕੀਤੀ ਜਾਵੇ ਤਾਂ ਚੰਗਾ ਹੈ।"

ਮੇਰੇ ਬਾਪੂ ਜੀ ਨੇ ਕਿਹਾ, "ਬਹੁਤ ਅੱਛਾ, ਚਲੋ ਆਪਾਂ ਬੈਠਕ ਵਿਚ ਹੀ ਬੈਠ ਜਾਂਦੇ ਹਾਂ। ਉਥੇ ਕੋਈ ਕਿਸੇ ਦੀ ਦਖ਼ਲ–ਅੰਦਾਜ਼ੀ ਨਹੀਂ ਹੋਵੇਗੀ।"

ਬੈਠਕ ਵਿੱਚ ਬੈਠ ਕੇ ਬਾਬਾ ਜੀ ਨੇ ਦੱਸਣਾ ਸ਼ੁਰੂ ਕੀਤਾ, "ਮੈਂ ਮਿੰਟਗੁਮਰੀ ਦਾ ਵਾਸੀ ਹਾਂ। ਮੇਰੇ ਬੱਚੇ ਬਾਹਰਲੇ ਮੁਲਕਾਂ 'ਚ ਰਹਿੰਦੇ ਹਨ। ਉਹ ਨਵੇਂ ਜ਼ਮਾਨੇ ਦੇ ਬੱਚੇ ਹਨ, ਇਸ ਕਰਕੇ ਸਾਡੇ ਖ਼ਿਆਲਾਤ ਨਹੀਂ ਮਿਲਦੇ। ਮੈਂ ਉਨ੍ਹਾਂ ਕੋਲ ਜਾਣਾ ਪਸੰਦ ਨਹੀਂ ਕਰਦਾ। ਮੇਰੀ ਧਰਮ ਪਤਨੀ ਆਯੂ ਭੋਗ ਕੇ ਅਕਾਲ ਚਲਾਣਾ ਕਰ ਗਈ ਹੈ। ਹੁਣ ਮੈਂ ਇਕੱਲਾ ਹਾਂ। ਮੈਨੂੰ ਕਿਸੇ ਨੇਕ ਚਲਨ ਤੇ ਖ਼ੁਦਾ–ਪ੍ਰਸਤ ਬੰਦੇ ਦੀ ਭਾਲ ਸੀ, ਜਿਸਦੀ ਸੰਗਤ ਵਿਚ ਰਹਿਕੇ ਮੈਂ ਆਪਣੀ ਬਾਕੀ ਦੀ ਜ਼ਿੰਦਗੀ ਬਤੀਤ ਕਰ ਸਕਾਂ। ਮੈਂ ਬਹੁਤ ਥਾਈਂ ਢੂੰਡ ਭਾਲ ਵਿੱਚ ਭਟਕਦਾ ਰਿਹਾ, ਪਰ ਮੈਨੂੰ ਕੋਈ ਖ਼ੁਦਾ–ਪ੍ਰਸਤ, ਨੇਕ–ਦਿਲ, ਨੇਕ ਚਲਨ ਇਨਸਾਨ ਨਾ ਮਿਲ ਸਕਿਆ। ਤੁਹਾਡੇ ਕੋਲ ਆ ਕੇ ਮੇਰਾ ਹਿਰਦਾ ਠਰਿਆ ਹੈ, ਮਨ ਗੱਦ–ਗੱਦ ਹੋਇਆ ਹੈ। ਮੈਨੂੰ ਤਾਂ ਤੁਹਾਡੇ ਚੇਹਰੇ 'ਤੇ ਇਲਾਹੀ ਨੂਰ ਟਪਕਦਾ ਦਿਖਾਈ ਦਿੰਦਾ ਹੈ। ਤੁਹਾਨੂੰ ਦੇਖ ਕੇ, ਤੁਹਾਡੇ ਦਰਸ਼ਨ ਕਰਕੇ ਮੇਰੇ ਮਨ ਨੂੰ ਸ਼ਾਂਤੀ ਮਿਲੀ ਹੈ। ਧਰਵਾਸ ਮਿਲਿਆ ਹੈ ਕਿ ਦੁਨੀਆਂ ਵਿਚ ਕਿਸੇ ਚੀਜ਼ ਦੀ ਤੋਟ ਨਹੀਂ। ਇਸੇ ਕਰਕੇ ਸਰਦਾਰ ਜੀ, ਮੈਂ ਤੁਹਾਡੇ ਕੋਲ ਇਕ ਬੇਨਤੀ ਕਰਨੀ ਹੈ ਜੋ ਕਬੂਲ ਹੋ ਗਈ ਤਾਂ ਪਉਂਬਾਰਾਂ ਹੋ ਜਾਣਗੇ। ਮੈਨੂੰ ਤੁਸੀਂ ਆਪਣੇ ਬੁੰਗੇ ਵਿਚ ਨਿਵਾਸ ਪ੍ਰਦਾਨ ਕਰੋ, ਸੰਗਤ ਕਰਨ ਦਾ ਮੌਕਾ ਬਖ਼ਸ਼ਿਸ਼ ਕਰੋ ਤਾਂਕਿ ਮੈਂ ਆਪਣਾ ਜੀਵਨ ਸਫਲਾ ਕਰਨ ਜੋਗ ਹੋ ਸਕਾਂ।"

ਮੇਰੇ ਬਾਪੂ ਜੀ ਨੇ ਕਿਹਾ, "ਬਾਬਾ ਜੀ ਤੁਸੀਂ ਬਜ਼ੁਰਗ ਹੋ। ਅਸੀਂ ਤਾਂ ਤੁਹਾਡੇ ਬੱਚਿਆਂ ਦੇ ਸਮਾਨ ਹਾਂ, ਤੁਸੀਂ ਕਾਹਨੂੰ ਤਾਰੀਫ਼ਾਂ ਕਰਦੇ ਹੋ। ਮੈਂ ਤਾਂ ਇਕ ਜਨਸਾਧਾਰਨ ਹਾਂ, ਨਾਚੀਜ਼ ਹਾਂ। ਮੇਰੇ ਵਿਚ ਕੋਈ ਸਿਫ਼ਤ ਨਹੀਂ। ਮੈਂ ਤਾਂ ਸਦਾ ਅਕਾਲ ਪੁਰਖ ਦੇ ਦਰ 'ਤੇ ਅਰਜ਼ੋਈਆਂ ਕਰਦਾ ਰਹਿੰਦਾ ਹਾਂ ਕਿ ਗੁਰਮੁਖਾਂ ਦੀ ਸੰਗਤ ਤੇ ਗੁਰਮੁਖਾਂ ਦੇ ਦਰਸ਼ਨ ਦੀਦਾਰੇ ਬਖ਼ਸ਼ੇ ਤਾਂਕਿ ਗੁਰਸਿੱਖੀ ਜੀਵਨ ਨਸੀਬ ਹੋ ਸਕੇ।"

ਬਾਬਾ ਜੀ ਨੇ ਕਿਹਾ, "ਮੈਂ ਤੁਹਾਡੇ 'ਤੇ ਬੋਝ ਨਹੀਂ ਬਣਾਂਗਾ। ਮੇਰੇ ਕੋਲ ਸੱਤਰ ਹਜ਼ਾਰ ਰੁਪਿਆ ਹੈ।" ਉਨ੍ਹਾਂ ਨੇ ਪੰਜਾਬ ਨੈਸ਼ਨਲ ਬੈਂਕ ਦੀ ਕਾਪੀ ਕੱਢ ਕੇ ਦਿਖਾਈ। "ਕੁੱਝ ਗਹਿਣੇ ਹਨ, ਕੀਮਤੀ ਕਪੜੇ ਹਨ ਜੋ ਕਿ ਨਵੇਂ ਤੋਂ ਅਣਸੀਤੇ ਹਨ। ਉਹ ਸਭ

ਕੁੱਝ ਮੈਂ ਕੱਲ੍ਹ ਨੂੰ ਲੈ ਆਵਾਂਗਾ, ਤੁਹਾਨੂੰ ਦਿਖਾ ਦਿਆਂਗਾ। ਮੈਨੂੰ ਤੁਸੀਂ ਆਪਣੀ ਸੰਗਤ ਬਖ਼ਸ਼ਣ ਦੀ ਕ੍ਰਿਪਾਲਤਾ ਕਰਨੀ, ਮੈਂ ਖ਼ੁਦਾ–ਪ੍ਰਸਤ ਨੇਕ–ਚਲਨ ਇਨਸਾਨ ਦੀ ਸੰਗਤ ਵਿੱਚ ਰਹਿ ਕੇ ਬਾਕੀ ਰਹਿੰਦੀ ਜ਼ਿੰਦਗੀ ਦੇ ਦਿਨ ਬਤੀਤ ਕਰਨਾ ਚਾਹੁੰਦਾ ਹਾਂ। ਇਹ ਮੇਰੀ ਜ਼ਿੰਦਗੀ ਦੀ ਆਖ਼ਰੀ ਖ਼ਾਹਸ਼ ਹੈ। ਉਮੀਦ ਹੈ ਤੁਸੀਂ ਮੇਰੀ ਬੇਨਤੀ ਨੂੰ ਕਬੂਲ ਫ਼ਰਮਾਉਗੇ।"

"ਬਾਬਾ ਜੀ। ਅਰਜ਼ ਇਹ ਹੈ ਕਿ ਜੋ ਤੁਹਾਡੇ ਕੋਲ ਮਾਇਆ, ਨਕਦੀ, ਗਹਿਣੇ, ਕੱਪੜੇ ਯਾਨੀ ਕਿ ਧਨ ਪਦਾਰਥ ਹੈ, ਉਹ ਤਾਂ ਤੁਸੀਂ ਕਿਸੇ ਗੁਰਦਵਾਰੇ ਦਾਨ ਵਜੋਂ ਦੇ ਦਿਉ ਜਾਂ ਫਿਰ ਗ਼ਰੀਬਾਂ ਵਿੱਚ ਵੰਡ ਦਿਉ। ਕਿਉਂਕਿ ਮੈਂ ਆਪਣੇ ਬੱਚਿਆਂ ਨੂੰ ਇਹ ਜ਼ਹਿਰ ਨਹੀਂ ਦੇਣਾ ਚਾਹੁੰਦਾ, ਮੈਨੂੰ ਬੱਚਿਆਂ ਦੀ ਲੋੜ ਹੈ। ਇਹ ਅਕਾਲ ਪੁਰਖ ਦੀ ਦਾਤ ਹੈ। ਮੈਂ ਇਹਨਾਂ ਨੂੰ ਦਸਾਂ ਨੌਹਾਂ ਦੀ ਕ੍ਰਿਤ ਕਰਕੇ ਪ੍ਰਸ਼ਾਦਾ ਛਕਣ ਦੇ ਧਾਰਨੀ ਕਰਨਾ ਚਾਹੁੰਦਾ ਹਾਂ। ਜੇ ਇਹ ਮੁਫਤ ਦਾ ਮਾਲ ਛਕਣਾ ਸਿੱਖ ਗਏ ਤਾਂ ਇਹ ਉੱਦਮੀ ਨਹੀਂ ਰਹਿਣਗੇ। ਇਨ੍ਹਾਂ ਦੇ ਹੱਡੀਂ ਹਰਾਮ ਬੱਸ ਜਾਏਗਾ। ਆਲਸੀ ਹੋ ਜਾਣਗੇ, ਸਦਾ ਦੂਨੀਆਂ ਦੇ ਮਾਲ 'ਤੇ ਨਿਗਾਹ ਲਾ ਰੱਖਿਆ ਕਰਨਗੇ। ਸੋ ਤੁਸੀਂ ਇਸ ਗੱਲ ਤੋਂ ਤਾਂ ਦਾਸ ਨੂੰ ਮੁਆਫੀ ਦਿਉ। ਬਾਕੀ ਗੱਲ ਇਹ ਹੈ ਕਿ ਤੁਸੀਂ ਮੇਰੇ ਕੋਲ ਰਹੋ। ਜਿੰਨੀ ਦੇਰ ਮੈਂ ਜਿਉਂਦਾ ਹਾਂ, ਜਿਸ ਤਰ੍ਹਾਂ ਦਾ ਪ੍ਰਸ਼ਾਦਾ ਮੈਂ ਛਕਾਂਗਾ ਉਸੇ ਤਰ੍ਹਾਂ ਦਾ ਆਪ ਜੀ ਨੂੰ ਮਿਲਗਾ, ਇਸ ਗੱਲ ਦੀ ਚਿੰਤਾ ਕਰਨ ਦੀ ਲੋੜ ਨਹੀਂ।"

ਬਾਬਾ ਜੀ ਨੇ ਕਿਹਾ, "ਸੋਚ ਲਉ ਮੈਂ ਕੱਲ ਨੂੰ ਆਵਾਂਗਾ। ਤੁਸੀਂ ਬੱਚਿਆਂ ਨਾਲ ਵੀ ਸਲਾਹ ਕਰ ਲੈਣੀ।"

ਬਾਬਾ ਜੀ ਦੂਸਰੇ ਦਿਨ ਟਾਂਗੇ 'ਤੇ ਸਾਮਾਨ ਲੱਦ ਕੇ ਲੈ ਆਏ। ਕਮਰੇ ਵਿੱਚ ਸਾਮਾਨ ਰੱਖਿਆ ਗਿਆ। ਬਾਬਾ ਜੀ ਨੇ ਸਾਰੇ ਟਰੰਕ ਖੋਲ੍ਹ–ਖੋਲ੍ਹ ਕੇ ਦਿਖਾਏ। ਮਾਲ ਤਾਂ ਮੋਟਾ ਹੀ ਸੀ ਪਰ ਮੇਰੇ ਬਾਪੂ ਜੀ ਨੇ ਕਿਹਾ, "ਬਾਬਾ ਜੀ, ਇਹ ਗੱਲ ਨਹੀਂ ਬਣਨੀ, ਅਕਾਲ ਪੁਰਖ ਦੀ ਮੇਰੇ ਪਰ ਬਹੁਤ ਦਇਆ ਹੈ। ਉਹਨੇ ਕੋਈ ਕਸਰ ਬਾਕੀ ਨਹੀਂ ਰੱਖੀ। ਉਹਦਾ ਦਿੱਤਾ ਹੋਇਆ ਬਹੁਤ ਕੁਝ ਹੈ। ਅਸੀਂ ਹੀ ਅਕ੍ਰਿਤਘਣ ਹਾਂ ਜੋ ਉਹਦਾ ਸ਼ੁਕਰੀਆ ਅਦਾ ਨਹੀਂ ਕਰਦੇ। ਉਹਨੂੰ ਯਾਦ ਨਹੀਂ ਰੱਖਦੇ। ਉਹ ਬੜਾ ਬੇਅੰਤ ਹੈ। ਬਾਬਾ ਜੀ, ਮੈਂ ਤਾਂ ਆਪਣੇ ਪਿਤਾ ਜੀ ਤੋਂ ਜੁਦਾ ਹੋਣ ਸਮੇਂ ਕੁੱਝ ਨਹੀਂ ਲਿਆ ਸੀ। ਇਸ ਕਰਕੇ ਤੁਸੀਂ ਵੀ ਮੈਨੂੰ ਇਸ ਗੱਲੋਂ ਤਾਂ ਮੁਆਫ ਕਰੋ। ਇਹ ਗੱਲ ਤਾਂ ਹਰਗਿਜ਼, ਹਰਗਿਜ਼ ਨਹੀਂ ਹੋ ਸਕਦੀ।

"ਚੰਗਾ ਹੁਕਮ ਅਕਾਲ, ਆਪ ਜੀ ਦੀ ਮਰਜ਼ੀ, ਤੁਸੀਂ ਮੇਰਾ ਸਾਮਾਨ ਇਥੇ ਹੀ ਪਿਆ ਰਹਿਣ ਦਿਉ, ਮੈਂ ਪਹਿਲਾਂ ਆਪ ਜੀ ਦੇ ਪਿਤਾ ਨਾਲ ਗੱਲ ਕਰ ਆਵਾਂ ਫਿਰ ਮੈਂ ਸਾਮਾਨ ਲੈ ਜਾਵਾਂਗਾ।"

ਬਾਬਾ ਜੀ ਮੇਰੇ ਬਾਬਾ ਜੀ ਸਰਦਾਰ ਇੰਦਰ ਸਿੰਘ ਹੋਰਾਂ ਕੋਲ ਗਏ ਤੇ ਆਖਿਆ, "ਤੁਸੀਂ ਹੀ ਭਾਈ ਸਾਹਿਬ ਨੂੰ ਇਸ ਗੱਲ 'ਤੇ ਰਾਜ਼ੀ ਕਰੋ ਕਿ ਉਹ ਮੇਰਾ

ਸਾਮਾਨ ਰੱਖ ਲੈਣ। ਮੈਂ ਤਾਂ ਪ੍ਰਸ਼ਾਦਾ ਹੀ ਛਕਣਾ ਹੈ। ਮੈਂ ਕੋਈ ਮੁਫਤ ਥੋੜ੍ਹੀ ਹੀ ਦੇ ਰਿਹਾ ਹਾਂ। ਸਾਰੀ ਉਮਰ ਦੇ ਪ੍ਰਸ਼ਾਦਿਆਂ ਦਾ ਸਵਾਲ ਹੈ।"

ਮੇਰੇ ਬਾਬਾ ਜੀ ਨੇ ਪੁੱਛਿਆ ਕਿ "ਕ੍ਰਿਪਾਲ ਸਿੰਘ ਕੀ ਕਹਿੰਦਾ ਹੈ"? ਬਾਬਾ ਜੀ ਨੇ ਦੱਸਿਆ ਕਿ "ਉਹ ਤਾਂ ਜੁਆਬ ਦਿੰਦੇ ਹਨ। ਉਹ ਕਹਿੰਦੇ ਹਨ ਕਿ ਇਹ ਦੌਲਤ ਤੁਸੀਂ ਗ਼ਰੀਬਾਂ ਨੂੰ ਵੰਡ ਦਿਉ ਜਾਂ ਗੁਰਦੁਆਰੇ ਦਾਨ ਵਜੋਂ ਦੇ ਦਿਉ ਤੇ ਮੇਰੇ ਕੋਲ ਆ ਜਾਓ। ਮੇਰੇ ਕੋਲ ਰਹੋ, ਮੈਂ ਤੁਹਾਡੀ ਸਾਰੀ ਉਮਰ ਦੀ ਜ਼ੁੰਮੇਵਾਰੀ ਲੈਂਦਾ ਹਾਂ। ਜਿਸ ਤਰ੍ਹਾਂ ਦੇ ਪ੍ਰਸ਼ਾਦੇ ਤੇ ਕੱਪੜੇ ਮੈਨੂੰ ਮਿਲਣਗੇ ਉਸੇ ਤਰ੍ਹਾਂ ਦੇ ਤੁਹਾਨੂੰ ਮਿਲਣਗੇ। ਲੰਗਰ ਤੇ ਗੋਲਕ ਸੱਭ ਕੁਝ ਗੁਰੂ ਦਾ ਹੈ।"

ਮੇਰੇ ਬਾਬਾ ਜੀ ਨੇ ਕਿਹਾ, "ਜੇ ਉਨ੍ਹੇ ਤੁਹਾਨੂੰ ਜੁਆਬ ਦੇ ਦਿੱਤਾ ਹੈ ਤਾਂ ਉਹਨੇ ਨਹੀਂ ਮੰਨਣਾ। ਫਿਰ ਉਹਨੂੰ ਮੇਰਾ ਕਹਿਣਾ ਫ਼ਜ਼ੂਲ ਹੀ ਹੋਵੇਗਾ, ਕਿਉਂਕਿ ਉਹ ਇਕ ਅਸੂਲ ਦਾ ਬੰਦਾ ਹੈ। ਉਹ ਆਪਣੇ ਅਸੂਲ ਨੂੰ ਕਿਸੇ ਕੀਮਤ 'ਤੇ ਵੀ ਕੁਰਬਾਨ ਨਹੀਂ ਕਰਦਾ। ਸੋ ਤੁਸੀਂ ਆਪ ਹੀ ਕੋਸ਼ਿਸ਼ ਕਰੋ। ਉਹਨੇ ਕਿਸੇ ਦੀ ਗੱਲ ਨਹੀਂ ਮੰਨਣੀ।"

ਬਾਬਾ ਜੀ ਅਗਲੇ ਦਿਨ ਮੁੜ ਬਾਪੂ ਜੀ ਕੋਲ ਆਏ ਤੇ ਕਹਿਣ ਲੱਗੇ, "ਭਾਈ ਕ੍ਰਿਪਾਲ ਸਿੰਘ ਜੀ। ਤੂੰ ਮੇਰਾ ਬਾਪ ਹੈ, ਤੂੰ ਮੇਰੀ ਮਾਂ ਹੈਂ, ਤੂੰ ਮੇਰਾ ਭਾਈ ਹੈਂ, ਭੈਣ ਹੈਂ, ਤੂੰ ਮੇਰਾ ਇਸ਼ਟ ਹੈਂ, ਤੂੰ ਮੇਰਾ ਸਭ ਕੁੱਝ ਹੈਂ, ਤੂੰ ਮੇਰ। ਗੱਲ ਮੰਨ ਜਾ, ਮੈਨੂੰ ਧੱਕਾ ਨਾ ਦੇ, ਘਰ ਆਏ ਦਾ ਮਾਣ ਰੱਖ।"

ਬਾਪੂ ਜੀ ਨੇ ਕਿਹਾ, "ਮੈਂ ਤੁਹਾਡਾ ਸਤਿਕਾਰ ਕਰਦਾ ਹਾਂ। ਤੁਸੀਂ ਪਿਤਾ ਸਮਾਨ ਹੋ। ਬਜ਼ੁਰਗ ਹੋ। ਮੈਂ ਤੁਹਾਨੂੰ ਕਿੱਦਾਂ ਧੱਕਾ ਦੇ ਸਕਦਾ ਹਾਂ ਪਰ ਇਸ ਮਾਇਆ ਜਾਲ ਵਿੱਚ ਜਾਣ ਬੁੱਝ ਕੇ ਬੱਚਿਆਂ ਨੂੰ ਨਹੀਂ ਫਸਾਉਣਾ ਚਾਹੁੰਦਾ। ਹਾਂ ਤੁਹਾਡੀ ਸੇਵਾ ਸੰਭਾਲ ਦਾ ਮੈਂ ਆਪਣੀ ਸਾਰੀ ਜ਼ਿੰਦਗੀ ਲਈ ਜ਼ੁੰਮੇਵਾਰੀ ਲੈਂਦਾ ਹਾਂ।"

ਬਾਬਾ ਜੀ ਕਹਿਣ ਲੱਗੇ, "ਜੇਕਰ ਤੁਸੀਂ ਮੇਰੀ ਇਸ ਬੇਨਤੀ ਨੂੰ ਕਬੂਲ ਨਹੀਂ ਕਰਦੇ ਤਾਂ ਤੁਸੀਂ ਮੈਨੂੰ ਪਰਸੋਂ ਤੋਂ ਬਾਅਦ ਇਸ ਦੁਨੀਆਂ 'ਤੇ ਨਹੀਂ ਦੇਖੋਗੇ।" ਇਹ ਕਹਿ ਕੇ ਉਹ ਬਾਬਾ ਜੀ ਉਸੇ ਵੇਲੇ ਜਾ ਕੇ ਟਾਂਗਾ ਲੈ ਆਏ, ਸਾਮਾਨ ਲੱਦਿਆ ਗਿਆ। ਪਤਾ ਨਹੀਂ ਫਿਰ ਕਿਧਰ ਨੂੰ ਚਲੇ ਗਏ, ਮੁੜ ਉਨ੍ਹਾਂ ਦੇ ਦਰਸ਼ਨ ਨਹੀਂ ਹੋਏ ਤੇ ਨਾ ਹੀ ਉਨ੍ਹਾਂ ਦੀ ਕੋਈ ਉੱਘ-ਸੁੱਘ ਮਿਲੀ।



# 7

# ਕਉਨ ਭਲੇ ਕੋ ਮੰਦੇ

ਤਾਹਰਪੁਰਾ—ਅੰਮ੍ਰਿਤਸਰ
ਪੰਜਾਬ 19—9—1948

ਅੰਮ੍ਰਿਤਸਰ ਜ਼ਿਲ੍ਹੇ ਦੇ ਪ੍ਰਸਿੱਧ ਕਸਬੇ ਤਰਸਿੱਕੇ ਦੀ ਸੱਜੀ ਵੱਖੀ ਤੇ ਦੋ ਕੁ ਮੀਲਾਂ 'ਤੇ ਵਸਦਾ ਮੇਰੀ ਪਤਨੀ ਦਾ ਪੇਕਾ ਪਿੰਡ ਇਕ ਬਹੁਤ ਹੀ ਛੋਟਾ ਜਿਹਾ ਸਾਧਾਰਨ ਪਿੰਡ ਹੈ, ਇਹੋ ਕੋਈ ਸੌ, ਸਵਾ ਸੌ ਕੱਚੇ-ਪੱਕੇ ਘਰਾਂ ਦਾ ਪਿੰਡਾਂ ਜਿਹਾ ਪਿੰਡ। ਅਫ਼ਰੀਕਾ ਤੋਂ ਕੁਝ ਮਹੀਨਿਆਂ ਦੀਆਂ ਛੁੱਟੀਆਂ ਕੱਟਣ ਆਇਆ, ਮੈਨੂੰ ਕੁੱਝ ਹਫ਼ਤੇ ਇਸ ਪਿੰਡ ਰਹਿਣ ਦਾ ਅਵਸਰ ਪ੍ਰਾਪਤ ਹੋਇਆ। ਪਿੰਡ ਦੇ ਵਸਨੀਕਾਂ ਦੇ ਸਰਲ ਸੁਭਾਵ ਤੇ ਸੁਖਾਵੀਂ ਰੁੱਤ ਦੇ ਸੁਖਾਵੇਂ ਮਾਹੌਲ ਤੋਂ ਮੈਂ ਕਾਫ਼ੀ ਪ੍ਰਭਾਵਤ ਹੋਇਆ। ਇਸ ਛੋਟੇ ਜਿਹੇ ਪਿੰਡ ਵਿਚ ਵਿਸ਼ਾਲ ਹਿਰਦਿਆਂ ਵਾਲੇ ਵੀ ਬਹੁਤੇਰੇ ਅਤੇ ਤੰਗ ਨਜ਼ਰ ਤੇ ਤੰਗ ਦਿਲ ਵਾਲੇ ਵੀ ਘਨੇਰੇ ਵਸਨੀਕ ਦੇਖਣ ਵਿਚ ਆਏ। ਪਿੰਡ ਵਿਚ ਕੋਈ ਖ਼ੁਸ਼ੀ ਹੋਵੇ ਜਾਂ ਗ਼ਮੀ, ਕੋਈ ਦਿਹਾਰ ਹੋਵੇ ਭਾਵੇਂ ਤਿਉਹਾਰ, ਸੋਕਾ ਹੋਵੇ ਭਾਵੇਂ ਡੋਬਾ, ਕਾਲ ਹੋਵੇ ਭਾਵੇਂ ਸੁਕਾਲ, ਸਾਰੇ ਹੀ ਵਸਨੀਕ ਸਾਂਝੀਆਂ ਕੋਸ਼ਿਸ਼ਾਂ ਤੇ ਤਾਕਤਾਂ ਦੇ ਬਲ 'ਤੇ ਹਰ ਖ਼ੁਸ਼ੀ, ਗ਼ਮੀ, ਬੀਮਾਰੀ, ਬੇਕਾਰੀ ਤੇ ਲਾਚਾਰੀ ਦਾ ਮੁਕਾਬਲਾ ਕਰਦੇ ਸਨ।

ਉਹਨੀਂ ਦਿਨੀਂ ਪਿੰਡਾਂ ਵਿਚ ਬਿਜਲੀ ਨਾ ਹੋਣ ਕਾਰਣ ਲੋਕ ਅਕਸਰ ਦਿਨ ਰਹਿੰਦੇ ਖਾ ਪਕਾ ਲੈਂਦੇ ਸਨ ਤੇ ਬਾਕੀ ਘਰਾਂ ਦੇ ਕੰਮ ਕਾਰ ਸਰ੍ਹੋਂ ਦੇ ਤੇਲ ਦੇ ਦੀਵਿਆਂ ਜਾਂ ਮਿੱਟੀ ਦੇ ਤੇਲ ਦੇ ਲੈਂਪਾਂ ਦੀ ਨਿੰਮੀ-ਨਿੰਮੀ ਲੋਅ ਵਿਚ ਮੁਕਾ ਲੈਂਦੇ ਸਨ।

ਰਾਤ ਦੇ ਅੱਠ ਕੁ ਵਜੇ ਖਾ ਪੀ ਕੇ, ਕੋਠੇ ਉਪਰ ਮੰਜਾ ਡਾਹ ਕੇ ਅਜੇ ਲੰਮਾ ਪਿਆ ਹੀ ਸਾਂ ਕਿ ਮੇਰੇ ਕੰਨਾਂ ਵਿਚ ਗੁਰਬਾਣੀ ਦੇ ਇਲਾਹੀ ਕੀਰਤਨ ਦੀ ਧੁਨ ਪਈ। ਗੁਰੂ ਬਾਬੇ ਦੀ ਕਿਰਪਾ ਦੁਆਰਾ ਮੈਂ ਕੀਰਤਨ ਦਾ ਰਸੀਆ ਹਾਂ। ਹਰ ਵੱਡੇ ਸ਼ਹਿਰ ਜਾਂ ਕਸਬੇ ਵਿਚ ਬੜੇ ਹੀ ਕੀਰਤਨ ਕਥਾਵਾਂ ਦੇ ਪਰਵਾਹ ਚਲਦੇ ਰਹਿੰਦੇ ਹਨ ਤੇ ਉਥੇ ਬੁਲਾਵਾ ਆਉਣ 'ਤੇ ਹੀ ਲੋਕ ਜਾਂਦੇ ਹਨ ਪਰ ਇਹ ਤਾਂ ਇਕ ਛੋਟਾ ਜਿਹਾ ਪਿੰਡ, ਟਿਕੀ ਹੋਈ ਚਾਨਣੀ ਰਾਤ ਤੇ ਫਿਰ ਧੁਰ ਕੀ ਆਈ ਰੱਬੀ ਬਾਣੀ ਦਾ ਕੀਰਤਨ ਹੁੰਦਾ ਹੋਵੇ ਤੇ ਗੁਰੂ ਦਾ ਸਿੱਖ ਵਿਹਲਾ ਬਹਿ ਕੇ, ਗੱਪਾਂ ਮਾਰ ਕੇ, ਜਾਂ ਫਿਰ ਮੰਜੇ 'ਤੇ ਪਲਸੇਟੇ ਮਾਰ ਕੇ ਕੀਰਤਨ ਦਾ ਸਮਾਂ ਵਿਹਾ ਦੇਵੇ ਤਾਂ ਬੜੀ ਅਸ਼ਰਧਾ ਤੇ ਬੇਮੁਖਤਾਈ ਦੀ ਬਾਤ ਹੈ।

ਇਹ ਕੀਰਤਨ ਕਿਸ ਦੇ ਘਰ ਹੋ ਰਿਹਾ ਹੈ ? ਉਹਨਾਂ ਨੇ ਸਾਨੂੰ ਕਿਉਂ ਨਹੀਂ

ਬੁਲਾਇਆ ਤੇ ਜੇ ਨਹੀਂ ਬੁਲਾਇਆ ਤਾਂ ਸਿੱਖ ਹੋਣ ਦੇ ਨਾਤੇ ਸਾਡਾ ਜਾਣਾ ਬਣਦਾ ਹੈ ਕਿ ਨਹੀਂ ? ਜਿੱਥੇ ਕਿਤੇ ਵੀ ਇਲਾਹੀ ਕੀਰਤਨ ਹੋ ਰਿਹਾ ਹੋਵੇ ਉਥੇ ਗੁਰੂ ਦਾ ਵਾਸ ਹੋ ਜਾਂਦਾ ਹੈ ਤੇ ਜਿਥੇ ਗੁਰੂ ਦਾ ਵਾਸ ਹੁੰਦਾ ਹੈ ਉਹ ਅਸਥਾਨ, ਉਹ ਦਵਾਰ ਹੀ ਗੁਰੂ ਦਾ ਦਵਾਰਾ ਬਣ ਜਾਂਦਾ ਹੈ। ਕਿਸੇ ਅਮਕੇ-ਦਮਕੇ ਦਾ ਦਵਾਰਾ ਨਹੀਂ ਰਹਿੰਦਾ। ਤਾਂ ਤੇ ਮੈਂ ਗੁਰੂ ਦੇ ਦਵਾਰੇ ਜਾਣਾ ਹੈ ਤੇ ਫਿਰ ਬੁਲਾਵੇ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਇਹਨਾ ਖ਼ਿਆਲਾਂ ਨੂੰ ਵਿਚਾਰਦਾ ਹੋਇਆ ਮੈਂ ਉਠਿਆ, ਤਿਆਰ ਹੋਇਆ ਤੇ ਕੀਰਤਨ ਸਰਵਣ ਕਰਨ ਤੇ ਗੁਰੂ ਬਾਬੇ ਦੀਆਂ ਹਾਜ਼ਰੀਆਂ ਭਰਨ ਲਈ ਆਖ਼ਰ ਗੁਰੂ ਦੇ ਦਵਾਰੇ ਪੁੱਜ ਗਿਆ।

ਇਸ ਗੁਰੂ ਦੇ ਦਵਾਰੇ ਵਿਚ ਕੁੱਝ ਗੁਰੂ ਦੇ ਸ਼ਰਧਾਲੂ ਰਵਿਦਾਸੀਏ ਸਿੰਘ ਮਹਾਰਾਜ ਦੀ ਹਜ਼ੂਰੀ ਵਿਚ ਸ਼ਰਧਾ ਨਾਲ ਕੀਰਤਨ ਵਿਚ ਜੁੜੇ ਬੈਠੇ ਸਨ। ਤਿੰਨ ਕੀਰਤਨੀਏ ਸਿੰਘ ਕੀਰਤਨ ਕਰ ਰਹੇ ਸਨ। ਇਕ ਸਿੰਘ ਹਾਰਮੋਨੀਅਮ ਵਜਾ ਰਿਹਾ ਸੀ, ਦੂਸਰਾ ਢੋਲਕ ਵਜਾ ਰਿਹਾ ਸੀ ਤੇ ਤੀਸਰਾ ਚਿਮਟੇ ਨਾਲ ਰਾਗੀ ਸਿੰਘਾਂ ਦੀਆਂ ਸੁਰੀਲੀਆਂ ਅਵਾਜ਼ਾਂ ਤੇ ਸਾਜ਼ਾਂ ਦੀਆਂ ਗਤਾਂ ਨਾਲ ਤਾਲ ਮਿਲਾ ਕੇ ਸੋਹਣਾ ਸਾਥ ਨਿਭਾ ਰਿਹਾ ਸੀ। ਸਿੱਧੀਆਂ ਤੇ ਆਮ ਪਰਚਲਤ ਧਾਰਨਾਂ ਬੜੀਆਂ ਪਰੇਮ ਨਾਲ ਗਾਈਆਂ ਜਾ ਰਹੀਆਂ ਸਨ। ਕੀਰਤਨੀਏ ਸਿੰਘ ਤੇ ਸਰੋਤੇ ਗੁਰਬਾਣੀ ਦੇ ਕੀਰਤਨ ਦਾ ਰੰਗ ਮਾਣ ਰਹੇ ਸਨ। ਇਹਨਾਂ ਨਾਲ ਜੁੜ ਕੇ ਮੈਂ ਵੀ ਆਨੰਦ ਮਾਣ ਰਿਹਾ ਸਾਂ। ਕੋਈ ਘੰਟਾ ਭਰ ਕੀਰਤਨ ਤੇ ਸਤਿਸੰਗ ਮਾਣਿਆ। ਫਿਰ ਅਰਦਾਸ, ਹੁਕਮਨਾਮਾ ਤੇ ਅੰਤ ਪਰਸ਼ਾਦ ਵਰਤਣ ਤੋਂ ਬਾਅਦ ਦੀਵਾਨ ਦੀ ਸਮਾਪਤੀ ਹੋਈ। ਮੈਂ ਵੀ ਘਰ ਪਰਤ ਆਇਆ। ਮੇਰੀ ਹੈਰਾਨੀ ਸਿਖਰਾਂ ਨੂੰ ਛੋਹ ਗਈ ਜਦ ਗੁਰੂ ਘਰ ਦਾ ਪਰਸ਼ਾਦ ਲੈਣ ਤੋਂ ਘਰਦਿਆਂ ਤੇ ਗੁਆਂਢੀਆਂ ਨੇ ਇਨਕਾਰ ਕਰ ਦਿੱਤਾ, ਸਗੋਂ ਮੇਰਾ ਕੀਰਤਨ ਵਾਲੇ ਘਰ ਜਾਣਾ ਵੀ ਉਹਨਾਂ ਨੂੰ ਭਲਾ ਨਹੀਂ, ਬੁਰਾ ਹੀ ਲੱਗਾ। ਬੁਰਾ ਲੱਗਣ ਦਾ ਕਾਰਨ ਮੈਨੂੰ ਕੋਈ ਨਜ਼ਰ ਨਹੀਂ ਆਉਂਦਾ ਸੀ। ਕੀਰਤਨ ਕਥਾਵਾਂ ਸਰਵਣ ਕਰਨਾ ਤੇ ਗੁਰਮਤਿ ਅਨੁਸਾਰ ਇਸ ਸ਼ੁਭ ਅਵਸਰ 'ਤੇ ਦੀਵਾਨ ਵਿਚ ਸ਼ਾਮਿਲ ਹੋਣਾ ਤਾਂ ਗੁਰੂ ਦੀ .ਖ਼ੁਸ਼ੀ ਪਰਾਪਤ ਕਰਨਾ ਹੈ। ਇਹ ਤਾਂ ਗੁਰੂ ਦੇ ਸਿੱਖ ਲਈ ਵਡਿਆਈ ਦੀ ਬਾਤ ਹੈ ਫਿਰ ਮੇਰੇ ਸਤਿਸੰਗ ਵਿਚ ਜਾਣ ਦਾ ਬੁਰਾ ਕਿਉਂ ਮਨਾਇਆ ਗਿਆ ਤੇ ਗੁਰੂ ਦਾ ਸੀਤ ਪਰਸ਼ਾਦ ਲੈਣੋਂ ਇਨਕਾਰ ਕਿਉਂ ਸੁਣਾਇਆ ਗਿਆ?

ਅਗਲੀ ਸਵੇਰ ਮੈਨੂੰ ਪਿੰਡ ਦੇ ਕੁਝ ਸਰਕਰਦਾ ਮੋਹਤਬਰ ਸਰਦਾਰਾਂ, ਜਿਹਨਾਂ ਵਿਚ ਪਿੰਡ ਦਾ ਨੰਬਰਦਾਰ ਵੀ ਸ਼ਾਮਿਲ ਸੀ, ਮਿਲੇ ਤੇ ਉਹਨਾਂ ਨੇ ਬੜੇ ਹਿਰਖ ਨਾਲ ਹੇਠਲੇ ਸਵਾਲ ਜਵਾਬ ਕੀਤੇ:

"ਪਰਾਹੁਣਿਆ, ਤੂੰ ਕਲ੍ਹ ਬੜਾ ਮਾੜਾ ਕੰਮ ਕੀਤਾ ? ਤੈਨੂੰ ਤਾਂ ਅਸੀਂ ਬੜਾ ਭਲਾ ਪੁਰਸ਼ ਸਮਝਿਆ ਸੀ ? ਪਰ ਤੂੰ ਤਾਂ ਬਾਹਲਾ ਮਾੜਾ ਕੰਮ ਕੀਤਾ ?"

"ਨੰਬਰਦਾਰ ਜੀ, ਜ਼ਰਾ ਖੋਹਲ ਕੇ ਦੱਸੋ, ਮੈਂ ਮੂਰਖ ਕਿਹੜਾ ਮਾੜਾ ਕੰਮ ਕਰ

ਬੈਠਾ ਹਾਂ ?"

"ਤੈਨੂੰ ਇਹਨਾਂ ਮਜ਼ਹਬੀਆਂ ਦੇ ਘਰ ਕੀਰਤਨ 'ਤੇ ਜਾਣਾ ਨਹੀਂ ਚਾਹੀਦਾ ਸੀ ਤੇ ਜੇ ਗਿਆ ਹੀ ਸੀ ਤਾਂ ਪਰਸ਼ਾਦ ਲੈ ਕੇ ਆਪ ਖਾਣਾ ਤੇ ਹੋਰਨਾਂ ਨੂੰ ਖਵਾਉਣ ਦੀ ਮੂਰਖਤਾ ਕਰਨ ਦੀ ਕੀ ਲੋੜ ਸੀ ?"

"ਸਰਦਾਰ ਸਾਹਿਬ, ਮੈਨੂੰ ਕੀਰਤਨ ਸਰਵਣ ਕਰਨ ਦਾ ਘਣਾ ਚਾਉ ਚੜ੍ਹਿਆ ਰਹਿੰਦਾ ਹੈ ਤੇ ਮੈਂ ਆਪਣਾ ਇਹ ਚਾਉ ਪੂਰਾ ਕਰਨ ਵਾਸਤੇ ਕੀਰਤਨ ਸੁਣਨ ਗਿਆ ਤੇ ਗੁਰੂ ਦਾ ਪਰਸ਼ਾਦ ਵੀ ਲਿਆ, ਖੁਦ ਛਕਿਆ ਤੇ ਹੋਰਾਂ ਨੂੰ ਵੀ ਛਕਣ ਲਈ ਭੇਟ ਕੀਤਾ ਪਰ ਅਫਸੋਸ ਉਹਨਾਂ ਨਹੀਂ ਛਕਿਆ ਤੇ ਗੁਰੂ ਦੇ ਪਰਸ਼ਾਦ ਦੀ ਘੋਰ ਨਿਰਾਦਰੀ ਕਰਕੇ ਮੇਰਾ ਮਨ ਦੁਖੀ ਕੀਤਾ ਹੈ। ਗੁਰੂ ਘਰ ਦਾ ਪਰਸ਼ਾਦ ਤਾਂ ਗੁਰੂ ਦੇ ਸਿੱਖ ਹੱਥ ਜੋੜ ਕੇ ਮੰਗਦੇ ਤੇ ਛਕਦੇ ਹਨ।"

"ਗੱਲ ਤਾਂ ਤੇਰੀ ਠੀਕ ਹੈ, ਪਰਾਹੁਣਿਅ। ਗੁਰੂ ਘਰ ਦਾ ਪਰਸ਼ਾਦ ਨਾ ਲੈਣਾ ਅਪਰਾਧ ਹੈ, ਪਰ ਅਸੀਂ ਵੱਡੇ ਸਰਦਾਰ ਤੇ ਪਿੰਡ ਦੇ ਮਾਲਕ ਹਾਂ, ਮਜ਼੍ਹਬੀਆਂ ਦੇ ਘਰ ਦਾ ਪਾਣੀ ਵੀ ਨਹੀ ਪੀਂਦੇ, ਫਿਰ ਪਰਸ਼ਾਦ ਕਿਵੇਂ ਛੱਕ ਸਕਦੇ ਹਾਂ ?"

"ਵਾਹ ਸਰਦਾਰ ਜੀ, ਖ਼ੂਬ, ਬਹੁਤ ਖ਼ੂਬ ! ਤੁਸੀਂ ਸਰਦਾਰ ਲੋਕ ਉਹਨਾਂ ਰੰਘਰੇਟਿਆਂ ਤੇ ਗੁਰੂ ਕੇ ਬੇਟਿਆਂ ਦੇ ਘਰ ਦਾ ਪਾਣੀ ਤੇ ਨਹੀਂ ਪੀ ਸਕਦੇ, ਪਰ ਵਗਦੇ ਵੇਲਣੇ 'ਤੇ ਉਹਨਾਂ ਦਾ ਬਣਾਇਆ ਗੁੜ ਤੇ ਸ਼ੱਕਰ ਤੇ ਘਰਾਂ ਤੋਂ ਬਾਹਰ ਉਜਾੜਾਂ ਵਿਚ ਉਹਨਾਂ ਦੇ ਹੱਥੀਂ ਕੱਢੀ ਹੋਈ ਸ਼ਰਾਬ ਦੇ ਮੱਟਾਂ ਦੇ ਮੱਟ ਕਿਉਂ ਪੀ ਜਾਂਦੇ ਹੋ ?"

"ਪਰਾਹੁਣਿਆ, ਤੇਰੀਆਂ ਗੱਲਾਂ ਸੁੱਟ ਪਾਉਣ ਵਾਲੀਆਂ ਤਾਂ ਨਹੀਂ ਪਰ ਫਿਰ ਵੀ ਅਸੀਂ ਇਹਨਾਂ ਨੂੰ ਮੰਨ ਕੇ ਇਹਨਾਂ 'ਤੇ ਅਮਲ ਕਰਨ ਤੋਂ ਨਾਬਰ ਹਾਂ ਪਰ ਕੀ ਕਰੀਏ, ਤੈਨੂੰ ਸਾਡੀਆਂ ਔਕੜਾਂ-ਸੌਕੜਾਂ ਦੀ ਕੋਈ ਖ਼ਬਰ ਨਹੀਂ ਅਜੇ। ਤੈਨੂੰ ਆਏ ਨੂੰ ਅਜੇ ਹਫ਼ਤਾ ਵੀ ਨਹੀਂ ਹੋਇਆ, ਤੂੰ ਕਈ ਗੱਲਾਂ ਉਲਟ-ਪੁਲਟ ਕੀਤੀਆਂ, ਅਸੀਂ ਔਖੇ ਸੌਖੇ ਹੋ ਕੇ ਜਰ ਲਈਆਂ, ਪਰ ਇਹ ਕੀਰਤਨ ਤੇ ਪਰਸ਼ਾਦ ਵਾਲੀ ਗੱਲ ਸਾਥੋਂ ਨਹੀ ਪੁੱਗਣੀ । ਅਸੀਂ ਵੱਡੇ ਸਰਦਾਰ, ਉੱਚੀਆਂ ਸ਼ਾਨਾਂ ਵਾਲੇ, ਤਕੜੀਆਂ ਜਾਇਦਾਦਾਂ, ਜ਼ਮੀਨਾਂ, ਮਰੱਬਿਆਂ ਵਾਲੇ ਹਾਂ ਤੇ ਇਹ ਲੋਕ ਭਾਵੇਂ ਕਹਾਉਂਦੇ ਤਾਂ ਗੁਰੂ ਦੇ ਸਿੱਖ ਨੇ, ਪਰ ਅਸਲ ਵਿਚ ਹੈਨ ਤਾਂ ਕਮੀਨ ਹੀ ਨਾ। ਫੇਰ ਕੀ ਆ। ਜੇ ਅਸੀਂ ਇਹਨਾਂ ਨਾਲ ਮਿਲੀਏ, ਵਰਤੀਏ, ਖਾਈਏ, ਪੀਵੀਏ ਤਾਂ ਸਾਡਾ ਮਾਣ ਸਤਿਕਾਰ ਤੇ ਦਬਦਬਾ ਖੇਹ ਵਿਚ ਰੁਲ ਜਾਏਗਾ ਤੇ ਜੇਹੜੇ ਨੀਵੇਂ ਤੇ ਨਖਿੱਧ ਕੰਮ ਅਸੀਂ ਇਹਨਾਂ ਤੇ ਇਹਨਾਂ ਦੀਆਂ ਘਰ ਵਾਲੀਆਂ ਤੋਂ ਕਰਵਾਉਂਦੇ ਹਾਂ ਉਹ ਸਾਰੇ ਦੇ ਸਾਰੇ ਸਾਨੂੰ ਸਾਡੀਆਂ ਸਰਦਾਰਨੀਆਂ ਨੂੰ ਕਰਨੇ ਪੈਣਗੇ।

"ਇਸ ਵਾਸਤੇ ਭਾਈ ਜਵਾਨਾ, ਇਹਨਾਂ ਨੂੰ ਅਸੀਂ ਨਾਲ ਨਹੀਂ ਬਹਾ ਸਕਦੇ ਤੇ ਨਾ ਹੀ ਇਹਨਾਂ ਦੇ ਘਰੀਂ ਜਾ ਕੇ ਕੀਰਤਨ ਸੁਣਦੇ ਤੇ ਪਰਸ਼ਾਦ ਲੈ ਕੇ ਖਾ ਸਕਦੇ ਹਾਂ।

ਜਿਸ ਤਰ੍ਹਾਂ ਸਦੀਆਂ ਤੋਂ ਹੁੰਦਾ ਆਇਆ ਹੈ, ਬੀਬਾ, ਹੁਣ ਵੀ ਉਂਝ ਹੀ ਹੁੰਦਾ ਰਹਿਣਾ ਏ, ਕਮਲਾ ਨਾ ਬਣ ਤੇ ਅੱਜ ਤੋਂ ਬਾਅਦ ਮੁੜ ਕੇ ਤੂੰ ਵੀ ਉਹਨਾਂ ਦੇ ਘਰ ਬੁਲਾਇਆਂ ਵੀ ਕੀਰਤਨ 'ਤੇ ਨਹੀਂ ਜਾਣਾ ਤੇ ਪਰਸ਼ਾਦ ਵੀ ਨਹੀਂ ਖਾਣਾ ਹੋਵੇਗਾ। ਇਹ ਸਾਡੇ ਵੱਲੋਂ ਤੈਨੂੰ ਚਿਤਾਵਨੀ ਹੈ। ਭੁੱਲੀਂ ਨਾ, ਭੁਲਾਈਂ ਨਾ ਤੇ ਕੋਈ ਹੋਰ ਰਫੜ ਪਾਈਂ ਨਾ।"

ਉਹਨਾਂ ਰਵਿਦਾਸੀਏ ਸਿੰਘਾਂ ਦੇ ਘਰ ਜਾ ਕੇ ਕੀਰਤਨ ਸਰਵਣ ਨਹੀ ਕਰਨਾ ਤੇ ਪਰਸ਼ਾਦ ਲੈ ਕੇ ਵੀ ਨਹੀਂ ਛਕਣਾ ? ਇਹੋ ਜਿਹਾ ਹੁਕਮ ਦੇਣ ਵਾਲਾ ਭਾਵੇਂ ਪਿੰਡ ਦਾ ਨੰਬਰਦਾਰ ਹੋਵੇ, ਭਾਵੇਂ ਜ਼ਿਲ੍ਹੇ ਦਾ ਜ਼ਿਲ੍ਹੇਦਾਰ ਤੇ ਭਾਵੇਂ ਕਿਸੇ ਪਰਮੁੱਖ ਸਿੱਖ ਜੱਥੇ-ਬੰਦੀ ਦਾ ਜੱਥੇਦਾਰ ਹੀ ਕਿਉਂ ਨਾ ਹੋਵੇ। ਮੇਰੇ ਮਤਿ ਅਨੁਸਾਰ ਤਾਂ ਉਹ ਸਿੱਖ ਪੰਥ ਦਾ ਵੱਡਾ ਗ਼ੱਦਾਰ ਹੀ ਕਹਿਲਾਉਣ ਦਾ ਹੱਕਦਾਰ ਹੋ ਸਕਦਾ ਹੈ ਤੇ ਉਸ ਲਈ ਐਸਾ ਹੁਕਮ ਦੇਣਾ ਤੇ ਮੇਰੇ ਲਈ ਐਸਾ ਹੁਕਮ ਮੰਨਣਾ ਘੋਰ ਅਪਰਾਧ ਤੇ ਅਨਿਆਇ ਹੈ। ਆਪਣੇ ਸੁਆਰਥ ਲਈ ਕੌਮ ਵਿੱਚ ਵੰਡੀਆਂ ਪਾਉਣ ਵਾਲਾ ਤੇ ਸਿੱਖ ਮਰਿਆਦਾ ਦਾ ਮਜ਼ਾਕ ਉਡਾਉਣ ਵਾਲਾ ਹਰਗਿਜ਼ ਕਿਸੇ ਗੁਰਸਿੱਖ ਦੀਆਂ ਨਜ਼ਰਾਂ ਵਿਚ ਮਾਣ ਤੇ ਸਤਿਕਾਰ ਦਾ ਹੱਕਦਾਰ ਨਹੀਂ ਹੈ।

ਨੰਬਰਦਾਰੀ ਦੇ ਵੱਡਪੁਣੇ, ਉਮਰ ਦੇ ਬਜ਼ੁਰਗਪੁਣੇ ਤੇ ਸਰਕਾਰੀ ਅਧਿਕਾਰ ਨੂੰ ਇਕ ਪਾਸੇ ਰੱਖ ਕੇ ਮੈਂ ਨੰਬਰਦਾਰ ਤੇ ਉਹਨਾਂ ਦੇ ਸਾਥੀਆਂ ਨੂੰ ਪੂਰਨ ਦ੍ਰਿੜ੍ਹਤਾ ਭਰੇ ਲਹਿਜੇ ਵਿਚ ਜਵਾਬ ਦਿੱਤਾ, "ਸਰਦਾਰ ਸਾਹਿਬ, ਤੁਸੀਂ ਜਿਵੇਂ ਮਰਜ਼ੀ ਹੈ ਪਏ ਕਰੋ। ਜਿਵੇਂ ਮਰਜ਼ੀ ਹੈ ਉਹਨਾਂ ਗੁਰੂ ਦੇ ਸੱਚੇ ਸਿੱਖ ਸੇਵਕਾਂ ਨਾਲ ਵਰਤੋ, ਮੰਦੇ ਕਹੋ ਭਾਵੇਂ ਗੰਦੇ । ਪਰ ਮੈਂ ਤਾਂ ਉਹਨਾਂ ਗੁਰੂ ਕੇ ਬੇਟਿਆਂ ਨੂੰ ਆਪਣੇ ਨਾਲੋਂ ਕਿਤੇ ਚੰਗਾ ਤੇ ਉੱਤਮ ਸਮਝਦਾ ਹਾਂ। ਉਹਨਾਂ ਦੀ ਗੁਰੂ ਘਰ 'ਤੇ ਸ਼ਰਧਾ ਤੇ ਭਾਵਨਾ ਤੋਂ ਬਲਿਹਾਰ ਜਾਂਦਾ ਹਾਂ। ਤੁਸੀਂ ਉਹਨਾਂ ਨੂੰ ਜੇਕਰ ਖ਼ੁਸ਼ੀ-ਖ਼ੁਸ਼ੀ ਪੂਰਾ-ਪੂਰਾ ਮਿਲਵਰਤਨ ਤੇ ਮਾਣ ਸਤਿਕਾਰ ਨਾ ਦਿੱਤਾ ਤਾਂ ਉਹ ਦਿਨ ਦੂਰ ਨਹੀਂ ਜਦੋਂ ਉਹ ਆਪਣੀ ਹਿੱਕ ਦੇ ਤਾਣ, ਆਪਣੇ ਪੂਰੇ-ਪੂਰੇ ਸਮਾਜਕ ਤੇ ਧਾਰਮਿਕ ਹੱਕਾਂ 'ਤੇ ਜ਼ਬਰਦਸਤੀ ਕਾਬਜ਼ ਹੋ ਜਾਣਗੇ, ਜ਼ਮਾਨਾ ਬਦਲ ਰਿਹਾ ਹੈ। ਖ਼ਿਆਲ ਬਦਲ ਰਹੇ ਹਨ। ਕਾਇਦੇ ਕਾਨੂੰਨ ਬਦਲ ਰਹੇ ਹਨ ਤੇ ਹੁਣ ਤੁਹਾਨੂੰ ਵੀ ਬਦਲਣਾ ਪਵੇਗਾ। ਗੁਰਬਾਣੀ ਵੀ ਊਚ ਨੀਚ, ਵੱਡੇ ਛੋਟੇ, ਚੰਗੇ ਮੰਦੇ, ਤਗੜੇ ਮਾੜੇ ਸਰਦਾਰ ਨਾਦਾਰ ਦਾ ਵਿਤਕਰਾ ਪਾਉਣ ਵਾਲਿਆਂ ਨੂੰ ਝੁਠਲਾਉਂਦੀ ਹੈ ਤੇ "ਏਕ ਨੂਰ ਤੇ ਸਭ ਜਗ ਉਪਜਿਆ ਕਉਨ ਭਲੇ ਕੋ ਮੰਦੇ" ਦੀ ਹਕੀਕਤ ਦਰਸਾ ਕੇ ਸਹੀ ਅਭਿਮਾਨ ਤਿਆਗ ਕੇ,ਸੱਚੀ ਪਰੇਮ ਭਾਵਨਾ ਅਪਣਾ ਕੇ ਸਮੁੱਚੇ ਸਿੱਖ ਸੰਸਾਰ ਨੂੰ ਇਕੋ ਏਕਤਾ ਦੀ ਲੜੀ ਵਿਚ ਪਰੋਤੇ ਜਾਣ ਦੀ ਪਰੇਰਨਾ ਜਗਾਉਂਦੀ ਹੈ। ਪਿਆਰੇ ਨੰਬਰਦਾਰੋ ਤੇ ਮੋਹਤਬਰ ਸਰਦਾਰੋ, ਗੁਰੂ ਦਾ ਹੁਕਮ ਬਜਾਉ ਤੇ ਗੁਰੂ ਕੇ ਬੇਟਿਆਂ ਨੂੰ ਸਤਿਕਾਰ ਸਹਿਤ ਹਿਰਦੇ ਦੇ ਤਖ਼ਤ 'ਤੇ ਬਿਠਾ ਕੇ ਸਦੀਆਂ ਤੋਂ ਸਤਾਏ ਹੋਏ ਵੀਰਾਂ 'ਤੇ ਕਰਮ ਫ਼ਰਮਾਉ।"



# 8

## ਜੇਹਾ ਬੀਜੈ ਸੋ ਲੁਣੈ

ਰੰਗੜ ਨੰਗਲ-ਵਟਾਲਾ
ਅਕਤੂਬਰ, 1948

ਚੌਦਾਂ ਸਾਲ ਦੇ ਅਫ਼ਰੀਕਾ ਵਾਸ ਮਗਰੋਂ ਮੈਂ ਆਪਣੇ ਦੇਸ਼ ਭਾਰਤ ਪਰਤਿਆ ਤੇ ਪੰਜਾਬ ਵਿਚ ਆਪਣੇ ਪਿੰਡ ਰੰਗੜ ਨੰਗਲ ਆਇਆ। ਆਪਣੇ ਪੂਜ ਮਾਪਿਆਂ, ਬਜ਼ੁਰਗਾਂ, ਪਿਆਰੇ ਭੈਣ-ਭਰਾਵਾਂ ਤੇ ਪੁਰਾਣੇ ਕੁਝ ਗੁਆਂਢੀਆਂ ਨੂੰ ਮਿਲਿਆ ਤੇ ਖ਼ੁਸ਼ੀਆਂ ਪਰਾਪਤ ਕੀਤੀਆਂ। ਬਹੁਤੇ ਜਾਣੇ-ਪਹਿਚਾਣੇ ਮੁਸਲਿਮ ਚਿਹਰੇ 1947 ਵਿਚ ਪਾਕਿਸਤਾਨ ਚਲੇ ਗਏ ਸਨ, ਤੇ ਉਹਨਾਂ ਦੇ ਘਰਾਂ ਵਿਚ ਕੁਝ ਨਵੇਂ ਤੇ ਅਨਜਾਣੇ ਚਿਹਰੇ ਵਸਦੇ ਸਨ, ਜਿਨ੍ਹਾਂ ਦੀਆਂ ਪੁਰਾਣੇ ਪਿੰਡ ਦੇ ਵਸਨੀਕਾਂ ਨਾਲ ਅਜੇ ਕੋਈ ਖ਼ਾਸ ਸਾਂਝਾਂ ਨਹੀਂ ਪਈਆਂ ਸਨ।

ਸ਼ਾਮਾਂ ਪਈਆਂ ਤਾਂ ਮੇਰੇ ਪਿਤਾ ਜੀ ਨੇ ਖਾਸ ਉਚੇਚ ਕਰਕੇ ਮੇਰੇ ਮਨ ਪਸੰਦ ਦੇ ਪਕਵਾਨ ਪਕਵਾਏ ਤੇ ਮੇਰਾ ਮੰਜਾ ਵੀ ਆਪਣੇ ਨਾਲ ਹੀ ਘਰ ਦੀ ਡਿਉੜੀ ਵਿਚ ਡਹਾ ਦਿੱਤਾ। ਮੰਜੇ 'ਤੇ ਸਾਫ ਸੁਥਰਾ ਬਿਸਤਰਾ ਵੀ ਲਗਵਾ ਦਿੱਤਾ ਤੇ ਗੱਲਾਂ-ਗੱਲਾਂ ਵਿਚ ਬੜੇ ਦਾਅਵੇ ਨਾਲ ਇਹ ਵੀ ਫਰਮਾ ਦਿੱਤਾ ਕਿ ਬੇਟਾ ਜੀ, ਰੋਟੀ ਟੁੱਕ ਖਾ ਕੇ ਵੇਹਲੇ ਹੋ ਕੇ ਮੇਰੇ ਨਾਲ ਦੇ ਮੰਜੇ 'ਤੇ ਆਉਣਾ ਤੇ ਸੌਣਾ ਹੋਵੇਗਾ, ਕੁਝ ਮੇਰੀਆਂ ਸੁਣਨੀਆਂ ਤੇ ਕੁਝ ਆਪਣੀਆਂ ਵੀ ਸੁਣਾਉਣੀਆਂ ਹੋਣਗੀਆਂ। ਮੁੱਦਤਾਂ ਬਾਦ ਕਿਤੇ ਵਾਹਿਗੁਰੂ ਨੇ ਸਾਨੂੰ ਮਿਲਾਇਆ ਹੈ। ਬੜਾ ਕੁੱਝ ਕਹਿਣ ਸੁਨਣ ਵਾਸਤੇ ਮਨਾਂ ਵਿਚ ਭਰਿਆ ਪਿਆ ਹੈ। ਮੈਂ ਉਹਨਾਂ ਦੇ ਹੁਕਮ ਮੂਹਰੇ ਸਿਰ ਝੁਕਾ ਦਿੱਤਾ।

ਰੋਟੀ ਖਾ ਕੇ ਰਾਤ ਨੂੰ ਮੈਂ ਆਪਣੇ ਕੁੱਝ ਪੁਰਾਣੇ ਹਮ ਜਮਾਇਤੀਆਂ ਨੂੰ ਮਿਲਣ ਉਹਨਾਂ ਦੇ ਘਰ ਚਲਾ ਗਿਆ। ਖ਼ਿਆਲ ਸੀ ਕਿ ਅੱਧਾ ਜਾਂ ਪੌਣਾ ਘੰਟਾ ਮੈਂ ਉਹਨਾਂ ਨੂੰ ਮਿਲਣ 'ਤੇ ਲਾਵਾਂਗਾ ਤੇ ਫਿਰ ਘਰ ਪਰਤ ਕੇ ਆਪਣੇ ਪਿਤਾ ਜੀ ਨੂੰ ਆਪਣੇ ਪਰਦੇਸ਼ ਵਾਸ ਦੀ ਦਾਸਤਾਨ ਸੁਣਾਵਾਂਗਾ ਤੇ ਉਹਨਾਂ ਦੀ ਜ਼ਬਾਨੀ ਉਹਨਾਂ ਦੇ ਚੌਦਾਂ ਸਾਲ ਲੰਮੇ ਇਤਿਹਾਸ ਦੀ ਕਹਾਣੀ ਸੁਣਾਂਗਾ।

ਮੇਰੇ ਅੱਧੀ ਕੁ ਦਰਜਨ ਦੋਸਤ ਮੈਨੂੰ ਉੱਡ ਕੇ ਮਿਲੇ। ਸ਼ਕਲੋਂ ਤਾਂ ਮੈਂ ਉਹਨਾਂ ਨੂੰ ਘੱਟ ਹੀ ਪਛਾਣਿਆ, ਪਰ ਬੋਲਾਂ ਤੋਂ ਜ਼ਰੂਰ ਪਛਾਣ ਲਿਆ, ਉਹ ਕਾਫ਼ੀ ਬਦਲ ਚੁੱਕੇ ਸਨ। ਕਈਆਂ ਦੇ ਤਾਂ ਸਿਰ ਦੇ ਕਾਲੇ ਵਾਲਾਂ ਵਿਚ ਕੁੱਝ ਧੌਲੇ ਵੀ ਦਿਖਾਈ ਦਿੰਦੇ ਸਨ। ਉਹ ਜੁੱਸੇ ਵਲੋਂ ਤਗੜੇ ਤੇ ਨਰੋਏ, ਪਰ ਉਮਰੋਂ ਕੁਝ ਵਡੇਰੇ ਹੀ ਲਗਦੇ ਸਨ।

ਤੇ ਇਧਰ ਮੇਰੇ ਵਜੂਦ ਵਿਚ ਵੀ ਕਾਫ਼ੀ ਤਬਦੀਲੀ ਆ ਚੁੱਕੀ ਸੀ। ਦਾੜ੍ਹੀ ਵਿਚ ਚਾਂਦੀ ਦੀ ਤਾਰ ਤਾਂ ਕੋਈ ਨਹੀਂ ਸੀ ਲਭਦੀ, ਪਰ ਜੁੱਸੇ ਵੱਲੋਂ ਮੈਂ ਉਹਨਾਂ ਤੋਂ

ਕਾਫ਼ੀ ਕਮਜ਼ੋਰ ਸਾਂ। ਗੱਲਾਂ ਸ਼ੁਰੂ ਹੋਈਆਂ, ਪੁਰਾਣੀਆਂ ਪੜ੍ਹਾਈਆਂ ਦੀਆਂ, ਆਪਸੀ ਲੜਾਈਆਂ ਦੀਆਂ, ਕੰਮਾਂ-ਕਾਰਾਂ ਤੇ ਨੌਕਰੀਆਂ, ਬਿਉਪਾਰਾਂ ਦੀਆਂ ਗੱਲਾਂ, ਵਿਆਹਾਂ ਦੀਆਂ, ਤੇ ਪਰਵਾਰਾਂ ਦੀਆਂ ਗੱਲਾਂ, ਮਾਪਿਆਂ ਦੀਆਂ ਤੇ ਬੱਚਿਆਂ ਦੀਆਂ ਗੱਲਾਂ। ਗੱਲਾਂ ਹੀ ਗੱਲਾਂ ਤੇ ਇਹਨਾਂ ਗੱਲਾਂ ਦੇ ਵਹਿਣ ਵਿਚ ਅਸੀਂ ਐਸੇ ਡੁੱਬੇ, ਐਸੇ ਡੁੱਬੇ ਕਿ ਜਦੋਂ ਕੁੱਝ ਉਭਰੇ ਤਾਂ ਪਿੰਡ ਦੀ ਹਰ ਨੁਕਰੋਂ ਕੁੱਕੜ ਬਾਂਗਾਂ ਦੇ ਕੇ ਨਵੀਂ ਸੱਜਰੀ ਪ੍ਰਭਾਤ ਦਾ ਪੈਗ਼ਾਮ ਦੇ ਰਹੇ ਸਨ। ਮੰਦਰ ਵਿਚ ਟੱਲੀਆਂ ਵੱਜ ਰਹੀਆਂ ਤੇ ਗੁਰਦਵਾਰੇ ਵਿਚ ਸੰਖ ਪੂਰਿਆ ਜਾ ਰਿਹਾ ਸੀ। ਲੋਕ ਜੰਗਲ ਪਾਣੀ ਵਾਸਤੇ ਬਾਹਰ ਖੇਤਾਂ ਵੱਲ ਆ ਜਾ ਰਹੇ ਸਨ।

ਮੈਨੂੰ ਆਪਣੀ ਇਸ ਸ਼ਰਮਨਾਕ ਲਾਪਰਵਾਹੀ ਤੇ ਮੂਰਖਤਾਈ ਅਤੇ ਪਿਤਾ ਜੀ ਦੀ ਹੁਕਮ ਅਦੂਲੀ ਕਰਨ ਦੀ ਕੋਤਾਹੀ 'ਤੇ ਸਖ਼ਤ ਪਛਤਾਵਾ ਹੋਇਆ ਤੇ ਮੈਂ ਆਪਣੇ ਦੋਸਤਾਂ 'ਤੇ ਵੀ ਕਾਫ਼ੀ ਲੋਹਾ ਲਾਖਾ ਹੋਇਆ।

ਜੰਗਲ ਪਾਣੀ ਜਾ ਕੇ ਮੂੰਹ ਹੱਥ ਧੋ ਕੇ ਤੇ ਲੱਸੀ ਦਾ ਛੰਨਾ ਛਕ ਛਕਾ ਕੇ ਜਦ ਮੈਂ ਮਨ ਵਿਚ ਝੂਰਦਾ ਹੋਇਆ, ਡਰਦਾ-ਡਰਦਾ ਸੋਚਾਂ ਦੇ ਵਹਿਣ ਵਿਚ ਕਦੇ ਡੁੱਬਦਾ ਕਦੇ ਤਰਦਾ ਹੋਇਆ ਨਿੰਮੋਝੂਣਾ ਜਿਹਾ ਘਰ ਦੀ ਡਿਉੜੀ ਵਿਚ ਦਾਖ਼ਲ ਹੋਇਆ ਤਾਂ ਅੱਗੇ ਮੇਰੇ ਪਿਤਾ ਜੀ ਆਪਣੇ ਮੰਜੇ 'ਤੇ ਪੱਥਰ ਦਾ ਬੁੱਤ ਜਿਹੇ ਬਣੇ ਬੈਠੇ ਕਿਸੇ ਅਜੀਬ ਜੇਹੀਆਂ ਨਜ਼ਰਾਂ ਨਾਲ ਮੇਰੇ ਵੱਲ ਘੂਰਨ ਲੱਗ ਪਏ। ਉਹਨਾਂ ਦੀਆਂ ਨਜ਼ਰਾਂ ਵਿਚ ਮੇਰੇ ਅਪਰਾਧੀ ਲਈ ਘਿਰਣਾ, ਤਿਰਸਕਾਰ, ਹੁਕਮ ਅਦੂਲੀ ਲਈ ਫਿਟਕਾਰ, ਆਪਣੀ ਨਾ ਕਹਿਣ ਤੇ ਮੇਰੀ ਨਾ ਸੁਨਣ ਦਾ ਚੜ੍ਹਿਆ ਬੁਖ਼ਾਰ, ਦੋਸਤਾਂ ਨੂੰ ਪਿਤਾ ਨਾਲੋਂ ਦਿੱਤਾ ਵੱਧ ਸਤਿਕਾਰ, ਮਮਤਾ ਦੀ ਨਿਰਾਦਰੀ ਦਾ ਇਜ਼ਹਾਰ ਤੇ ਕਤਲ ਹੋਇਆ ਪਿਤਰੀ ਪਿਆਰ ਭਰਿਆ ਪਿਆ ਸੀ। ਉਹਨਾਂ ਮਸ਼ਾਲ ਵਾਂਗ ਮਘਦੀਆਂ ਲਾਲ ਸੁਰਖ ਨਜ਼ਰਾਂ ਦੀ ਤਾਬ ਮੇਰੀਆਂ ਗੁਨਾਹਗਾਰ ਨਜ਼ਰਾਂ ਨਾ ਲਿਆ ਸਕੀਆਂ, ਧਰਤੀ ਤੇ ਝੁਕ ਗਈਆਂ, ਸ਼ਰਮ ਦੀਆਂ ਮਾਰੀਆਂ ਕਿਧਰੇ ਲੁਕ ਗਈਆਂ। ਮੈਨੂੰ ਇਕ ਕੰਬਣੀ ਜਿਹੀ ਆਈ ਤੇ ਮੇਰੇ ਦੋਵੇਂ ਹੱਥ ਉਸ ਪੂਜ ਹਸਤੀ ਮੋਹਰੇ ਜੁੜ ਗਏ, ਜੁੜੇ ਰਹੇ, ਢੇਰ ਚਿਰ ਜੁੜੇ ਰਹੇ। ਮੈਂ ਬੇਜਾਨ ਜਿਹਾ ਹੋ ਕੇ ਖੜਾ ਰਿਹਾ ਤੇ ਆਖ਼ਰਕਾਰ ਕਿਸੇ ਵੱਡੇ ਮੁਜਰਮ ਵਾਂਗ ਜਿਸਨੂੰ ਅਦਾਲਤ ਵੱਲੋਂ ਫਾਂਸੀ ਦਾ ਹੁਕਮ ਸੁਣਾਇਆ ਹੁੰਦਾ ਹੈ, ਲੜਖੜਾਉਂਦਾ, ਡਗਮਗਾਉਂਦਾ ਹੋਇਆ ਮਰੀ ਹੋਈ ਚਾਲ ਨਾਲ ਡਿਉੜੀ ਤੋਂ ਬਾਹਰ ਆ ਗਿਆ ਤੇ ਉਸੇ ਦਿਨ ਸ਼ਾਮ ਵੇਲੇ ਮੇਰਾ ਮੰਜਾ ਵੀ ਡਿਉੜੀ ਤੋਂ ਬਾਹਰ ਆ ਗਿਆ। ਮੈਂ ਪੂਰੇ ਚਾਰ ਮਹੀਨੇ ਪਿੰਡ ਰਿਹਾ, ਪਿਤਾ ਜੀ ਨਾਲ ਨਾਸ਼ਤਾ ਵੀ ਕਰਦਾ ਰਿਹਾ ਤੇ ਖਾਣਾ ਵੀ ਖਾਂਦਾ ਰਿਹਾ। ਇਧਰ-ਉਧਰ ਦੀਆਂ ਕੁੱਝ ਗੱਲਾਂ ਵੀ ਕੀਤੀਆਂ, ਕਈ ਸਵਾਲ ਪਿਤਾ ਜੀ ਤੋਂ ਵੀ ਪੁੱਛੇ ਤੇ ਕਈਆਂ ਸਵਾਲਾਂ ਦੇ ਜਵਾਬ ਵੀ ਦਿੱਤੇ, ਵਿਆਹ ਸ਼ਾਦੀਆਂ ਤੇ ਅਸੀਂ ਗਏ ਵੀ, ਤੋਹਫੇ ਵੀ ਦਿੱਤੇ ਤੇ ਲਏ ਵੀ, ਕੰਮ ਕਾਰ ਤੇ ਬੱਚਿਆਂ ਦੀ ਪੜ੍ਹਾਈ ਬਾਰੇ ਵੀ ਪੁੱਛਿਆ ਦੱਸਿਆ ਗਿਆ ਪਰ ਇਹਨਾਂ ਚੌਹਾਂ ਮਹੀਨਿਆਂ ਵਿਚ ਮੇਰੇ ਪਿਤਾ ਜੀ ਨੇ ਮੈਨੂੰ ਆਪਣੇ ਲਾਗੇ ਮੰਜਾ ਡਾਹ ਕੇ ਸੌਣ ਦੀ ਆਗਿਆ ਕਤਈ ਹੀ ਨਹੀਂ ਦਿੱਤੀ।

ਕੋਈ ਬਹੁਤਾ ਹੀ ਪੀਡੀ ਜਿਹੀ ਗੰਢ ਉਹਨਾਂ ਦੇ ਮਨ ਵਿਚ ਬੱਝ ਗਈ, ਜੇਹੜੀ ਮੈਂ ਬਦਨਸੀਬ ਆਪਣੇ ਚਹੁੰ ਮਹੀਨਿਆਂ ਦੇ ਦੌਰਾਨ ਤੇ ਫੇਰ ਉਹਨਾਂ ਦੇ ਜੀਵਨ ਦੇ ਅੰਤਲੇ ਦਿਨਾਂ ਤੱਕ ਵੀ ਲੱਖ ਉਪਰਾਲੇ ਕਰਨ 'ਤੇ ਵੀ ਨਹੀਂ ਖੋਲ੍ਹ ਸਕਿਆ ਤੇ ਨਾ ਹੀ ਉਹਨਾਂ ਦੇ ਮਨ ਦਾ ਬੋਝ ਹਲਕਾ ਕਰ ਸਕਿਆ।

ਆਖ਼ਰ ਉਹ ਪੂਜ ਹਸਤੀ ਆਪਣੇ ਮਨ ਦੀ ਬੁਝੀ ਬੁਝਾਈ ਗੰਢ ਦਾ ਬੋਝ ਲੈ ਕੇ ਗੁਰਪੁਰੀ ਸਿਧਾਰ ਗਈ।

ਮੇਰਾ ਅੰਤਰੀਵ ਮਨ ਮੈਨੂੰ ਮੇਰੇ ਇਸ ਘੋਰ ਅਪਰਾਧ ਤੋਂ ਕਦੇ ਵੀ ਮੁਕਤ ਨਹੀਂ ਕਰਦਾ, ਹਮੇਸ਼ਾ ਕੋਸਦਾ ਰਹਿੰਦਾ ਹੈ ਤੇ ਬੜਾ ਸੰਜੀਦਾ ਹੋ ਕੇ ਕਹਿੰਦਾ ਹੈ ਕਿ, "ਐ ਮੂਰਖ, ਨਾਦਾਨ ਬੰਦੇ, ਤੂੰ ਕਿਤਨਾ ਬਦਨਸੀਬ ਹੈਂ ਕਿ ਤੇਰਾ ਪਿਤਾ ਤੈਨੂੰ ਕੋਈ ਆਪਣੇ ਮਨ ਦੀ ਤੜਫਣੀ, ਪੀੜਾ, ਕੋਈ ਹਸਰਤ, ਕੋਈ ਖ਼ਾਹਸ਼ ਦੱਸ ਕੇ ਕੋਈ ਆਪਣੇ ਮਨ ਦੀ ਗੰਢ ਖੋਲ੍ਹ ਕੇ ਮਨ ਦਾ ਬੋਝ ਹਲਕਾ ਕਰਨਾ ਚਹੁੰਦਾ ਸੀ ਪਰ ਤੂੰ ਉਸ ਦੀ ਆਤਮਾ ਦੀ ਆਵਾਜ਼ ਹੀ ਨਹੀਂ ਸੁਣੀ। ਉਹ ਮਮਤਾ ਦੇ ਵੱਸ ਪੈ ਕੇ ਵਰ੍ਹਿਆਂ ਬੱਧੀ ਤੇਰਾ ਇੰਤਜ਼ਾਰ ਕਰਦਾ ਰਿਹਾ। ਤੈਨੂੰ ਆਪਣਾ ਦੁੱਖ-ਸੁੱਖ ਸੁਣਾਉਣ ਵਾਸਤੇ ਮੈਦਾਨ ਤਿਆਰ ਕਰਦਾ ਰਿਹਾ। ਪਰ ਤੂੰ ਮਰਦਿ ਮੈਦਾਨ ਨਾ ਬਣਿਆ, ਕੇਵਲ ਭਗੌੜਾ ਬਣ ਗਿਆ ਤੇ ਮੈਦਾਨ ਛੱਡ ਗਿਆ। ਹੁਣ ਤੂੰ ਭਾਵੇਂ ਉਮਰਾਂ ਦੀ ਕਮਾਈ ਸਾਰੀ ਦੀ ਸਾਰੀ ਗਿਰਵੀ ਧਰ ਦੇਵੇਂ, ਭਾਵੇਂ ਆਪਣਾ ਘਰ ਬਾਰ ਤੇ ਸੰਸਾਰ ਵੀ ਨੀਲਾਮ ਕਰ ਦੇਵੇਂ ਫੇਰ ਵੀ ਤੈਨੂੰ ਉਹ ਬੀਤਿਆ ਵੇਲਾ ਤੇ ਆਪਣੇ ਪਿਤਾ ਦਾ ਸੰਗ ਪਰਾਪਤ ਨਹੀਂ ਹੋਵੇਗਾ। ਦੋਸਤ ਲੱਖਾਂ ਲੱਭ ਜਾਣਗੇ ਪਰ ਪਿਤਾ ਜਿਹੀ ਪਵਿੱਤਰ ਹਸਤੀ ਸਾਰੇ ਸੰਸਾਰ ਵਿਚੋਂ ਇਕ ਵੀ ਨਹੀਂ ਲੱਭ ਸਕੇਗੀ।"

ਮੇਰਾ ਅੰਤੀਤਵ ਮਨ ਠੀਕ ਹੀ ਕਹਿੰਦਾ ਹੈ। ਉਹ ਬੀਤਿਆ ਵੇਲਾ ਹੱਥ ਨਹੀਂ ਆਇਆ, ਕਦਾਚਿਤ ਨਹੀਂ ਆਇਆ। ਅੱਜ ਜਦੋਂ ਮੇਰੇ ਪੁੱਤਰ ਮੇਰੇ ਪੱਤਰਾਂ ਦਾ ਜਵਾਬ ਕਿਤੇ ਮਹੀਨਿਆਂ ਮਗਰੋਂ ਸਹਿਜ ਭਾਵ ਨਾਲ ਦਿੰਦੇ ਹਨ, ਤੇ ਪਰਦੇਸੋਂ ਮੈਨੂੰ ਮਿਲਣ ਵਾਸਤੇ ਆਏ ਦੋਸਤਾਂ ਤੇ ਮਿੱਤਰਾਂ ਨੂੰ ਬਹੁਤ ਮਿਲਦੇ ਤੇ ਉਹਨਾਂ ਨਾਲ ਹੀ ਬਹੁਤਾ ਸਮਾਂ ਗੁਜ਼ਾਰਦੇ ਹਨ। ਮੇਰੇ ਨਾਲ ਘੱਟ-ਵੱਧ ਹੀ ਤੇ ਉਹਨਾਂ ਨਾਲ ਢੇਰ ਸਾਰੀਆਂ ਗੱਲਾਂ ਬਾਤਾਂ ਤੇ ਗੱਪਾਂ-ਸ਼ੱਪਾਂ ਮਾਰਦੇ ਹਨ। ਮੇਰੇ ਮਨ ਦੀਆਂ ਸੁਣਦੇ ਨਹੀਂ ਤੇ ਆਪਣੀਆਂ ਸੁਣਾਉਂਦੇ ਨਹੀਂ। ਆਪਣੇ ਦੋਸਤਾਂ ਦਾ ਮਨ ਖ਼ੂਬ ਪਰਚਾਉਂਦੇ ਹਨ, ਪਰ ਮੇਰਾ ਮਨ ਨਹੀਂ ਬਹਿਲਾਉਂਦੇ, ਕਦਾਚਿਤ ਨਹੀਂ ਬਹਿਲਾਉਂਦੇ।

ਮੈਨੂੰ ਆਪਣੇ ਅੰਤਰੀਵ ਮਨ ਦੀ ਪੁਕਾਰ ਸੁਣ ਕੇ ਅੱਜ ਸਵੀਕਾਰ ਕਰਨਾ ਪੈਂਦਾ ਹੈ ਤੇ ਮੰਨਣਾ ਪੈਂਦਾ ਹੈ ਕਿ ਮੈਂ ਜੇਹੜਾ ਅਧਿਕਾਰ ਜੀਵਨ ਭਰ ਆਪਣੇ ਪੂਜ ਪਿਤਾ ਜੀ ਨੂੰ ਨਹੀਂ ਦੇ ਸਕਿਆ, ਉਹ ਅਧਿਕਾਰ ਆਪਣੇ ਪੁੱਤਰਾਂ ਪਾਸੋਂ ਮੰਗਣ ਦਾ ਮੈਨੂੰ ਕੀ ਅਧਿਕਾਰ ਹੈ ? ਮੈਂ ਇਹ ਅਧਿਕਾਰ ਮੰਗਣ ਦਾ ਹਰਗਿਜ਼-ਹਰਗਿਜ਼ ਅਧਿਕਾਰੀ ਨਹੀ ਹਾਂ। ਪਵਿੱਤਰ ਗੁਰਬਾਣੀ ਵੀ ਫਰਮਾਉਂਦੀ ਹੈ :

**"ਜੇਹਾ ਬੀਜੈ ਸੋ ਲੁਣੈ, ਕਰਮਾਂ ਸੰਦੜਾ ਖੇਤ ॥"**

●

# ਅੰਨਾ ਆਗੂ ਜੇ ਥੀਐ, ਸਭ ਸਾਥ ਮੁਹਾਵੇ

Mambasa-Kenya
ਮਮਬਾਸਾ-ਕੇਨੀਆ
ਈਸਟ ਅਫ਼ਰੀਕਾ 1950

ਅਜੋਕੇ ਉੱਨਤ ਤੇ ਵਿਗਿਆਨਕ ਜੁਗ ਵਿਚ ਹਰੇਕ ਕੌਮ ਤੇ ਧਰਮ ਦੀ ਵਡਿਆਈ ਤੇ ਮਹਾਨਤਾ ਉਸਦੇ ਪੈਰੋਕਾਰਾਂ ਦੇ ਰੋਜ਼ਮੱਰਾ ਦੇ ਅਮਲੀ ਜੀਵਨ, ਚਰਿੱਤਰ, ਆਚਾਰ, ਵਿਚਾਰ ਤੇ ਵਿਵਹਾਰ ਤੋਂ ਪਰਖੀ ਜਾਂਦੀ ਹੈ। ਜਿਸ ਧਰਮ ਦੇ ਅਨੁਯਾਈ ਆਪਣੇ ਪੂਜ ਇਸ਼ਟ ਦੇ ਫਰਮਾਨ ਸਿਦਕ ਦਿਲੀ ਨਾਲ ਪਾਲਦੇ, ਨਿਯਮਾਂ ਅਨੁਸਾਰ ਜੀਵਨ ਢਾਲਦੇ, ਨੇਕ ਤੇ ਸੁੱਚੀਆਂ ਕਿਰਤਾਂ ਕਰਦੇ ਦੇਸ਼ ਕੌਮ ਲਈ ਕਠਨ ਘਾਲਾਂ ਘਾਲਦੇ ਹਨ, ਉਸ ਕੌਮ ਤੇ ਧਰਮ ਦੀ ਵਡਿਆਈ ਮੋਹਰੇ ਦੁਨੀਆਂ ਸਤਿਕਾਰ ਨਾਲ ਸਿਰ ਝੁਕਾਉਂਦੀ, ਉਸਦੀ ਉਪਮਾ ਕਰਦੀ ਤੇ ਮਹਿਮਾ ਗਾਉਂਦੀ ਹੈ।

ਇਹ ਅਨੁਭਵੀ ਦੁਨੀਆਂ ਕੌਮ ਦੇ ਆਮ ਸਾਧਾਰਨ ਅਨੁਯਾਈ ਦੀ ਛੋਟੀ-ਮੋਟੀ ਗ਼ਲਤੀ, ਕੋਤਾਹੀ, ਅਣਗਹਿਲੀ, ਜ਼ਿਆਦਤੀ ਦਾ ਤਾਂ ਕੋਈ ਖ਼ਾਸ ਨੋਟਸ ਨਹੀਂ ਲੈਂਦੀ, ਕਿਸੇ ਹੱਦ ਤੱਕ ਨਜ਼ਰ ਅੰਦਾਜ਼ ਕਰ ਦਿੰਦੀ ਹੈ ਤੇ ਕਾਬਲਿ-ਮੁਆਫ਼ੀ ਕੋਤਾਹੀ, ਅਣਗਹਿਲੀ ਜਾਂ ਜ਼ਿਆਦਤੀ ਯਾਚਨਾ ਕਰਨ ਤੇ ਮਾਫ਼ ਕਰ ਦੇਂਦੀ ਹੈ। ਪਰ ਜਦੋਂ ਉਸ ਕੌਮ ਦੇ ਖ਼ਾਸ ਪਰਮੁੱਖ ਅਹੁਦੇਦਾਰ ਤੇ ਜ਼ਿੰਮੇਵਾਰ ਧਾਰਮਿਕ ਆਗੂ ਆਪਣੇ ਕੌਮੀ ਫ਼ਰਜ਼ ਤੇ ਜ਼ਿੰਮੇਵਾਰੀਆਂ ਭੁਲਾ ਕੇ ਤੇ ਗ਼ੈਰ ਜ਼ੁੰਮੇਵਾਰਾਨਾ ਕਾਲੇ ਕਰਮ ਕਰਦੇ ਹਨ ਤੇ ਕੌਮ ਦੀ ਨਿਰਾਦਰੀ ਕਰਦੇ ਤੇ ਰੁਸਵਾਈ ਦਾ ਕਾਰਨ ਬਣਦੇ ਹਨ, ਤਾਂ ਇਹ ਬਾਹਰਲੀ ਪਾਰਖੂ ਦੁਨੀਆਂ ਉਹਨਾਂ ਅਪਰਾਧੀ ਆਗੂਆਂ ਦੀਆਂ ਬੇਨਿਯਮੀਆਂ, ਬੇਅਦਲੀਆਂ ਤੇ ਜ਼ਿਆਦਤੀਆਂ ਲਈ ਉਹਨਾਂ ਨੂੰ ਸ਼ਰੇ ਆਮ ਫਿਟਕਾਰਦੀ, ਲਾਅਨਤ ਮੁਲਾਮਤ ਕਰਦੀ ਤੇ ਉਸ ਬਦਨਸੀਬ ਕੌਮ ਦੇ ਲੀਡਰਾਂ ਦੀ ਬੇਪਰਵਾਹੀ ਕਾਰਨ ਹੋ ਰਹੀ ਰੁਸਵਾਈ ਲਈ ਹਮਦਰਦੀ ਵਜੋਂ ਠੰਡੀਆਂ ਆਹਾਂ ਭਰਦੀ ਹੈ।

ਹਿੰਦ ਮਹਾਂਸਾਗਰ ਦੇ ਤੱਟ 'ਤੇ ਵਸਦਾ ਮੰਮਬਾਸਾ ਸ਼ਹਿਰ ਕੇਨੀਆਂ ਦੀ ਅਤਿ ਵਿਸ਼ਾਲ ਤੇ ਸੁੰਦਰ ਤਿਜਾਰਤੀ ਸਮੁੰਦਰੀ ਪੋਰਟ ਦਾ ਸੁਆਮੀ ਹੈ ਤੇ ਅਫ਼ਰੀਕਾ ਦਾ ਦਵਾਰ ਕਹਿਲਾਉਂਦਾ ਹੈ। ਇਸਦੀ ਖੁੱਲ੍ਹੀ—ਡੁੱਲ੍ਹੀ ਬੰਦਰਗਾਹ 'ਤੇ ਦੁਨੀਆਂ ਭਰ ਦੇ ਸਮੁੰਦਰੀ ਜਹਾਜ਼ ਵਿਦੇਸ਼ੀ ਮਾਲ ਦੇ ਭਰ ਭਰ ਕੇ ਆਉਂਦੇ, ਮਾਲ ਉਤਾਰਦੇ ਅਤੇ ਫੇਰ ਆਪਣੇ ਖ਼ਾਲੀ ਪੇਟ ਲੋਕਲ ਵਸਤਾਂ ਨਾਲ ਭਰਦੇ ਤੇ ਵਾਪਸ ਪਰਤ ਜਾਂਦੇ ਹਨ। ਇਹ ਅਲਬੇਲਾ ਸ਼ਹਿਰ ਤਿਜਾਰਤ ਦਾ ਮਰਕਜ਼ ਹੈ।

ਤਕਰੀਬਨ ਸੱਤ ਜਾਂ ਅੱਠ ਦਹਾਕੇ ਪਹਿਲਾਂ ਇਸ ਸ਼ਹਿਰ ਵਿਚ ਇਕ ਬੜਾ ਵਿਸ਼ਾਲ ਤੇ ਸੁੰਦਰ ਗੁਰਦਵਾਰਾ ਸਮੁੱਚੇ ਭਾਰਤ ਤੋਂ ਘੱਟ ਤੇ ਪੰਜਾਬ ਤੋਂ ਵੱਡੀ ਗਿਣਤੀ ਵਿਚ ਆਏ ਉਦਮੀ ਗੁਰਸਿੱਖਾਂ ਨੇ ਉਦਮ ਕਰ ਕੇ ਉਸਾਰਿਆ ਹੋਇਆ ਹੈ, ਜਿਸ ਵਿਚ ਭਾਰਤ ਤੋਂ ਆਏ ਹਰ ਸਿੱਖ, ਹਿੰਦੂ ਤੇ ਮੁਸਲਮਾਨ ਵੀਰ ਬਿਨਾਂ ਕਿਸੇ ਭੇਦ ਭਾਉ ਦੇ ਕੁੱਝ ਦਿਨ ਗੁਰਦਵਾਰੇ ਦੇ ਮੁਸਾਫ਼ਰਖ਼ਾਨੇ ਵਿਚ ਆਰਾਮ ਕਰਕੇ, ਗੁਰਦਵਾਰੇ ਦੇ ਲੰਗਰ ਵਿਚੋਂ ਖੁਧਰ ਭਰਦੇ ਤੇ ਆਖ਼ਰ ਆਪਣੀ ਮਨਜ਼ਿਲ ਦਾ ਧਿਆਨ ਧਰਦੇ ਸਨ। ਜਗਤ ਬਾਬੇ ਗੁਰੂ ਨਾਨਕ ਦੇਵ ਜੀ ਦਾ ਸਾਰੇ ਜਗਤ ਲਈ ਉਸਾਰਿਆ ਇਸ ਗੁਰਦਵਾਰੇ ਦਾ ਦਵਾਰ ਹਰ ਪਰਾਣੀ ਲਈ ਖੁਲ੍ਹਾ ਰਹਿੰਦਾ ਹੈ ਤੇ ਹਸ਼ਰ ਤੱਕ ਹਮੇਸ਼ਾ ਖੁਲ੍ਹਾ ਹੀ ਰਹੇਗਾ। ਇਸ ਮਹਾਨ ਪਰਉਪਕਾਰੀ ਕਾਰਜ ਦੇ ਕਾਰਨ ਹੀ ਸਾਰਾ ਜਗਤ ਬੜੀ ਸ਼ਰਧਾ ਨਾਲ ਗੁਰੂ ਨਾਨਕ ਦੇਵ ਜੀ ਨੂੰ ਜਗਤ ਗੁਰੂ ਦੇ ਨਾਮ ਨਾਲ ਪੁਕਾਰਦਾ ਤੇ ਸਤਿਕਾਰਦਾ ਹੈ।

ਜਿਸ ਘਟਨਾ ਦਾ ਮੈਂ ਜ਼ਿਕਰ ਕਰਨ ਜਾ ਰਿਹਾ ਹਾਂ ਉਹ ਘਟਨਾ ਅੱਜ ਤੋਂ ਤਕਰੀਬਨ ਪੈਂਤੀ ਸਾਲ ਪਹਿਲਾਂ ਮਮਬਾਸੇ ਸ਼ਹਿਰ ਵਿਚ ਵਾਪਰੀ ਸੀ। ਉਹ ਸਨਿੱਚਰਵਾਰ ਦੀ ਰਾਤਰੀ ਸੀ, ਜਿਸਨੂੰ ਲੋਗ ਗੋਲਡਨ ਨਾਈਟ ਦੇ ਨਾਮ ਨਾਲ ਪੁਕਾਰਦੇ ਹਨ। ਠੀਕ ਰਾਤ ਦੇ 12-30 ਵਜੇ ਇਕ ਅੱਧਖੜ ਉਮਰ ਦਾ ਸਾਊ ਅੰਗਰੇਜ਼ ਜੋੜਾ ਸਿਨਮਾ ਹਾਊਸ ਤੋਂ ਨਾਈਟ ਸ਼ੋਅ ਦੇਖ ਕੇ ਆਪਣੀ ਕਾਰ 'ਤੇ ਆਪਣੇ ਘਰ ਪਰਤ ਰਿਹਾ ਸੀ। ਰਾਤ ਹੋਣ ਦੇ ਬਾਵਜੂਦ ਵੀ ਸੜਕ 'ਤੇ ਸਟਰੀਟ ਲਾਈਟਾਂ ਕਰਕੇ ਦਿਨ ਵਰਗਾ ਪਰਕਾਸ਼ ਸੀ। ਇਸ ਜੋੜੇ ਨੂੰ ਦੂਰ ਕੋਈ ਇਨਸਾਨੀ ਲਾਸ਼ ਜਿਹੀ ਚੀਜ਼ ਸੜਕ 'ਤੇ ਗਿਰੀ ਨਜ਼ਰ ਆਈ। ਲਾਗੇ ਆਉਣ 'ਤੇ ਉਹਨਾਂ ਨੇ ਮੋਟਰ ਰੋਕ ਕੇ ਗਹੁ ਨਾਲ ਤੱਕਿਆ ਤਾਂ ਪਤਾ ਲੱਗਾ ਕਿ ਇਹ ਤਾਂ ਕੋਈ ਚਾਲੀ ਪੰਜਤਾਲੀ ਸਾਲ ਦਾ ਸਿੱਖ ਆਪਣੇ ਮੋਟਰ ਸਾਈਕਲ ਤੋਂ ਗਿਰ ਕੇ ਸਖ਼ਤ ਜ਼ਖ਼ਮੀ ਹਾਲਤ ਵਿਚ ਬੇਹੋਸ਼ ਪਿਆ ਹੋਇਆ ਹੈ। ਉਸਦੀ ਸਿਰੋਂ ਲੱਥੀ ਪਗੜੀ ਇਕ ਪਾਸੇ, ਉਸਦਾ ਮੋਟਰ ਸਾਈਕਲ ਦੂਸਰੇ ਪਾਸੇ ਆਪਣੇ ਮਾਲਿਕ ਵਾਂਗ ਹੀ ਜ਼ਖ਼ਮੀ ਟੁੱਟਾ-ਫੁੱਟਾ ਡਿੱਗਾ ਪਿਆ ਸੀ। ਸਰਦਾਰ ਦੇ ਕੇਸ ਖਿਲਰੇ ਤੇ ਸਿਰ 'ਤੇ ਲਗੀਆਂ ਸੱਟਾਂ ਕਾਰਨ ਲਹੂ ਨਾਲ ਲਿਬੜੇ ਘੱਟੇ ਮਿੱਟੀ ਵਿਚ ਅਟੇ-ਪਟੇ ਤੇ ਖਿੰਡੇ-ਪੁੰਡੇ ਪਏ ਸਨ। ਗਾਤਰੇ ਤੋਂ ਨਿਕਲੀ ਕਿਰਪਾਨ ਤੇ ਕੇਸਾਂ ਤੋਂ ਨਿਕਲਿਆ ਕੰਘਾ ਪੈਰਾਂ ਵਿਚ ਰੁਲ ਰਿਹਾ ਸੀ। ਵੱਡੀ ਮਾਤਰਾ ਵਿਚ ਸ਼ਰਾਬ ਪੀਣ ਕਰਕੇ ਮੂੰਹ ਤੋਂ ਝੱਗ ਵਗ ਰਹੀ ਸੀ ਤੇ ਕੋਲ ਹੀ ਕੀਤੀ ਉਲਟੀ ਦੀ ਛਪੜੀ ਵਿਚੋਂ ਸਖ਼ਤ ਸੜਾਂਦ ਉਠ ਕੇ ਨਾਸਾਂ ਨੂੰ ਸਾੜ ਰਹੀ ਸੀ। ਬੜਾ ਹੀ ਘਿਣਾਉਣਾ ਦ੍ਰਿਸ਼ ਸੀ, ਸਿੱਖੀ ਲਈ ਘਾਤਕ ਤੇ ਡਰਾਉਣਾ ਦ੍ਰਿਸ਼।

ਹੁਣ ਇਹ ਅੰਗਰੇਜ਼ ਜੋੜਾ ਮੋਟਰ ਤੋਂ ਥੱਲੇ ਉਤਰ ਆਇਆ। ਮਰਦ ਨੇ ਜ਼ਖ਼ਮੀ ਸਿੱਖ ਦੀ ਨਬਜ਼ ਦੇਖੀ ਜੋ ਕਿ ਅਜੇ ਮੰਦ-ਮੰਦ ਚਲ ਰਹੀ ਸੀ ਤੇ ਬਦਨ ਵੀ ਅਜੇ ਕੁੱਝ ਗਰਮ ਸੀ। ਚੋਖੀ ਭੈੜੀ ਸ਼ਰਾਬੀ ਹਾਲਤ ਤੇ ਜ਼ਖ਼ਮੀ ਹੋਣ ਦੀ ਸੂਰਤ ਵਿਚ ਜਾਨ ਦਾ ਖ਼ਤਰਾ ਵੀ ਸੀ।

ਹੁਣ ਸਾਨੂੰ ਕੀ ਕਰਨਾ ਚਾਹੀਦਾ ਹੈ ? ਦੋਵੇਂ ਪਤੀ ਪਤਨੀ ਵਿਚਾਰ ਕਰਨ ਲੱਗ ਪਏ। ਜੇ ਉਹ ਅਣਦੇਖਿਆ ਕਰਕੇ ਛੱਡ ਜਾਂਦੇ ਹਨ ਤਾਂ ਵੀ ਉਹਨਾਂ ਦੀ ਜ਼ਾਤ 'ਤੇ ਕੋਈ ਹਰਫ਼ ਨਹੀਂ ਆਉਂਦਾ, ਪਰ ਇਕ ਇਨਸਾਨੀ ਜ਼ਾਤ 'ਤੇ ਨਾ ਸਿਰਫ ਹਰਫ਼ ਹੀ ਆਏਗਾ ਬਲਕਿ ਉਹ ਅਜਾਈਂ ਹੀ ਇਸ ਜਹਾਨੋਂ ਚਲੀ ਜਾਏਗੀ। ਬੀਤ ਰਿਹਾ ਪਲ-ਪਲ ਉਸਨੂੰ ਮੌਤ ਦੇ ਮੂੰਹ ਵਿਚ ਧਕੇਲ ਰਿਹਾ ਹੈ।

ਆਖ਼ਰ ਉਸ ਪਰਉਪਕਾਰੀ ਜੋੜੇ ਨੇ ਫ਼ੈਸਲਾ ਕੀਤਾ ਕਿ ਜ਼ਖ਼ਮੀ ਤੇ ਬੇਹੋਸ਼ ਸਿੱਖ ਨੂੰ ਲਾਗਲੇ ਹਸਪਤਾਲ ਵਿਚ ਜਲਦੀ ਤੋਂ ਜਲਦੀ ਪੁਚਾ ਦਿੱਤਾ ਜਾਵੇ ਤਾਂਕਿ ਇਸ ਦਾ ਮੁਨਾਸਬ ਇਲਾਜ ਵਕਤ ਸਿਰ ਹੋ ਸਕੇ। ਇਸ ਬਹਾਦਰ ਜੋੜੇ ਨੇ ਹਿੰਮਤ ਕਰਕੇ ਇਸ ਅਧਮਰੀ ਲਾਸ਼ ਨੂੰ ਚੁੱਕ ਕੇ ਮੋਟਰ ਦੀ ਪਿਛਲੀ ਸੀਟ 'ਤੇ ਲਿਟਾ ਦਿੱਤਾ ਤੇ ਉਸਦੀ ਪਗੜੀ ਪਾੜ ਕੇ ਉਸਦੇ ਸਿਰ 'ਤੇ ਲੱਗੇ ਜ਼ਖ਼ਮਾਂ 'ਤੇ ਪੱਟੀ ਬੰਨ੍ਹ ਦਿੱਤੀ ਤੇ ਹਸਪਤਾਲ ਵੱਲ ਮੋਟਰ ਦਾ ਰੁਖ਼ ਮੋੜ ਲਿਆ। ਪਤਨੀ ਮੋਟਰ ਡਰਾਈਵ ਕਰਨ ਲਗ ਪਈ ਤੇ ਪਤੀ ਬੇਹੋਸ਼ ਸਿੱਖ ਦੀ ਸੰਭਾਲ ਵਿਚ ਲਗ ਪਿਆ। ਰਸਤੇ ਵਿਚ ਪਤੀ ਨੂੰ ਖ਼ਿਆਲ ਆਇਆ ਕਿ ਸਰਕਾਰੀ ਹਸਪਤਾਲ ਤਾਂ ਕਾਫ਼ੀ ਦੂਰ ਹੈ। ਏਥੇ ਲਾਗੇ ਹੀ ਸਿੱਖਾਂ ਦਾ ਗੁਰਦਵਾਰਾ ਹੈ ਤੇ ਇਹ ਜ਼ਖ਼ਮੀ ਸਿੱਖ ਵੀ ਸਿੱਖ ਕੌਮ ਦਾ ਹੀ ਇਕ ਰੁਕਨ ਹੈ। ਇਸ ਗੁਰਦਵਾਰੇ ਵਿਚ ਫ਼ਰੀ ਹਸਪਤਾਲ ਤੇ ਡਿਸਪੈਨਸਰੀ ਵੀ ਹੈ ਤੇ ਡਾਕਟਰ ਵੀ ਲਾਗੇ ਹੀ ਕਿਤੇ ਮਿਲ ਜਾਵੇਗਾ ਤੇ ਸਾਡਾ ਫ਼ਰਜ਼ ਵੀ ਪੂਰਾ ਹੋ ਜਾਏਗਾ। ਸੋ ਪਤਨੀ ਨੂੰ ਗੁਰਦਵਾਰੇ ਦੇ ਗੇਟ 'ਤੇ ਪੁੱਜ ਕੇ ਮੋਟਰ ਰੋਕਣ ਲਈ ਕਿਹਾ ਤੇ ਖ਼ੁਦ ਉੱਤਰ ਕੇ ਗੁਰਦਵਾਰੇ ਦਾ ਬਾਹਰਲਾ ਗੇਟ ਖੜਕਾਇਆ।

ਪਹਿਲੇ ਪੰਜ ਸੱਤ ਮਿੰਟ ਤਕ ਅੰਦਰ ਕੋਈ ਹਿਲਜੁਲ ਨਹੀਂ ਹੋਈ, ਦੋਬਾਰਾ ਜ਼ੋਰ ਜ਼ੋਰ ਦੀ ਖੜਕਾਉਣ ਨਾਲ ਵੱਡੀ ਲਾਈਟ ਜਗੀ ਤੇ ਇਸਦੇ ਨਾਲ ਹੀ ਗੁਰੂ ਘਰ ਦਾ ਸੇਵਾਦਾਰ ਸਿੰਘ ਦਰਵਾਜ਼ਾ ਖੋਹਲ ਕੇ ਬਾਹਰ ਆਇਆ ਤੇ ਇਕ ਅੰਗਰੇਜ਼ ਜੋੜੇ ਨੂੰ ਅੱਧੀ ਰਾਤਰੀ ਗੁਰਦਵਾਰੇ ਆਇਆ ਦੇਖ ਕੇ ਹੈਰਾਨ ਹੋ ਗਿਆ।

ਸਾਹਿਬ ਨੇ ਸੇਵਾਦਾਰ ਨੂੰ ਸਲਾਮ ਕੀਤਾ ਤੇ ਕਿਹਾ, "ਮੇਰੀ ਮੋਟਰ ਵਿਚ ਇਕ ਜ਼ਖ਼ਮੀ ਸਿੱਖ ਬੇਹੋਸ਼ ਪਿਆ ਹੈ, ਆਉ, ਉਸਨੂੰ ਦੇਖੋ। ਸ਼ਾਇਦ ਉਸਦਾ ਤੇ ਉਸਦੇ ਘਰ ਦਾ ਪਤਾ ਤੁਹਾਨੂੰ ਹੋਵੇ ? ਪਰ ਘਰਦਿਆਂ ਨੂੰ ਖ਼ਬਰ ਮਗਰੋਂ ਕਰਿਓ, ਪਹਿਲਾਂ ਇਸਦਾ ਇਲਾਜ ਹੋਣਾ ਚਾਹੀਦਾ ਹੈ। ਤੁਸੀਂ ਹੁਣ ਇਸਨੂੰ ਮੋਟਰ 'ਚੋਂ ਉਤਾਰ ਕੇ ਗੁਰਦਵਾਰੇ ਦੇ ਹਸਪਤਾਲ ਵਿਚ ਲੈ ਜਾਉ। ਡਾਕਟਰ ਨੂੰ ਝਬਦੇ ਬੁਲਾਉ ਤੇ ਜਿਵੇਂ ਵੀ ਹੋ ਸਕੇ ਉਸਦਾ ਮੁਨਾਸਬ ਇਲਾਜ ਕਰਕੇ ਉਸਨੂੰ ਹੋਸ਼ ਵਿਚ ਲਿਆਉ ਤੇ ਸਾਨੂੰ ਘਰ ਜਾਣ ਦੀ ਇਜਾਜ਼ਤ ਦਿਉ। ਸਾਡੀ ਇਤਨੀ ਹੀ ਸੇਵਾ ਪਰਵਾਨ ਕਰੋ ਜੀ।"

ਸੇਵਾਦਾਰ ਅੱਗੇ ਆਇਆ, ਮੋਟਰ ਵਿਚ ਜਗਦੀ ਲਾਈਟ ਵਿਚ ਉਸਨੇ ਉਸ ਬੇਹੋਸ਼ ਸਿੱਖ ਨੂੰ ਤੱਕਿਆ ਤੇ ਤਕਦੇ ਸਾਰ ਹੀ ਇਕ ਜ਼ਬਰਦਸਤ ਝਟਕਾ ਖਾ ਕੇ ਦੋ ਕਦਮ ਪਿੱਛੇ ਹੱਟ ਗਿਆ। ਉਸਦੇ ਕਦਮ ਲੜਖੜਾ ਗਏ ਤੇ ਹੋਸ਼-ਹਵਾਸ਼ ਗੁੰਮ ਹੋ ਗਏ।

ਸਾਹਿਬ ਨੇ ਪੁਛਿਆ, "ਤੁਸੀਂ ਇਸ ਜ਼ਖ਼ਮੀ ਸਿੱਖ ਨੂੰ ਪਹਿਚਾਣਦੇ ਹੋ ?" ਤਾਂ ਸੇਵਾਦਾਰ ਨੇ ਕਿਹਾ, "ਸਾਹਿਬ ਮੈਂ ਇਸ ਗੁਰਸਿੱਖ ਨੂੰ ਬੜੀ ਅੱਛੀ ਤਰ੍ਹਾਂ ਪਹਿਚਾਣਦਾ ਹਾਂ ਤੇ ਇਸਦੇ ਘਰਦਿਆਂ ਨੂੰ ਵੀ ਭਲੀ ਪਰਕਾਰ ਜਾਣਦਾ ਹਾਂ।"

"ਇਹ ਸ਼ਖ਼ਸ ਕੌਣ ਹੈ ? ਤੇ ਇਹ ਕੋਈ ਸਰਕਾਰੀ ਸਰਵਿਸ ਕਰਦਾ ਹੈ ਜਾਂ ਕਿ ਆਪਣਾ ਬਿਜ਼ਨੈਸ ? ਮੇਹਰਬਾਨੀ ਕਰਕੇ ਜਲਦੀ ਦੱਸੋ।" ਸਾਹਿਬ ਦੀ ਹੈਰਾਨਗੀ ਵੱਧ ਰਹੀ ਸੀ।

ਸਿੰਘ ਨੇ ਬੜੀ ਸੰਜੀਦਗੀ ਨਾਲ ਭਰੇ ਸਵਰ ਵਿਚ ਉੱਤਰ ਦਿੱਤਾ, "ਸਾਹਿਬ ਇਸਨੂੰ ਕੇਵਲ ਮੈਂ ਹੀ ਨਹੀਂ ਬਲਕਿ ਪੂਰੇ ਮੰਮਬਾਸੇ ਦੇ ਸਿੱਖਾਂ ਦਾ ਬੱਚਾ-ਬੱਚਾ ਤੱਕ ਜਾਣਦਾ ਹੈ। ਇਸ ਦਾ ਇਸ ਸ਼ਹਿਰ ਵਿਚ ਆਪਣਾ ਤਕੜਾ ਕਾਰੋਬਾਰ ਹੈ ਤੇ ਇਹ ਕਈ ਕੌਮੀ ਅਦਾਰਿਆਂ ਦਾ ਅਹੁਦੇਦਾਰ ਹੈ। ਇਸ ਦੇ ਨਾਲ ਨਾਲ ਇਹ ਇਸ ਪਵਿੱਤਰ ਗੁਰਦਵਾਰਾ ਸਾਹਿਬ ਦੇ ਜਨਰਲ ਸੈਕਟਰੀ ਦੇ ਪਦ ਦਾ ਦਾਅਵੇਦਾਰ ਹੈ।"

ਇਤਨਾ ਸੁਣਕੇ ਸਾਹਿਬ ਦਾ ਚੇਹਰਾ ਗੁੱਸੇ ਨਾਲ ਤਣ ਗਿਆ। ਮੱਥੇ 'ਤੇ ਵੱਟ ਪੈ ਗਏ, ਮੁੱਠੀਆਂ ਮੀਚੀਆਂ ਗਈਆਂ ਤੇ ਉਹ ਬਾਰ-ਬਾਰ ਸਿਰ 'ਤੇ ਦੋਹੱਥੜਾ ਮਾਰਨ ਲੱਗ ਪਿਆ ਤੇ ਜ਼ਮੀਨ 'ਤੇ ਪੈਰ ਪਟਕਣ ਲੱਗ ਪਿਆ। ਬੜੀ ਹਿਕਾਰਤ ਭਰੀ ਆਵਾਜ਼ ਨਾਲ ਸ਼ੇਰਾਂ ਵਾਂਗ ਦਹਾੜਦਿਆਂ ਹੋਇਆਂ ਗਰਜ ਕੇ ਬੋਲਿਆ, "ਮਿਸਟਰ ਸਿੰਘ ! ਜਲਦੀ ਕਰੋ, ਦੇਰ ਨਾ ਲਾਓ, ਫੌਰਨ ਆਪਣੇ ਸਾਥੀਆਂ ਨੂੰ ਬੁਲਾਓ ਤੇ ਇਸ ਜ਼ਖ਼ਮੀ ਪਾਜੀ ਸਿੱਖ ਦੀ ਦੋਜ਼ਖ਼ੀ ਦੇਹ ਨੂੰ ਮੇਰੀ ਪਵਿੱਤਰ ਮੋਟਰ ਵਿਚੋਂ ਕਢਵਾਓ। ਮੈਂ ਇਸ ਜ਼ਲੀਲ ਇਨਸਾਨ ਤੇ .ਗੈਰ- ਜ਼ਿੰਮੇਂਵਾਰ ਹੈਵਾਨ ਨੂੰ ਹੁਣ ਛੂਹਣਾ ਤੇ ਕੀ, ਅੱਖੀਂ ਦੇਖਣਾ ਵੀ ਗੁਨਾਹ ਸਮਝਦਾ ਹਾਂ ! ਅਫ਼ਸੋਸ, ਜੇ ਮੈਨੂੰ ਪਹਿਲਾਂ ਪਤਾ ਲਗ ਜਾਂਦਾ ਕਿ ਇਹ ਕਮੀਨਾ ਇਨਸਾਨ ਮੰਮਬਾਸੇ ਦੀ ਬਹਾਦਰ ਸਿੱਖ ਕੌਮ ਦੇ ਜਨਰਲ ਸੈਕਟਰੀ ਜਿਹੇ ਮੁਮਤਾਜ਼ ਔਹਦੇ ਦਾ ਔਹਦੇਦਾਰ ਹੈ ਤਾਂ ਮੈਂ ਇਸਦੀ ਜਾਨ ਬਚਾਉਣ ਦੀ ਕੋਸ਼ਿਸ਼ ਕਰਨ ਦੀ ਬਜਾਏ ਇਸਦੇ ਨਾਪਾਕ ਵਜੂਦ ਨੂੰ ਆਪਣੀ ਕਾਰ ਦੇ ਹੇਠ ਲਿਤਾੜ ਕੇ ਮਸਲ ਕੇ ਰੱਖ ਦਿੰਦਾ। ਮਿਸਟਰ ਸਿੰਘ, ਇਸਦੇ ਬਦਲੇ ਭਾਵੇਂ ਮੈਨੂੰ ਉਮਰ ਭਰ ਕੈਦ ਕੱਟਣੀ ਪੈਂਦੀ ਤੇ ਭਾਵੇਂ ਫਾਂਸੀ ਦਾ ਫੰਦਾ ਗਲ ਪਵਾਉਣਾ ਪੈਂਦਾ।

"ਮਿਸਟਰ ਸਿੰਘ, ਤੁਸੀਂ ਕਿਹੋ ਜਿਹੇ ਨਾਲਾਇਕ, ਨਾਅਹਿਲ ਤੇ ਬਦਕਿਰਦਾਰ ਨੂੰ ਆਪਣਾ ਜਨਰਲ ਸੈਕਟਰੀ ਚੁਣ ਲਿਆ ਹੈ, ਜਿਸਨੂੰ ਆਪਣੇ ਆਪ 'ਤੇ ਕੋਈ ਕੰਟਰੋਲ ਨਹੀਂ। ਜਿਹੜਾ ਇਤਨਾ .ਗੈਰ ਜ਼ਿੰਮੇਂਵਾਰ ਤੇ ਅਵਾਰਾ ਸ਼ਰਾਬੀ ਹੈ ਕਿ ਆਪਣਾ ਹੀ ਬੁਰਾ ਭਲਾ ਨਹੀਂ ਸੋਚ ਸਕਦਾ। ਜੋ ਆਪਣਾ ਨਿੱਜੀ ਜੀਵਨ ਤੇ ਵਰਤਮਾਨ ਹੀ ਨਹੀਂ ਸੁਧਾਰ ਸਕਦਾ, ਉਹ ਆਪਣੀ ਕੌਮ ਦਾ ਵਰਤਮਾਨ ਤੇ ਭਵਿੱਸ਼ ਕਿਵੇਂ ਸੁਧਾਰ ਸਕੇਗਾ ?

"ਸਦ ਅਫ਼ਸੋਸ, ਮਿਸਟਰ ਸਿੰਘ। ਤੁਸੀਂ ਇਸ ਬੇਸਮਝ ਤੇ ਅਹਿਮਕ ਸ਼ਖ਼ਸ ਨੂੰ ਆਪਣਾ ਜਨਰਲ ਸੈਕਟਰੀ ਚੁਣਕੇ ਤੇ ਅਸੀਂ ਪਤੀ ਪਤਨੀ ਨੇ ਇਸ ਅਹਿਮਕ

ਆਦਮੀ ਦੀ ਸੇਵਾ ਸੰਭਾਲ ਕਰਕੇ ਗ਼ਲਤੀ ਹੀ ਨਹੀਂ ਬਲਕਿ ਸਖ਼ਤ ਗੁਨਾਹ ਕੀਤਾ ਹੈ। ਖ਼ੁਦਾ ਸਾਡਾ ਗੁਨਾਹ ਮੁਆਫ ਕਰੇ ਤੇ ਮੰਮਬਾਸੇ ਦੀ ਅਭਾਗੀ ਸਿੱਖ ਜਨਤਾ 'ਤੇ ਆਪਣਾ ਰਹਿਮਤ ਭਰਿਆ ਹੱਥ ਰੱਖੇ।"

ਜਦੋਂ ਅਗਲੇ ਦਿਨ ਇਹ ਘਟਨਾ ਕੇਨੀਆ ਦੇ ਮਸ਼ਹੂਰ ਨਿਊਜ਼ ਪੇਪਰ ਈਸਟ ਅਫ਼ਰੀਕਨ ਸਟੈਂਡਰਡ ਵਿਚ ਛਪੀ ਤਾਂ ਹਰ ਪੜ੍ਹਨ ਵਾਲੇ ਸਿੱਖ ਦਾ ਸਾਹ ਗਲੇ ਵਿਚ ਸੁੱਕ ਗਿਆ ਤੇ ਸਿਰ ਸ਼ਰਮ ਨਾਲ ਝੁੱਕ ਗਿਆ।

ਸ੍ਰੀ ਗੁਰੂ ਸਿੰਘ ਸਭਾ ਵਲੋਂ ਫ਼ੌਰਨ ਹੰਗਾਮੀ ਮੀਟਿੰਗ ਬੁਲਾਈ ਗਈ, ਇਕੱਤਰਤਾ ਹੋਈ ਤੇ ਸਰਬ ਸੰਮਤੀ ਨਾਲ ਇਸ ਕੌਮ ਦੇ ਕਲੰਕ ਆਚਰਨਹੀਣ ਜਨਰਲ ਸੈਕਟਰੀ ਨੂੰ ਮੌਕੂਫ਼ ਕਰਕੇ ਨਵਾਂ ਰਹਿਤਵਾਨ, ਨੇਕ ਚਲਨ ਤੇ ਪਰਹੇਜ਼ਗਾਰ ਗੁਰਸਿੱਖ ਜਨਰਲ ਸੈਕਟਰੀ ਚੁਣ ਲਿਆ ਗਿਆ।

ਗੰਦੇ ਤੇ ਮੰਦੇ ਆਚਰਨ ਵਾਲੇ ਆਗੂ ਦੀ ਅਗਵਾਈ ਦੀ ਬਲਾ ਤਾਂ ਸਹਿਜੇ ਹੀ ਗਲੋਂ ਲਹਿ ਜਾਂਦੀ ਹੈ ਪਰ ਇਹਨਾਂ ਦੇ ਕਾਲੇ ਕਾਰਨਾਮਿਆਂ ਦੀ ਲਗੀ ਕਾਲਖ ਬੜੇ ਯਤਨਾਂ ਨਾਲ ਵਰ੍ਹਿਆਂ ਬਾਅਦ ਹੀ ਕਿਤੇ ਲਹਿੰਦੀ ਹੈ।



## 10

# ਬਹੁੜਿ ਪਿਤਾ ਗਲਿ ਲਾਵੈ

Tabora-Tanzania
ਟਬੋਰਾ-ਟ੍ਰਨਜ਼ਾਨੀਆ
ਈਸਟ ਅਫ਼ਰੀਕਾ, 1950

ਦੀਵਾਲੀ ਦੀ ਸੁਹਾਵਣੀ ਰਾਤ ਹੈ, ਟਬੋਰਾ ਸ਼ਹਿਰ ਵਿਚ ਜਿਗਰੀ ਦੋਸਤਾਂ ਦੀ ਮਹਿਫ਼ਲ ਇਕ ਪਰਸਿੱਧ ਵਕੀਲ ਦੇ ਘਰ ਜਮ ਰਹੀ ਹੈ, ਖਾਣ-ਪੀਣ ਦੀਆਂ ਸਾਰੀਆਂ ਨਿਅਮਤਾਂ ਵੱਡੀ ਮਾਤਰਾ ਵਿਚ ਮੌਜੂਦ ਹਨ। ਇਸ ਮਹਿਫ਼ਲ ਵਿਚ ਸ਼ਹਿਰ ਦੇ ਨਾਮੀ ਗਰਾਮੀ ਵਕੀਲ, ਡਾਕਟਰ, ਵਿਉਪਾਰੀ ਤੇ ਕਈ ਵੱਡੇ ਸਰਕਾਰੀ ਕਰਮਚਾਰੀ ਵੀ ਸ਼ਾਮਿਲ ਹਨ। ਕੁਝ ਮਰਹੱਟੇ, ਲੁਬਾਣੇ, ਇਸਮਾਈਲੀ ਖੋਜੇ, ਬੋਹਰੇ ਤੇ ਬੰਗਾਲੀ ਹਨ। ਪੰਜਾਬੀ ਸਿੱਖ ਸਿਰਫ਼ ਮੈਂ ਹੀ ਮੌਜੂਦ ਹਾਂ, ਪਰ ਏਥੇ ਸਾਰੇ ਹੀ ਇਕ ਪਰਵਾਰ ਵਾਂਗ ਬੈਠੇ ਹੋਏ ਪੀ ਖਾ ਰਹੇ ਤੇ ਗਾ ਵਜਾ ਰਹੇ ਹਨ। ਕੋਈ ਗ਼ਜ਼ਲ, ਕੋਈ ਠੁਮਰੀ, ਕੋਈ ਕਵਾਲੀ, ਕੋਈ ਲਾਈਟ ਕਲਾਸੀਕਲ ਤੇ ਕੋਈ ਸ਼ੁੱਧ ਕਲਾਸੀਕਲ ਰਾਗ ਅਲਾਪ ਰਿਹਾ ਹੈ। ਜੋ ਵੀ ਕਿਸੇ ਨੂੰ ਆਉਂਦਾ ਹੈ ਉਹ ਹੀ ਨਿਰਸੰਕੋਚ ਗਾ ਰਿਹਾ ਹੈ। ਹਰ ਇਕ ਦੇ ਚੰਗੇ, ਮੰਦੇ ਗਾਣੇ ਦੀ ਦਾਦ ਸਮਾਪਤੀ ਦੇ ਬਾਅਦ ਬਰਾਬਰ ਭਰਪੂਰ ਤਾਲੀਆਂ ਨਾਲ ਮਿਲ ਰਹੀ ਹੈ। ਵਕਤ ਆਪਣੀ ਸਦੀਵੀ ਚਾਲੇ ਚਲ ਰਿਹਾ ਹੈ, ਰਾਤ ਆਪਣੇ ਪੂਰੇ ਜੋਬਨ 'ਤੇ ਅਤੇ ਮਹਿਫ਼ਲ ਆਪਣੇ ਪੂਰੇ ਰੰਗ ਵਿਚ ਰੰਗੀ ਹੋਈ ਹੈ। ਸੰਗੀਤ ਦੀਆਂ ਲਹਿਰਾਂ ਫ਼ਿਜ਼ਾ ਵਿਚ ਗੂੰਜ ਰਹੀਆਂ ਹਨ ਤੇ ਸਰੋਤੇ ਮਸਤੀ ਵਿਚ ਝੂਮ ਰਹੇ ਹਨ। ਅਚਾਨਕ ਬਾਹਰ ਦਾ ਦਰਵਾਜਾ ਖੜਕਿਆ, ਮਹਿਫ਼ਲ ਵਿਚ ਜੁੜੇ ਅਸੀਂ ਸਾਰੇ ਦੁਨੀਆਂ ਤੋਂ ਬੇਖ਼ਬਰ ਕੁਝ ਸੁਣ ਹੀ ਨਹੀਂ ਸਕੇ। ਫਿਰ ਦੋਬਾਰਾ ਜ਼ੋਰ ਦੀ ਦਸਤਕ ਹੋਈ। ਘਰ ਵਾਲਿਆਂ ਨੇ ਉਠਕੇ ਦਰਵਾਜ਼ਾ ਖੋਹਲਿਆ ਤੇ ਇਕ ਅਜਨਬੀ ਪੰਜਾਬੀ ਮੁਸਲਮਾਨ ਮਹਿਫ਼ਲ ਵਿਚ ਦਾਖ਼ਲ ਹੋਇਆ।

ਆਉਣ ਵਾਲੇ ਨੇ ਬੇਵਕਤ ਤੇ ਬਿਨ ਬੁਲਾਏ ਮਹਿਫ਼ਲ ਵਿਚ ਦਾਖ਼ਲ ਹੋਣ ਲਈ ਮੁਆਫ਼ੀ ਮੰਗਦਿਆਂ ਆਪਣਾ ਪਰੀਚੈ ਸ਼ੇਖ਼ ਸ਼ੇਰ ਅਲੀ ਕਰਕੇ ਸਾਰਿਆਂ ਨਾਲ ਕਰਾਇਆ। ਉਸ ਦੇ ਆਉਣ 'ਤੇ ਗਾਣਾ ਵਜਾਣਾ ਕੁਝ ਸਮੇਂ ਲਈ ਰੁਕ ਗਿਆ ਤਾਂ ਸ਼ੇਖ਼ ਸਾਹਿਬ ਨੇ ਇਸਰਾਰ ਕੀਤਾ ਕਿ ਉਹ ਤਾਂ ਗਾਣੇ ਦੀ ਆਵਾਜ਼ ਤੇ ਸਾਜ਼ਾਂ ਦੀ ਝੰਕਾਰ ਸੁਣ ਕੇ ਹੀ ਚਾਂਈ-ਚਾਂਈ ਆਏ ਹਨ। ਮੇਹਰਬਾਨੀ ਕਰਕੇ ਗਾਣਾ ਦੋਬਰਾ ਸ਼ੁਰੂ ਕੀਤਾ ਜਾਵੇ। ਇਸ 'ਤੇ ਮੈਨੂੰ ਖ਼ਿਆਲ ਆਇਆ ਕਿ ਸ਼ੇਖ਼ ਸਾਹਿਬ ਸਿਰਫ਼ ਗਾਣਾ ਸੁਨਣ ਦੇ ਸ਼ੁਕੀਨ ਹੀ ਨਹੀਂ ਬਲਕਿ ਖ਼ੁਦ ਵੀ ਸੋਹਣਾ ਗਾ ਵਜਾ ਸਕਦੇ ਹੋਣਗੇ, ਨਹੀਂ ਤੇ ਅੱਧੀ ਰਾਤ ਨੂੰ ਕੌਣ ਆਪਣੀ ਨੀਂਦ ਹਰਾਮ ਕਰਨਾ ਪਸੰਦ ਕਰੇਗਾ। ਮੈਂ ਉਹਨਾਂ ਦੇ ਪਾਸ ਜਾ ਕੇ ਅਰਜ਼ ਕੀਤੀ ਕਿ ਉਹ ਖ਼ੁਦ ਹੀ ਕੋਈ ਗ਼ਜ਼ਲ, ਕਵਾਲੀ ਆਦਿ ਸਾਨੂੰ

ਸੁਨਾਉਣ, ਅਸੀਂ ਬੜੇ ਸ਼ੁਕਰਗੁਜ਼ਾਰ ਹੋਵਾਂਗੇ ਤੇ ਬਾਕੀ ਸਾਰਿਆਂ ਨੇ ਵੀ ਇਸ ਫ਼ਰਮਾਇਸ਼ ਦੀ ਤਾਈਦ ਕੀਤੀ।

ਸ਼ੇਖ਼ ਸਾਹਿਬ ਰਵਾਇਤੀ ਗਵੱਈਆਂ ਵਾਲੀ ਨਾਂਹ ਨੁਕਰ ਕਰਨ ਤੋਂ ਬਾਅਦ ਹਾਰਮੋਨੀਅਮ ਦੀ ਪੇਟੀ 'ਤੇ ਜਾ ਬਰਾਜੇ। ਉਹਨਾਂ ਦੀਆਂ ਉਂਗਲੀਆਂ ਪੇਟੀ ਦੀਆਂ ਸੁਰਾਂ 'ਤੇ ਨਿਰਤ ਕਰਨ ਲਗ ਪਈਆਂ ਤੇ ਸਾਰੇ ਸਰੋਤੇ ਮਗਨ ਹੋ ਕੇ ਸੁਰਾਂ ਦੀਆਂ ਰੰਗੀਨੀਆਂ ਵਿਚ ਗਵਾਚ ਗਏ। ਸਭ ਤੋਂ ਪਹਿਲਾਂ ਉਹਨਾਂ ਨੇ ਇਕ ਸ਼ਾਨ ਵਜਾਈ, ਤਬਲੇ ਵਾਲੇ ਨੇ ਸੋਹਣਾ ਸਾਥ ਦਿੱਤਾ। ਫਿਰ ਉਹਨਾਂ ਨੇ ਖ਼ੁਦ ਸਿਰ 'ਤੇ ਰੁਮਾਲ ਬੰਨ੍ਹਿਆ ਤੇ ਬਾਕੀ ਸਰੋਤਿਆਂ ਨੂੰ ਰੁਮਾਲ ਨਾਲ ਸਿਰ ਢਕਣ ਲਈ ਬਿਨੈ ਕੀਤੀ ਤੇ ਇਸ ਤੋਂ ਬਾਅਦ ਉਹਨਾਂ ਨੇ ਪਵਿੱਤਰ ਗੁਰਬਾਣੀ ਦਾ ਸ਼ਬਦ "ਮਾਈ ਗੁਰ ਚਰਨੀ ਚਿਤ ਲਾਈਐ" ਪਹਾੜੀ ਰਾਗ ਦੀ ਬੰਦਸ਼ ਵਿਚ ਗਾਇਆ। ਪਹਿਲਾਂ ਅਸਥਾਈ, ਫਿਰ ਅੰਤਰਾ, ਵਿਚ-ਵਿਚ ਅਲਾਪ ਕਰਕੇ ਅੰਤਰੇ ਤੋਂ ਅਸਥਾਈ ਤੇ ਆ ਕੇ ਜਦ ਉਹਨਾਂ ਸ਼ਬਦ ਦੀ ਸਮਾਪਤੀ ਕੀਤੀ ਤਾਂ ਸਾਰੇ ਸਰੋਤੇ ਵਜਦ ਵਿਚ ਆ ਕੇ ਵਾਹ-ਵਾਹ ਕਰ ਰਹੇ ਸਨ ਤੇ ਕਈ ਰਾਗ ਦੇ ਪਾਰਖੂ ਆਪਣਾ-ਆਪਣਾ ਸਿਰ ਧੁਨ ਰਹੇ ਸਨ। ਉਹਨਾਂ 'ਤੇ ਕੁਝ ਤਾਂ ਸ਼ੇਖ਼ ਸਾਹਿਬ ਦੀ ਸਾਧੀ ਹੋਈ ਸੁਰੀਲੀ ਆਵਾਜ਼ ਤੇ ਗਲੇ ਦੀ ਲੋਚ ਨੇ ਜਾਦੂ ਧੂੜ ਦਿੱਤਾ ਪਰ ਬਹੁਤਾ ਧੁਰ ਕੀ ਆਈ ਬਾਣੀ ਦੇ ਰੱਬੀ ਤੇ ਰੂਹਾਨੀ ਪਰਭਾਵ ਨੇ ਕੀਲ ਕੇ ਰੱਖ ਦਿੱਤਾ। ਸਾਰੀ ਦੀ ਸਾਰੀ ਮਹਿਫ਼ਲ ਹੁਣ ਇਸ਼ਕ ਮਿਜ਼ਾਜੀ ਦੀ ਬਜਾਏ ਇਸ਼ਕ ਹਕੀਕੀ ਵਿਚ ਰੰਗੀ ਗਈ ਸੀ।

ਮੇਰੀ ਹਾਲਤ ਤਾਂ ਉਹਨਾਂ ਸਭਨਾਂ ਨਾਲੋਂ ਜ਼ਿਆਦਾ ਗੰਭੀਰ ਸੀ। ਉਸ ਮਹਿਫ਼ਲ ਵਿਚ ਕੁਝ ਹਿੰਦੂ ਤੇ ਕੁਝ ਮੁਸਲਮਾਨ ਵੀ ਸਨ ਤੇ ਮੈਂ ਇਕ ਸਿੱਖ ਵੀ ਹਾਜ਼ਰ ਸਾਂ ਪਰ ਕਿਸੇ ਵੀ ਹਿੰਦੂ ਨੇ ਕੋਈ ਭਜਨ, ਕਿਸੇ ਮੁਸਲਮਾਨ ਨੇ ਨਾਅਤ ਤੇ ਮੇਰੇ ਪਾਸੋਂ ਵੀ ਗੁਰਬਾਣੀ ਦਾ ਕੋਈ ਸ਼ਬਦ ਗਾਇਨ ਨਹੀਂ ਹੋਇਆ। ਪਰ ਇਸ ਸ਼ੇਖ਼ ਸਾਹਿਬ ਨੇ ਮੁਸਲਮਾਨ ਹੁੰਦਿਆਂ ਹੋਇਆਂ ਵੀ ਗੁਰਬਾਣੀ ਤੇ ਕੇਵਲ ਗੁਰਬਾਣੀ ਦਾ ਸ਼ਬਦ ਪੜ੍ਹਕੇ ਤੇ ਬੜੀ ਉਸਤਾਦੀ ਕਲਾ ਨਾਲ ਗਾਇਨ ਕਰਕੇ ਇਕ ਸਿੱਖ ਦੇ ਮੁਖ 'ਤੇ ਭਰਪੂਰ ਥਪੜ ਜੜ੍ਹ ਦਿੱਤਾ ਹੈ।

ਮੈਂ ਅਜੇ ਇਹਨਾਂ ਸੋਚਾਂ ਵਿਚਾਰਾਂ ਦੇ ਸਮੁੰਦਰ ਵਿਚ ਹੀ ਗੋਤੇ ਖਾ ਰਿਹਾ ਸਾਂ ਕਿ ਸ਼ੇਖ਼ ਸਾਹਿਬ ਉਠੇ ਤੇ ਤੁਰ ਪਏ। ਸਭਨਾਂ ਦੇ ਬਾਰ-ਬਾਰ ਰੋਕਣ ਤੇ ਮਿਨਤ—ਸਮਾਜਤ ਕਰਨ ਦੇ ਬਾਵਜੂਦ ਵੀ ਉਹਨਾਂ ਨੇ ਨਾ ਕੁੱਝ ਖਾਣਾ ਤੇ ਨਾ ਹੀ ਹੋਰ ਗਾਣਾ ਮਨਜ਼ੂਰ ਕੀਤਾ ਤੇ ਆਖ਼ਰ ਆਪਣੇ ਸਾਥੀਆਂ ਦੀ ਆਗਿਆ ਲੈ ਕੇ ਮੈਂ ਵੀ ਸ਼ੇਖ਼ ਸਾਹਿਬ ਨਾਲ ਬਾਹਰ ਨਿਕਲ ਆਇਆ।

ਬਾਹਰ ਆ ਕੇ ਮੈਂ ਸ਼ੇਖ਼ ਸਾਹਿਬ ਦੇ ਮੋਢੇ ਝੰਜੋੜ ਕੇ ਬੜੀ ਅਪਣਤ ਨਲ ਪਿਆਰ ਭਿਜੀ ਆਵਾਜ਼ ਵਿਚ ਪੁੱਛਿਆ ਕਿ "ਮੇਹਰਬਾਨੀ ਕਰਕੇ ਆਪਣੀ ਹਕੀਕਤ ਬਿਆਨ ਕਰੋ। ਸ਼ੇਖ਼ ਸਾਹਿਬ, ਤੁਹਾਡੇ ਵਜੂਦ ਵਿਚ ਕੇਹੜੀ ਮਹਾਨ ਆਤਮਾ ਛੁਪੀ ਹੈ ? ਕਿਉਂ ਤੁਸਾਂ ਮੁਸਲਮਾਨ ਹੁੰਦੇ ਹੋਏ ਭੀ ਕੋਈ ਨਾਅਤ ਜਾਂ ਫਿਰ ਹਜ਼ਰਤ

ਮੁਹੰਮਦ ਸਾਹਿਬ ਜੀ ਦੀ ਸਿਫ਼ਤ ਵਿਚ ਕੋਈ ਕਲਾਮ ਪੇਸ਼ ਨਹੀਂ ਕੀਤਾ ? ਤੇ ਗੁਰਬਾਣੀ ਦਾ ਸ਼ਬਦ ਗਾਇਨ ਕਰਨ ਨੂੰ ਹੀ ਤਰਜੀਹ ਦਿੱਤੀ ? ਤੁਸੀਂ ਜੋ ਬਾਹਰੋਂ ਦਿਸਦੇ ਹੋ ਅੰਦਰੋਂ ਉਹ ਕੁਝ ਨਹੀਂ ਹੋ ?"

ਮੇਰੇ ਬਾਰ-ਬਾਰ ਹਠ ਕਰਨ ਤੇ ਪਿਆਰ ਭਰੇ ਨਿਘੇ ਵਰਤਾਉ ਤੋਂ ਪਰਭਾਵਤ ਹੋ ਕੇ ਆਖ਼ਰਕਾਰ ਸ਼ੇਖ਼ ਸਾਹਿਬ ਪਿਘਲ ਗਏ ਤੇ ਮੈਨੂੰ ਜ਼ੋਰ ਨਾਲ ਘੁੱਟ ਕੇ ਸੀਨੇ ਨਾਲ ਲਾ ਕੇ ਕਹਿਰਾਂ ਦਾ ਰੁਦਨ ਕਰਦੇ ਹੋਏ ਬੋਲੇ, "ਮੇਰੇ ਵੀਰੇ, ਤੂੰ ਬਿਲਕੁੱਲ ਠੀਕ ਹੀ ਬੁਝਿਆ ਹੈ। ਮੈਂ ਅੰਦਰੋਂ ਹੋਰ ਤੇ ਬਾਹਰੋਂ ਹੋਰ ਹਾਂ, ਕਿਉਂ ਕਿ ਬਾਹਰੋਂ ਮੈਂ ਮੁਸਲਮਾਨ ਨਜ਼ਰ ਆਉਂਦਾ ਹਾਂ ਪਰ ਮੇਰੇ ਅੰਦਰਲਾ ਸਿੱਖ ਕਿਸੇ ਨੂੰ ਵੀ ਨਜ਼ਰ ਨਹੀਂ ਆਉਂਦਾ। ਮੈਂ ਵੀ ਮੇਰੇ ਹਮਦਰਦ, ਕਦੇ ਤੇਰੇ ਵਾਂਗ ਗੁਰੂ ਦਾ ਸਿੱਖ ਅਖਵਾਉਂਦਾ ਸਾਂ ਤੇ ਸਿਰ 'ਤੇ ਸੋਹਣੀ ਦਸਤਾਰ ਸਜਾਉਂਦਾ ਤੇ ਸ਼ੇਰ ਸਿੰਘ ਦਾ ਨਾਮ ਕਹਾਉਂਦਾ ਸਾਂ ਤੇ ਗੁਰਦਵਾਰੇ ਵਿਚ ਗੁਰਬਾਣੀ ਦਾ ਕੀਰਤਨ ਵੀ ਸਰਵਣ ਕਰਦਾ ਤੇ ਕਰਵਾਉਂਦਾ ਸਾਂ। ਫਿਰ ਜੀਵਨ ਵਿਚ ਇਕ ਐਸੀ ਹਨੇਰੀ ਆਈ ਜਿਸਨੇ ਮੈਥੋਂ ਮੇਰਾ ਉਹ ਸਵਰਗ ਖੋਹ ਲਿਆ ਤੇ ਮੇਰੀ ਸੋਨੇ ਦੀ ਲੰਕਾ ਜਲਾ ਕੇ ਰਾਖ ਕਰ ਦਿੱਤੀ। ਅਫ਼ਸੋਸ ਮੈਂ ਉਦੋਂ ਸੰਭਲ ਜਾਂਦਾ, ਪਰ ਮੈਂ ਫਿਸਲ ਗਿਆ, ਮੈਂ ਢਹਿ ਪਿਆ ਤੇ ਬਿਲਕੁਲ ਬਰਬਾਦ ਹੋ ਕੇ ਰਹਿ ਗਿਆ। ਮੈਨੂੰ ਕੋਈ ਗੁਰੂ ਦਾ ਲਾਲ ਨਾ ਬਹੁੜਿਆ। ਮੈਂ ਡਿਗਦਾ ਰਿਹਾ, ਢਠਦਾ ਰਿਹਾ, ਕੁਰਹਿਤਾਂ ਦੇ ਫੰਦੇ ਵਿਚ ਫਸਦਾ ਰਿਹਾ। ਦਸਤਾਰ ਆਪੇ ਲਾਹੀ, ਪਵਿੱਤਰ ਕੇਸ ਜਲਾਦ ਨਾਈ ਤੋਂ ਲੁਹਾਏਤੇ ਮੌਲਵੀ ਤੋਂ ਕਲਮਾ ਪੜ੍ਹਕੇ ਸ਼ੇਰ ਸਿੰਘ ਤੋਂ ਸ਼ੇਰ ਅਲੀ ਬਣ ਗਿਆ। ਆਪਣੇ ਇਹਨਾਂ ਨਾਪਾਤ੍ਰ ਹੱਥਾਂ ਨਾਲ ਗੁਰੂ ਦੀ ਮੋਹਰ ਮਿਟਾ ਕੇ, ਅਸਲਾਮ ਦਾ ਠਪਾ ਲਾ ਕੇ ਨਵੇਂ ਮਜ਼ਹਬੀ ਨਸ਼ੇ ਨਾਲ ਤਣ ਗਿਆ।"

ਹੁਣ ਮੇਰਾ ਮਨ ਵੀ ਭਰ ਆਇਆ ਤੇ ਅੱਖੀਆਂ ਵੀ ਭਰ-ਭਰ ਡੁੱਲ੍ਹਣ ਲਗ ਪਈਆਂ। ਅਸੀਂ ਦੋਵੇਂ ਗਲਵਕੜੀ ਵਿਚ ਬੱਝ ਗਏ ਤੇ ਢੇਰ ਚਿਰ ਬੜਾ ਕਲਪਦੇ ਰਹੇ। ਬਹੁਤਾ ਸ਼ੇਰ ਸਿੰਘ ਹੀ ਕਲਪ ਰਿਹਾ ਸੀ, ਉਹ ਬੀਤੇ 'ਤੇ ਪਛਤਾ ਰਿਹਾ ਸੀ, ਰੋ ਰਿਹਾ ਤੇ ਮਨ ਦੀ ਮੈਲ ਧੋ ਰਿਹਾ ਸੀ।

ਆਖ਼ਰ ਮੈਂ ਸੰਭਲਿਆ ਤੇ ਉਸ ਨੂੰ ਵੀ ਸੰਭਾਲਿਆ। ਧੀਰਜ ਦੇਂਦਿਆਂ ਬੜੇ ਸਨੇਹ ਨਾਲ ਪੁਛਿਆ, "ਮੇਰੇ ਦੁਖੀ ਵੀਰ ਸ਼ੇਰ ਸਿੰਘਾ, ਤੂੰ ਹੁਣ ਕੀ ਚਾਹੁੰਦਾ ਹੈਂ ? ਮੈਂ ਤੇਰੀ ਕੀ ਮਦਦ ਕਰ ਸਕਦਾ ਹਾਂ। ਤੂੰ ਕਾਫ਼ੀ ਰੋ ਧੋ ਲਿਆ ਹੈ। ਮੈਥੋਂ ਤੇਰੀ ਇਹ ਤੜਫਣੀ ਤੇ ਕੁਰਲਾਹਟ ਦੇਖੀ ਨਹੀ ਜਾਂਦੀ। ਤੂੰ ਆਪਣੇ ਕੀਤੇ ਕੁਕਰਮ 'ਤੇ ਕਾਫ਼ੀ ਪਸ਼ਚਾਤਾਪ ਕਰ ਲਿਆ ਹੈ। ਮੈਨੂੰ ਵੀਰ ਸਮਝਕੇ ਨਿਡਰ ਹੋ ਕੇ ਆਪਣੇ ਮਨ ਦੀ ਗੱਲ ਦਸ, ਮੈਂ ਤੇਰੇ ਵਾਸਤੇ ਹਰ ਕੁਰਬਾਨੀ ਕਰਨ ਨੂੰ ਤਿਆਰ ਹਾਂ। ਦਸ ਮੇਰੇ ਭਾਈ, ਜਲਦੀ ਦਸ, ਗਲ ਸਾਰੀ ਖੋਹਲ ਕੇ ਦੱਸ।"

ਸ਼ੇਰ ਸਿੰਘ ਪਹਿਲਾਂ ਤਾਂ ਕੁਝ ਦੇਰ ਸੋਚਦਾ ਰਿਹਾ, ਫਿਰ ਆਪਣੇ ਮਨ ਦੀ ਵੇਦਨਾ ਸਿਸਕਦਿਆਂ ਹੋਇਆਂ ਇਸ ਤਰ੍ਹਾਂ ਬਿਆਨ ਕੀਤੀ :

"ਮੇਰੇ ਗ਼ਮਖ਼ਾਰ ਬਰਾਦਰ, ਜਦੋਂ ਕਦੇ ਦੀਵਾਲੀ, ਵਿਸਾਖੀ ਜਾਂ ਕਿਸੇ ਗੁਰੂ ਸਾਹਿਬਾਨ ਦਾ ਪਵਿੱਤਰ ਪੁਰਬ ਜਾਂ ਜੇਠ ਸੁਦੀ ਚੌਥ ਦਾ ਸ਼ਹੀਦੀ ਦਿਹਾੜਾ ਆਉਂਦਾ ਹੈ, ਮੇਰਾ ਮਨ ਪਸ਼ਚਾਤਾਪ ਦੀ ਅਗਨ ਵਿਚ ਸੜਦਾ ਤੇ ਛਟਪਟਾਉਂਦਾ ਹੈ। ਅਸਲਾਮ ਦਾ ਨਸ਼ਾ ਬੇਸ਼ਕ ਮੈਨੂੰ ਪਹਿਲੇ ਕਾਫ਼ੀ ਨਸ਼ਿਆਂਦਾ ਰਿਹਾ ਹੈ ਪਰ ਹੁਣ ਉਹ ਕੋਈ ਵਿਸ਼ੇਸ਼ ਸਰੂਰ ਨਹੀਂ ਬਖ਼ਸ਼ਦਾ। ਮਨ ਗੁਰਮਤਿ ਦੇ ਨਸ਼ੇ ਦਾ ਤਲਬਗਾਰ ਹੋ ਰਿਹਾ ਹੈ। ਗੁਰਪੁਰਬਾਂ ਤੇ ਤਿਉਹਾਰਾਂ ਵਾਲੇ ਪਵਿੱਤਰ ਦਿਹਾੜੇ ਮੈਨੂੰ ਘਰ ਬਾਹਰ, ਕੰਮਕਾਰ, ਦੋਸਤ, ਰਿਸ਼ਤੇਦਾਰ ਤੇ ਜਾਂਨਿਸਾਰ ਮੁਸਲਿਮ ਬੀਵੀ ਦੇ ਪਵਿੱਤਰ ਪਿਆਰ ਵਿਚੋਂ ਵੀ ਚੈਨ ਨਹੀਂ ਲੱਭਦਾ। ਇਥੋਂ ਤਕ ਕਿ ਵਜ਼ੂ ਕਰਕੇ ਪਾਕ ਨਿਮਾਜ਼ ਪੜ੍ਹਕੇ ਵੀ ਮੇਰੇ ਮਨ ਦਾ ਬੋਝ ਹਲਕਾ ਨਹੀਂ ਹੁੰਦਾ। ਸਾਰਾ ਦਿਨ ਭੁਖੇ-ਭਾਣੇ ਇਧਰ-ਉਧਰ ਭਟਕਦਿਆਂ, ਬੇਕਾਰ ਫਿਰਦੇ ਫਿਰਾਉਂਦਿਆਂ ਤੇ ਕੀਤੀ ਬਜਰ ਕੁਰਹਿਤ 'ਤੇ ਪਛਤਾਉਂਦਿਆਂ ਗੁਜ਼ਰ ਜਾਂਦਾ ਹੈ। ਫਿਰ ਸ਼ਾਮਾਂ ਪੈਂਦੀਆਂ ਹਨ ਤੇ ਫਿਰ ਮੇਰੇ ਕਾਲੇ ਨਸੀਬਾਂ ਜਿਹੀ ਕਾਲੀ ਰਾਤ ਛਾ ਜਾਂਦੀ ਹੈ। ਮੈਨੂੰ ਬਿਸਤਰ ਵਿਚ ਪਿਆਂ-ਪਿਆਂ ਨਰਕਾਂ ਦੀ ਅਗਨੀ ਵੀ ਜਲਾਂਦੀ ਹੈ। ਦੂਰ ਕਿਤੇ ਦੂਰ ਕੋਈ ਸਵਰਗ ਵਸ ਰਿਹਾ ਹੁੰਦਾ ਹੈ। ਕਿਸੇ ਗੁਰਦਵਾਰੇ ਪਵਿੱਤਰ ਗੁਰਬਾਣੀ ਦਾ ਅੰਮ੍ਰਿਤ ਬਰਸ ਰਿਹਾ ਹੁੰਦਾ ਹੈ। ਸੰਗਤਾਂ ਜੁੜਕੇ ਕੀਰਤਨ ਸਰਵਣ ਕਰਕੇ ਉਸ ਸਵਰਗ ਦਾ ਰਸ ਮਾਣ ਰਹੀਆਂ ਹੁੰਦੀਆਂ ਹਨ ਤੇ ਗੁਰਬਾਣੀ ਦਾ ਅੰਮ੍ਰਿਤਮਈ ਰਸ ਪਾਨ ਕਰ ਰਹੀਆਂ ਹੁੰਦੀਆਂ ਹਨ। ਕਥਾ, ਵਿਖਿਆਨ ਤੋਂ ਬਾਅਦ ਹੱਥ ਬੰਨ੍ਹ ਕੇ ਇਕ ਸਫ ਵਿਚ ਖੜ ਕੇ ਅਰਦਾਸ ਵਿਚ ਸ਼ਾਮਿਲ ਹੁੰਦੀਆਂ ਹਨ। ਹੁਕਮਨਾਮਾ ਸੁਣਦੀਆਂ ਤੇ ਪਰਵਾਨ ਹੋਇਆ ਪਵਿੱਤਰ ਪਰਸ਼ਾਦ ਦਾ ਛਾਂਦਾ ਲੈ ਕੇ ਛਕਦੀਆਂ ਹਨ, ਪਰ ਅਫ਼ਸੋਸ ! ਮੈਂ ਅਭਾਗਾ ਇਹਨਾਂ ਸਾਰੀਆਂ ਰਹਿਮਤਾਂ ਦਾ ਵਾਰਸ ਹੁੰਦਾ ਹੋਇਆ ਆਪਣੀ ਹਿਮਾਕਤ ਸਦਕੇ ਇਸ ਅੰਮ੍ਰਿਤ ਰਸ ਦੇ ਘੁਟਾਂ ਤੋਂ ਪਿਆਸਾ ਤੇ ਨਿਰਾਸ਼ਾ ਰਹਿ ਜਾਂਦਾ ਹਾਂ ਤੇ ਇਸੇ ਗ਼ਮ ਵਿਚ ਜਲ ਵਿਹੂਣੀ ਮਛਲੀ ਵਾਂਗ ਤੜਪ-ਤੜਪ ਕੇ ਮਰਨੇ ਪੈ ਜਾਂਦਾ ਹਾਂ। ਭੋਗ ਪੈਣ ਤੋਂ ਉਪਰੰਤ ਸੰਗਤ ਘਰੋ ਘਰੀ ਪਰਤ ਜਾਂਦੀ ਹੈ, ਗੁਰਦਵਾਰੇ ਦੇ ਸੇਵਾਦਾਰ ਸੇਵਾ ਤੋਂ ਮੁਕਤ ਹੋ ਕੇ ਆਰਾਮ ਕਰਨ ਲਈ ਲੇਟ ਜਾਂਦੇ ਹਨ। ਵੱਡੀਆਂ ਬਤੀਆਂ ਬੁਝਦੀਆਂ ਤੇ ਮਧਮ ਲਾਈਟਾਂ ਜਲਦੀਆਂ ਹਨ। ਸਭਨੀਂ ਪਾਸੀਂ ਸ਼ਾਂਤੀ ਵਰਤ ਜਾਂਦੀ ਹੈ ਤਦੋਂ ਮੇਰਾ ਅਸ਼ਾਂਤ ਮਨ ਮੈਨੂੰ ਝੰਜੋੜ ਕੇ ਉਸ ਸਵਰਗ ਦੇ ਰਾਹ ਪਾ ਦਿੰਦਾ ਹੈ ਤੇ ਗੁਰੂ ਘਰ ਪਹੁੰਚਾ ਦਿੰਦਾ ਹੈ। ਫਿਰ ਗੁਰੂ ਘਰ ਦੀਆਂ ਚਾਰ ਦੀਵਾਰੀ ਦੀਆਂ ਚਾਰ ਪਰਕਰਮਾਂ ਕਰਾਉਂਦਾ ਤੇ ਉਸ ਪਵਿੱਤਰ ਅਸਥਾਨ ਦੀ ਪਵਿੱਤਰ ਧੂੜੀ ਮਸਤਕ 'ਤੇ ਲਾ ਦਿੰਦਾ ਹੈ ਤੇ ਆਪਣੇ ਪਸ਼ਚਾਤਾਪ ਦਾ ਉਬਾਲ ਨੈਣਾਂ ਰਾਹੀਂ ਬਰਸਾਉਂਦਾ ਹੋਇਆ ਖ਼ੁਦ ਵੀ ਸ਼ਾਂਤ ਤੇ ਮੇਰੇ ਦਿਲੋ ਦਿਮਾਗ਼ ਨੂੰ ਵੀ ਸ਼ਾਂਤ ਬਣਾ ਦਿੰਦਾ ਹੈ ਤੇ ਘਰ ਲਿਜਾ ਕੇ ਬਾਕੀ ਰਹਿੰਦੀ ਰਾਤ ਦੇ ਪਲ ਗੁਰੂ ਪਾਸ ਪਿਛਲੇ ਅਉਗੁਣ ਬਖ਼ਸ਼ ਲੈਣ ਵਾਸਤੇ ਅਰਜ਼ ਕਰਦਿਆਂ ਗੁਜ਼ਾਰ ਦਿੰਦਾ ਹੈ।

"ਤੇ ਮੇਰੇ ਮਹਿਰਮ, ਅੱਜ ਦੀਵਾਲੀ ਦੀ ਰਾਤ ਵੀ ਮੇਰਾ ਵਿਆਕੁਲ ਮਨ ਮੈਨੂੰ ਗੁਰਦਵਾਰੇ ਦੀਆਂ ਪਰਕਰਮਾਂ ਕਰਾਉਣ ਲੈ ਗਿਆ। ਵਾਪਸ ਪਰਤਦਿਆਂ ਤੁਹਾਡੀ

ਮਹਿਫ਼ਲ ਵਿਚੋਂ ਗਾਣੇ ਬਜਾਣੇ ਦੇ ਮਧੁਰ ਸਵਰ ਕੰਨੀਂ ਪਏ। ਮੇਰਾ ਮਨ ਰਹਿ ਨਾ ਸਕਿਆ। ਤੁਹਾਡੇ ਨਾਲ ਸ਼ਰੀਕ ਹੋ ਕੇ ਪਵਿੱਤਰ ਗੁਰਬਾਣੀ ਦੇ ਸ਼ਬਦ ਦਾ ਗਾਇਨ ਕਰਕੇ ਖ਼ੁਦ ਵੀ ਸ਼ਾਂਤ ਤੇ ਮੈਨੂੰ ਵੀ ਸ਼ਾਦ ਕਰ ਦਿੱਤਾ ਹੈ।

"ਤੇ ਮੇਰੇ ਮੇਹਰਬਾਨ, ਤੂੰ ਪੁਛਿਆ ਹੈ ਕਿ ਹੁਣ ਮੈਂ ਕੀ ਚਾਹੁੰਦਾ ਹਾਂ? ਜੋ ਮੈਂ ਚਾਹੁੰਦਾ ਹਾਂ ਉਹ ਸ਼ਾਇਦ ਹੀ ਮੈਂ ਪਾ ਸਕਾਂ, ਪਰ ਮੈਂ ਅੱਜ ਆਪਣਾ ਮਨ ਚੀਰ ਕੇ ਤੈਨੂੰ ਦਿਖਾਉਣਾ ਚਾਹੁੰਦਾ ਹਾਂ। ਮੇਰਾ ਦਿਲ ਚਾਹੁੰਦੈ ਕਿ ਕੋਈ ਅਕਾਲੀ ਫੂਲਾ ਸਿੰਘ ਜਿਹਾ ਸਿਦਕੀ, ਬਿਬੇਕੀ, ਰਹਿਤਵਾਨ ਪੂਰਨ ਗੁਰਸਿੱਖ, ਕਹਿਣੀ ਤੇ ਕਰਨੀ ਦਾ ਪੂਰਾ ਸਿੰਘ ਕਿਧਰੋਂ ਆਵੇ ਤੇ ਮੈਨੂੰ ਬਦ ਬਖ਼ਤ ਨੂੰ ਪਟਿਆਂ ਤੋਂ ਫੜ ਕੇ ਧੂੰਹਦਾ, ਘਸੀਟਦਾ, ਠੁੱਡੇ ਮਾਰਦਾ ਗੁਰਦਵਾਰੇ ਦੀ ਸਰਦਲ 'ਤੇ, ਜਿਥੇ ਸੰਗਤਾਂ ਆਪਣੇ ਜੋੜੇ ਉਤਾਰਦੀਆਂ ਹਨ, ਲਿਜਾ ਕੇ ਪਟਕ ਦੇਵੇ ਤੇ ਜਦੋਂ ਸਾਰੀ ਸੰਗਤ ਜੋੜਿਆਂ ਸਮੇਤ ਮੈਨੂੰ ਲਿਤਾੜਦੀ ਹੋਈ ਜੋੜੇ ਲਾਹ ਕੇ ਗੁਰਦਵਾਰੇ ਵਿਚ ਦਾਖ਼ਲ ਹੋ ਜਾਵੇ ਤਾਂ ਮੈਨੂੰ ਉਠਾਲ ਕੇ ਸਾਰੇ ਜੋੜੇ ਸਾਫ਼ ਕਰਨ ਦਾ ਹੁਕਮ ਦੇਵੇ, ਸਾਰੇ ਗੁਰਦਵਾਰੇ ਵਿਚ ਝਾੜੂ ਬਹੁਕਰ ਕਰਵਾਵੇ ਤੇ ਸੰਗਤਾਂ ਦੇ ਜੂਠੇ ਬਰਤਨ ਵੀ ਸਾਫ਼ ਕਰਵਾਵੇ ਤੇ ਇਹ ਸਭ ਤਨਖ਼ਾਹ ਸਿਰਫ਼ ਇਕ ਦਿਨ ਲਈ ਨਹੀਂ, ਹਫ਼ਤਾ ਵੀ ਨਹੀਂ, ਮਹੀਨਾ ਵੀ ਨਹੀਂ, ਸਾਲਾਂ ਬਧੀ ਵੀ ਨਹੀਂ ਬਲਕਿ ਸਾਰੀ ਉਮਰ ਵਾਸਤੇ ਹੀ ਲਾ ਦੇਵੇ। ਇਸ ਤੋਂ ਇਲਾਵਾ ਮਨ ਕਰੇ ਤਾਂ ਪੁਠਾ ਲਟਕਾਵੇ, ਭਾਵੇਂ ਕੋੜੇ ਬਰਸਾਵੇ, ਚਾਹੇ ਗਰਦਨ ਉੜਾ ਦੇਵੇ ਤੇ ਇਹਨਾਂ ਸਾਰੀਆਂ ਇਬਰਤਨਾਕ ਸਜ਼ਾਵਾਂ ਦੇ ਇਵਜ਼ ਮੈਨੂੰ ਸਿੱਖੀ ਵਿਚ ਪਰਵੇਸ਼ ਕਰਨ ਦੀ ਆਗਿਆ ਗੁਰੂ ਪੰਥ ਤੋਂ ਬਖ਼ਸ਼ਵਾ ਦੇਵੇ ਤੇ ਉਹ ਪੰਥ ਦਾ ਵਾਲੀ ਵੀ ਮੇਰੀਆਂ ਪਿਛਲੀਆਂ ਭੁਲਾਂ ਬਖ਼ਸ਼ਕੇ ਪਿਤਾ ਵਾਂਗਰ ਬਹੁੜ ਕੇ ਮੈਨੂੰ ਗਲ ਨਾਲ ਲਾਵੇ। ਬਸ ਮੈਂ ਨਿਹਾਲੋ-ਨਿਹਾਲ ਹੋ ਜਾਵਾਂਗਾ, ਮੇਰੇ ਸੁੱਤੇ ਭਾਗ ਜਾਗ ਪੈਣਗੇ, ਮੈਨੂੰ ਮੇਰਾ ਅਮੋਲਕ ਸਿੱਖੀ ਸਰਮਾਇਆ ਮੁੜ ਪਰਾਪਤ ਹੋ ਜਾਏਗਾ।

"ਪਰ ਮੇਰੇ ਗ਼ਮ ਵਿਚ ਸ਼ਰੀਕ ਵੀਰਾ, ਐਸਾ ਕਰਿਸ਼ਮਾ ਹੋਣਾ ਸੰਭਵ ਨਹੀਂ, ਕਿਉਂ ਕਿ ਜਿਸ ਸ਼ਹਿਰ ਵਿਚ ਮੈਂ ਸਿੱਖ ਤੋਂ ਮੁਸਲਮਾਨ ਬਣਿਆ, ਉਥੋਂ ਦੇ ਸਿੱਖ ਤੇ ਖਾਸ ਕਰ ਗੁਰਦਵਾਰੇ ਦੇ ਪਰਬੰਧਕ ਮੇਰੀ ਵਲੋਂ ਬਿਲਕੁੱਲ ਬੇਪਰਵਾਹ ਤੇ ਕਟੇ-ਕਟੇ ਹੀ ਰਹੇ। ਮੈਨੂੰ ਭੁੱਲੇ ਨੂੰ ਰਾਹੇ ਪਾਉਣਾ ਤੇ ਕਿਤੇ ਰਿਹਾ, ਤੱਕਣਾ ਵੀ ਪਸੰਦ ਨਹੀਂ ਕੀਤਾ। ਉਹਨਾਂ ਨੂੰ ਤਾਂ ਇਸ ਬਾਤ ਦੀ ਚਿੰਤਾ ਹੀ ਨਹੀਂ ਕਿ ਕਿਤਨੇ ਸਿੰਘ ਪਤਿਤ ਹੋ ਗਏ? ਕਿਤਨੇ ਮੁਸਲਮਾਨ ਬਣ ਗਏ? ਦੂਸਰੇ ਪਾਸੇ ਮੈਂ ਹੁਣ ਮੁਸਲਮਾਨ ਤੋਂ ਫਿਰ ਦੋਬਾਰਾ ਸਿੰਘ ਸਜਾਂਗਾ ਤਾਂ ਸੱਚ ਜਾਣੋਂ ਮੁਸਲਮਾਨ ਮਰਨ ਮਾਰਨ ਲਈ ਤਿਆਰ ਹੋ ਜਾਣਗੇ, ਜਹਾਦ ਦਾ ਨਾਅਰਾ ਬਲੰਦ ਕਰਨਗੇ, ਇਸਲਾਮ ਲਈ ਖ਼ਤਰੇ ਦਾ ਦਮ ਭਰਨਗੇ।

"ਪਰ ਮੇਰੇ ਗੁਰਸਿੱਖ ਵੀਰ, ਹੁਣ ਸ਼ੇਰ ਸਿੰਘ ਨੂੰ ਦੁਨੀਆਂ ਦੀ ਕੋਈ ਵੀ ਤਾਕਤ ਸਿੱਖ ਬਨਣ ਤੋਂ ਨਹੀਂ ਰੋਕ ਸਕਦੀ। ਮੈਂ ਅਗਰ ਜੀਵਾਂਗਾ ਤਾਂ ਸਿੱਖੀ ਸਰੂਪ ਵਿਚ ਹੀ ਜੀਵਾਂਗਾ ਤੇ ਸਿੱਖੀ ਸਰੂਪ ਵਿਚ ਹੀ ਮਰਾਂਗਾ ਬਲਕਿ ਸਿੱਖ ਸੰਗਤਾਂ ਦੇ ਚਰਨਾਂ ਵਿਚ ਹੀ ਮਰਾਂਗਾ। ਸਿੱਖੀ ਵਿਚ ਪਰਵੇਸ਼ ਹੀ ਮੇਰਾ ਜੀਵਨ ਹੈ ਤੇ ਦੂਸਰੀ ਹਾਲਤ ਵਿਚ ਮੇਰੀ



ਮੌਤ ਹੀ ਮੌਤ ਹੈ।

"ਸਾਡੇ ਗੁਰੂ ਨਾਨਕ ਦੇਵ ਜੀ ਨੇ ਹਿੰਦੂ ਨੂੰ ਪੱਕਾ ਹਿੰਦੂ, ਮੋਮਨ ਨੂੰ ਪੱਕਾ ਮੋਮਨ, ਪੰਡਤ ਨੂੰ ਸੱਚਾ ਪੰਡਤ, ਮੁੱਲਾ ਨੂੰ ਸੱਚਾ ਮੁੱਲਾ ਤੇ ਆਪਣੇ ਸਿੱਖ ਨੂੰ ਵੀ ਪੱਕਾ ਸਿੱਖ ਬਨਣ ਵਾਸਤੇ ਬਾਰ-ਬਾਰ ਫਰਮਾਇਆ ਹੈ। ਜੇ ਮੈਂ ਵਿਰਸੇ ਵਿਚ ਮਿਲੇ ਸਿੱਖ ਧਰਮ ਵਿਚ ਪੱਕਾ ਨਹੀਂ ਰਿਹਾ ਤਾਂ ਪੱਕੇ ਮੋਮਨ ਬਨਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਇਸ ਵਾਸਤੇ ਮੈਂ ਜ਼ਲਦੀ ਹੀ ਸਿੱਖ ਬਣਾਂਗਾ ਤੇ ਪੱਕਾ ਸਿੱਖ ਬਣਾਂਗਾ, ਮੇਰੇ ਹਮਰਾਜ਼, ਮੇਰੇ ਸਰਦਾਰ।"

ਕਾਸ਼ ! ਕਦੇ ਸ਼ੇਰ ਸਿੰਘ ਵਰਗੇ ਗੁਰੂ ਘਰ ਤੋਂ ਬੇਮੁਖ ਹੋਏ ਮਨਮਤੀਏ ਸਿੱਖ ਆਪਣੀ ਮਨਮੁੱਖਤਾ ਤੋਂ ਸ਼ਰਮਸਾਰ ਹੋ ਜਾਣ ਅਤੇ ਆਪਣੀਆਂ ਕੀਤੀਆਂ ਭੁੱਲਾਂ-ਚੁੱਕਾਂ, ਅਥਵਾ ਬੱਜਰ ਕੁਰਹਿਤਾਂ ਨੂੰ ਸੱਚੇ ਮਨੋਂ ਵਿਸਾਰ ਕੇ, ਗੁਰਮਤਿ ਦੀਆਂ ਪਵਿੱਤਰ ਰਹਿਤਾਂ ਮਨ ਵਿੱਚ ਧਾਰਕੇ, ਨਿਮਰਤਾ ਸਹਿਤ ਗੁਰੂ ਘਰ ਸਿਰ ਨਿਵਾ ਕੇ ਕੀਤੀਆਂ ਭੁੱਲਾਂ ਨੂੰ ਗੁਰੂ ਪੰਥ ਦੇ ਥਾਪੇ ਜੱਥੇਦਾਰਾਂ ਪਾਸੋਂ ਤਨਖ਼ਾਹ ਲਵਾ ਕੇ ਅਤੇ ਲਾਈਆਂ ਤਨਖ਼ਾਹਾਂ ਅਥਵਾ ਸੇਵਾਵਾਂ ਨੂੰ ਖਿੜੇ ਮੱਥੇ ਨਿਭਾ ਕੇ ਮੁੜ ਸੱਚੇ ਸਤਿਗੁਰੂ ਦੇ ਚਰਨੀਂ ਢਹਿ ਜਾਵਣ ਤੇ ਗੁਰੂ ਘਰ ਦੇ ਅਨਿਨ ਸੇਵਕ ਬਣਕੇ ਰਹਿ ਜਾਵਣ ਤਾਂ ਦੀਨਾਂ ਦੇ ਦਇਆਲ ਸੱਚੇ ਪਾਤਸ਼ਾਹ ਉਸ ਸੇਵਕ ਦੀ ਬਹੁੜੀ ਕਰਨਗੇ। ਉਸ ਨੂੰ ਗਲੇ ਲਗਾ ਕੇ ਉਸ ਦੇ ਸਭੇ ਕਾਲੇ ਕਰਮ ਮੁਆਫ਼ ਕਰਨਗੇ।



# 11

# ਪੀਵਹੁ ਪਾਹੁਲ ਖੰਡੇਧਾਰ

ਮਲੇਰਕੋਟਲਾ, ਪੰਜਾਬ
1962

ਬਲਵੰਤ ਸਿੰਘ, ਗਿਆਨ ਚੰਦ ਤੇ ਅਲੀ ਮੁਹੰਮਦ ਤਿੰਨੇ ਹੋਣਹਾਰ ਯੁਵਕ ਤੇ ਸੱਚੇ ਦੋਸਤ ਜੀਵਨ ਦੇ ਸਕੂਲ ਵਿਚ ਦੋਸਤੀ ਦਾ ਸਬਕ ਤੇ ਸਰਕਾਰੀ ਸਕੂਲ ਵਿਚ ਤੀਸਰੀ ਕਲਾਸ ਦੀਆਂ ਪਾਠ ਪੁਸਤਕਾਂ ਦਾ ਪਾਠ ਪੜ੍ਹਦੇ ਹਨ। ਇਹਨਾਂ ਤਿੰਨਾਂ ਹੀ ਖ਼ੁਸ਼ਹਾਲ ਘਰਾਣਿਆਂ ਦੇ ਘਰ ਵੀ ਨੇੜੇ-ਨੇੜੇ ਤੇ ਦਿਲਾਂ ਦੇ ਦਰ ਵੀ ਨੇੜੇ-ਨੇੜੇ ਹਨ। ਆਪਸ ਵਿਚ ਮੇਲ ਮਿਲਾਪ ਵੀ ਸੋਹਣਾ ਤੇ ਵਰਤ-ਵਰਤਾਉ ਵੀ ਸੁਹਣੇਰਾ ਹੈ। ਪੁਸ਼ਤ-ਦਰ-ਪੁਸ਼ਤ ਦੀ ਸਾਂਝ ਤੇ ਭਿਆਲੀ ਅਤੇ ਜੀਵਨ ਦੇ ਦੁੱਖਾਂ-ਸੁੱਖਾਂ, ਸ਼ਾਦੀਆਂ ਗ਼ਮੀਆਂ ਵਿਚ ਵੀ ਪਰਸਪਰ ਭਾਈ-ਵਾਲੀ ਹੈ। ਧਾਰਮਿਕ, ਮਜ਼ਹਬੀ ਤੇ ਕੌਮੀ ਤਿਉਹਾਰ ਵੀ ਸਾਂਝੇ ਤੇ ਜੀਵਨ ਮਰਨ ਦੇ ਕੌਲ ਕਰਾਰ ਵੀ ਸਾਂਝੇ ਹਨ। ਸਿਆਣੇ ਤੇ ਨੇਕ ਸੀਰਤ ਮਾਪਿਆਂ ਦੇ ਹਿੱਤ, ਪਿਆਰ ਨੇ ਮਿਲਾਪ ਦੀ ਅਮਿੱਟ ਛਾਪ ਇਹਨਾਂ ਬਾਲਕਾਂ ਦੇ ਨਿਰਮਲ ਮਨਾਂ 'ਤੇ ਐਸੀ ਲਾਈ ਕਿ ਮਜ਼ਹਬਾਂ ਦੇ ਜਨੂੰਨੀ ਜਗਦ ਤੇ ਧਰਮਾਂ ਦੇ ਤੂਫ਼ਾਨੀ ਸੈਲਾਬ ਵੀ ਉਸ ਅਮਿੱਟ ਛਾਪ ਨੂੰ ਨਹੀਂ ਮਿਟਾ ਸਕੇ ਤੇ ਇਹਨਾਂ ਤਿੰਨਾਂ ਘਰਾਣਿਆਂ ਤੇ ਵੱਡਿਆਂ ਤੇ ਨਿੱਕਿਆਂ ਦੀ ਸਦੀਵੀ ਏਕਤਾ ਦੇ ਮਹਿਲ ਨੂੰ ਨਹੀਂ ਢਾਹ ਸਕੇ।

ਤਿੰਨੇ ਬਾਲਕ ਘਰੋਂ ਇਕੱਠੇ ਹੀ ਸਕੂਲ ਜਾਂਦੇ, ਇਕੋ ਥਾਂ ਬੈਠੇ ਸੁਹਾਉਂਦੇ, ਸਕੂਲੋਂ ਮੁੜ ਕੇ ਇਕੱਠੇ ਘਰਾਂ ਨੂੰ ਆਉਂਦੇ ਤੇ ਫਿਰ ਕੁੱਝ ਖਾ ਪੀ ਕੇ ਮੁੜ ਇਕੱਠੇ ਹੀ ਖੇਲਣ ਲਈ ਚਾਲੇ ਪਾਂਦੇ ਹਨ। ਇਹਨਾਂ ਦੇ ਪ੍ਰੇਮ ਪਿਆਰ ਦੀਆਂ ਮਿਸਾਲਾਂ ਨਗਰ ਦੇ ਘਰ ਘਰ ਵਿਚ ਸੁਣਾਈਆਂ ਤੇ ਸਲਾਹੀਆਂ ਜਾਂਦੀਆਂ ਹਨ। ਇਹਨਾਂ ਤਿੰਨਾਂ ਹੀ ਦੋਸਤਾਂ ਨੂੰ ਆਪੋ ਆਪਣੇ ਧਰਮ ਤੇ ਮਜ਼ਹਬ ਦਾ ਪਿਆਰ ਵੀ ਵਡੇਰਾ ਤੇ ਦੋਸਤੀ ਦਾ ਸਤਿਕਾਰ ਵੀ ਘਨੇਰਾ ਹੈ।

ਇਕ ਦਿਨ ਸ਼ਾਮ ਨੂੰ ਅਲੀ ਮੁਹੰਮਦ ਦੇ ਅੱਬਾ ਤੇ ਅੰਮੀ ਜਾਨ ਬਲਵੰਤ ਸਿੰਘ ਤੇ ਗਿਆਨ ਚੰਦ ਦੇ ਘਰ ਆਏ ਤੇ ਦੋਵਾਂ ਘਰਾਣਿਆਂ ਦੇ ਪਰਿਵਾਰਾਂ ਨੂੰ ਅਲੀ ਮੁਹੰਮਦ ਦੇ ਖਤਨੇ ਦੀ ਮਜ਼ਹਬੀ ਰਸਮ ਦੀ ਅਦਾਇਗੀ ਸਮੇਂ ਕਲ੍ਹ ਸਵੇਰੇ ਆਪਣੇ ਘਰ ਆਉਣ ਦੀ ਦਾਅਵਤ ਦਿੱਤੀ ਜੋ ਕਿ ਸਭਨਾਂ ਵੱਲੋਂ ਖ਼ੁਸ਼ੀ-ਖ਼ੁਸ਼ੀ ਪਰਵਾਨ ਕਰ ਲਈ ਗਈ।

ਅਗਲੇ ਦਿਨ ਸਵੇਰੇ ਦੋਵੇਂ ਘਰਾਣਿਆਂ ਦੇ ਪਰਿਵਾਰ ਚਾਂਈ-ਚਾਂਈ ਅਲੀ

ਮੁਹੰਮਦ ਦੇ ਘਰ ਗਏ। ਉਥੇ ਚੰਗਾ ਤਕੜਾ ਇਕੱਠ ਤੇ ਚੰਗੀਆਂ ਰੌਣਕਾਂ ਸਨ। ਮੌਲਾਨਾ ਸਾਹਿਬ ਵੱਲੋਂ ਪਹਿਲਾਂ ਕੁਰਾਨ ਖੁਆਨੀ ਹੋਈ ਤੇ ਫਿਰ ਕਲਮਾ ਪਾਕ ਪੜ੍ਹਦਿਆਂ ਇਸਲਾਮੀ ਸ਼ਰਾਅ ਦੇ ਮੁਤਾਬਿਕ ਅਲੀ ਮੁਹੰਮਦ ਦਾ ਖਤਨਾ ਕਰ ਦਿੱਤਾ ਗਿਆ। ਸਭਨਾਂ ਵਲੋਂ ਮੁਬਾਰਕਾਂ ਮਿਲੀਆਂ ਤੇ ਸ਼ਗਨ ਲੜਕੇ ਦੀ ਝੋਲੀ ਪਾਏ ਗਏ ਤੇ ਚਾਹ ਦੇ ਨਾਲ ਨਮਕੀਨ ਤੇ ਮਿੱਠੇ ਪਕਵਾਨ ਵੀ ਵਰਤਾਏ ਗਏ। ਖਾ ਪੀ ਕੇ, ਸੋਹਣਾ ਜਸ਼ਨ ਮਨਾ ਕੇ ਤੇ ਅਲੀ ਮੁਹੰਮਦ ਦੇ ਘਰਦਿਆਂ ਨਾਲ ਹੱਥ ਮਿਲਾ ਕੇ ਸਾਰਿਆਂ ਵਲੋਂ ਘਰਾਂ ਨੂੰ ਚਾਲੇ ਪਾਏ ਗਏ। ਇਸ ਮਜ਼ਹਬੀ ਰਸਮ ਨੇ ਬਲਦੇਵ ਸਿੰਘ ਦੇ ਮਨ 'ਤੇ ਗਹਿਰਾ ਅਸਰ ਪਾਇਆ। ਉਸ ਨੂੰ ਕਾਫ਼ੀ ਦਿਨਾਂ ਤੱਕ ਸੋਚਾਂ–ਵਿਚਾਰਾਂ ਵਿਚ ਉਲਝਾਇਆ।

ਅਜੇ ਸਾਲ ਵੀ ਨਹੀਂ ਬੀਤਿਆ ਸੀ ਕਿ ਇਕ ਸ਼ਾਮ ਗਿਆਨ ਚੰਦ ਦੇ ਮਾਤਾ ਤੇ ਪਿਤਾ ਜੀ ਬਲਦੇਵ ਸਿੰਘ ਤੇ ਅਲੀ ਮੁਹੰਮਦ ਦੇ ਘਰ ਹਸੂੰ–ਹਸੂੰ ਕਰਦੇ ਦਾਖ਼ਲ ਹੋਏ ਤੇ ਦੋਵੇਂ ਹੀ ਘਰਾਣਿਆਂ ਦੇ ਵਾਸੀਆਂ ਨੂੰ ਗਿਆਨ ਚੰਦ ਦੇ ਮੁੰਡਨ ਸੰਸਕਾਰ ਦੇ ਸ਼ੁਭ ਅਵਸਰ 'ਤੇ ਐਤਵਾਰ ਸਵੇਰੇ ਆਪਣੇ ਗ੍ਰਹਿ ਵਿਖੇ ਪਧਾਰਨ ਲਈ ਬੇਨਤੀ ਕੀਤੀ ਜੋ ਕਿ ਸਭਨਾਂ ਵਲੋਂ ਖਿੜੇ ਮੱਥੇ ਪਰਵਾਨ ਕਰ ਲਈ ਗਈ।

ਐਤਵਾਰ ਸਵੇਰੇ ਦੋਵੇਂ ਘਰਾਂ ਦੇ ਪਰਿਵਾਰ ਸੱਜ ਧੱਜ ਕੇ ਗਿਆਨ ਚੰਦ ਦੇ ਘਰ ਪੁੱਜ ਗਏ। ਉਥੇ ਬੇਸ਼ੁਮਾਰ ਰਿਸ਼ਤੇਦਾਰ ਤੇ ਮਹੱਲੇਦਾਰ ਸਜੇ ਬੈਠੇ ਸਨ, ਪੰਡਿਤ ਜੀ ਹਵਨ ਕਰ ਰਹੇ ਸਨ। ਸ਼ੁਧ ਤੇ ਪਵਿੱਤਰ ਘਿਓ ਤੇ ਸਮਗਰੀ ਦੀ ਸੁਗੰਧੀ ਚਾਰੇ ਪਾਸੇ ਫੈਲ ਰਹੀ ਸੀ। ਪਵਿੱਤਰ ਵੇਦ ਮੰਤਰਾਂ ਦਾ ਉਚਾਰਨ ਹੋ ਰਿਹਾ ਸੀ ਤੇ ਆਖ਼ਰ ਵਿੱਚ ਸਨਾਤਨ ਧਰਮ ਦੀ ਵਿਧੀ ਅਨੁਸਾਰ ਗਿਆਨ ਚੰਦ ਦਾ ਮੁੰਡਨ ਸੰਸਕਾਰ ਸੰਪੂਰਨ ਹੋਇਆ। ਗਿਆਨ ਚੰਦ ਦੇ ਮਾਪਿਆਂ ਨੂੰ ਸਭਨਾਂ ਆਏ ਮਹਿਮਾਨਾਂ ਤੇ ਰਿਸ਼ਤੇਦਾਰਾਂ ਵਲੋਂ ਨਿੱਘੀਆਂ ਵਧਾਈਆਂ ਮਿਲੀਆਂ ਤੇ ਗਿਆਨ ਚੰਦ ਦਾ ਗਲਾ ਹਾਰਾਂ ਨਾਲ ਤੇ ਪਰਨਾ ਨੋਟਾਂ ਨਾਲ ਭਰ ਗਿਆ। ਵੰਨ–ਸੁਵੰਨੇ ਪਕਵਾਨ ਖਾ ਕੇ ਤੇ ਗਰਮਾ–ਗਰਮ ਚਾਹ ਪੀ ਕੇ ਬਲਦੇਵ ਸਿੰਘ ਦਾ ਮਨ ਸੋਚਾਂ ਦੇ ਸਾਗਰ ਵਿੱਚ ਡੁਬਦਿਆਂ ਤਰਦਿਆਂ ਠਰ ਗਿਆ।

ਉਹ ਅਬੋਧ ਬਾਲਕ ਘੜੀ–ਮੁੜੀ ਸੋਚਦਾ ਕਿ ਮੇਰੇ ਦੋਸਤ ਤੇ ਹਾਣੀ ਅਲੀ ਮੁਹੰਮਦ ਦਾ ਇਸਲਾਮੀ ਸ਼ਰਾਅ ਦੇ ਮੁਤਾਬਕ ਖਤਨਾ ਹੋ ਗਿਆ ਤੇ ਉਹ ਇਸਲਾਮ ਦੇ ਪੈਗ਼ੰਬਰ ਸਾਹਿਬ ਦਾ ਪੈਰੋਕਾਰ ਬਣ ਗਿਆ ਹੈ ਤੇ ਇਸੇ ਤਰ੍ਹਾਂ ਗਿਆਨ ਚੰਦ ਵੀ ਸਨਾਤਨ ਧਰਮ ਅਨੁਸਾਰ ਆਪਣਾ ਮੁੰਡਨ ਸੰਸਕਾਰ ਕਰਵਾ ਕੇ ਹਿੰਦੂ ਕੌਮ ਦਾ ਅਲਮਬਰਦਾਰ ਬਣ ਗਿਆ ਹੈ । ਮੇਰੇ ਉਹ ਦੋਵੇਂ ਸਾਥੀ ਉਮਰ ਵਿਚ ਮੈਥੋਂ ਛੋਟੇ ਪਰ ਵਡੇ ਮਾਅਰਕੇ ਮਾਰ ਗਏ ਹਨ ਤੇ ਮੈਨੂੰ ਪਛਾੜ ਗਏ ਹਨ। ਅੱਲਾ ਵਾਲੇ ਤੇ ਰਾਮ ਵਾਲੇ ਬਣ ਕੇ ਆਪਣਾ ਜਨਮ ਸਵਾਰ ਗਏ ਹਨ ਪਰ ਮੈਂ ਕਦ ਖੰਡੇ ਦਾ ਅੰਮ੍ਰਿਤ ਛਕਾਂਗਾ ? ਗੁਰੂ ਦਾ ਸਿੰਘ ਸਜਾਂਗਾ ? ਤੇ ਗੁਰੂ ਵਾਲਾ ਬਣਾਂਗਾ ? ਕਦੋਂ ? ਕਦੋਂ ?

ਫਿਰ ਉਹ ਸੋਚਦਾ ਕਿ ਸ਼ਾਇਦ ਮੇਰੇ ਸਿੰਘ ਸਜਣ ਦਾ ਸ਼ੁਭ ਅਵਸਰ ਨਹੀਂ

ਆਇਆ। ਮੇਰੇ ਮਾਪੇ ਵੀ ਬੜੀ ਧੂਮ ਧਾਮ ਨਾਲ ਸਮਾਂ ਆਉਣ 'ਤੇ ਮੈਨੂੰ ਸਿੰਘ ਸਜਾਵਣਗੇ ਤੇ ਉਹ ਬੜੀ ਬੇਸਬਰੀ ਨਾਲ ਉਸ ਸ਼ੁਭ ਸਮੇਂ ਦੀਆਂ ਉਡੀਕਾਂ ਕਰਨ ਲਗ ਪਿਆ।

ਹਫ਼ਤਾ ਦੋ ਹਫ਼ਤੇ, ਮਹੀਨਾ ਦੋ ਮਹੀਨੇ, ਸਾਲ ਦੋ ਸਾਲ, ਪੂਰੇ ਚਾਰ ਸਾਲ ਉਡੀਕਾਂ ਵਿਚ ਗੁਜ਼ਰ ਗਏ। ਉਹ ਹੁਣ ਨੌਵੀਂ ਕਲਾਸ ਵਿਚ ਪੜ੍ਹ ਰਿਹਾ ਸੀ, ਪਰ ਉਸਦੇ ਮਾਪਿਆਂ ਨੇ ਉਸ ਨੂੰ ਸਿੰਘ ਸਜਾਉਣ ਵਲ ਕੋਈ ਧਿਆਨ ਨਾ ਦਿੱਤਾ। ਉਹ ਇਸ ਸ਼ੁਭ ਕਾਰਜ ਵੱਲੋਂ ਬੇਪਰਵਾਹ ਹੀ ਰਹੇ ਤੇ ਬਲਦੇਵ ਸਿੰਘ ਆਪ ਹੀ ਆਪਣੀਆਂ ਨਜ਼ਰਾਂ ਵਿਚ ਗਿਰਦਾ ਗਿਆ ਤੇ ਪਲ ਪਲ, ਖਿਨ ਖਿਨ ਝੂਰਦਾ ਤੇ ਝੂਰ ਝੂਰ ਕੇ ਕਿਰਦਾ ਰਿਹਾ। ਆਖ਼ਰ ਬਲਦੇਵ ਸਿੰਘ ਦਾ ਸਬਰ ਹੰਭ ਗਿਆ ਤੇ ਉਸਦਾ ਵਿਧਰੋਹੀ ਗ਼ਮਗ਼ੀਨ ਹਿਰਦਾ ਵਿਧਰੋਹ ਦੇ ਥਪੇੜਿਆਂ ਨਾਲ ਕੰਬ ਗਿਆ ਤੇ ਉਸਨੇ ਅੰਮ੍ਰਿਤਪਾਨ ਕਰਕੇ ਸਿੰਘ ਸਜਣ ਦਾ ਪੱਕਾ ਪ੍ਰਣ ਕਰ ਲਿਆ ਤੇ ਇਸ ਪਵਿੱਤਰ ਕਾਰਜ ਨੂੰ ਸਿਰੇ ਚੜ੍ਹਾਉਣ ਵਾਸਤੇ ਗੁਰੂ ਦਸਮੇਸ਼ ਪਿਤਾ ਦੇ ਪਵਿੱਤਰ ਚਰਨਾਂ ਦਾ ਧਿਆਨ ਧਰ ਲਿਆ।

ਤੇ ਉਸੇ ਦਿਨ ਖਾਣਾ ਖਾ ਕੇ ਜਦੋਂ ਸਾਰਾ ਪਰਿਵਾਰ ਆਰਾਮ ਨਾਲ ਬੈਠਕ ਵਿਚ ਟੀ. ਵੀ. 'ਤੇ ਕੋਈ ਪਰੋਗਰਾਮ ਦੇਖ ਰਿਹਾ ਸੀ, ਉਸ ਨਿਡਰ ਯੁਵਕ ਨੇ ਉਠ ਕੇ ਟੀ. ਵੀ. ਬੰਦ ਕਰ ਦਿੱਤਾ ਤੇ ਆਪਣੇ ਮਾਤਾ ਤੇ ਪਿਤਾ ਜੀ ਨੂੰ ਆਪਣਾ ਸਿੰਘ ਸਜਣ ਦਾ ਪ੍ਰਣ ਸੁਣਾਇਆ ਤੇ ਹੱਥ ਜੋੜਕੇ ਉਹਨਾਂ ਨੂੰ ਆਪਣੀ ਮੰਗ ਦਾ ਪਰਚਾ ਪਾਇਆ ਅਤੇ ਇਸ ਪਵਿੱਤਰ ਕਾਰਜ ਨੂੰ ਝਬਦੇ ਹੀ ਸਿਰੇ ਚਾੜ੍ਹਨ ਲਈ ਵਾਸਤਾ ਪਾਇਆ।

ਪਰ ਉਸਦੇ ਪਿਤਾ ਨੇ ਸਖ਼ਤੀ ਨਾਲ ਇਨਕਾਰ ਕਰਦਿਆਂ ਫ਼ਰਮਾਇਆ ਕਿ ਤੂੰ ਅਜੇ ਅਨਜਾਣ ਤੇ ਨਾਦਾਨ ਹੈਂ। ਤੈਨੂੰ ਸਿੰਘ ਸਜਣ ਦੀ ਲਗਨ ਤੇ ਲਾਲਸਾ ਜ਼ਰੂਰ ਹੈ, ਪਰ ਤੂੰ ਖੰਡੇ ਦੇ ਅੰਮ੍ਰਿਤ ਦੀ ਮਹਾਨਤਾ ਤੇ ਰਹਿਤ ਮਰਿਯਾਦਾ ਦੀ ਪਾਲਣਾ ਕਰਨ ਦੇ ਕਤਈ ਯੋਗ ਨਹੀਂ ਹੈਂ। ਜਦੋਂ ਤੈਨੂੰ ਇਹਨਾਂ ਕਠਨ ਰਹਿਤਾਂ ਤੇ ਨਿਯਮਾਂ ਬਾਰੇ ਪੂਰੀ–ਪੂਰੀ ਸੋਝੀ ਤੇ ਸੰਭਾਲ ਹੋ ਜਾਏਗੀ, ਮੈਂ ਬਿਨਾਂ ਤੇਰੇ ਕਹੇ ਸਾਰਾ ਪਰਬੰਧ ਕਰਕੇ ਤੇਰੀ ਲਾਲਸਾ ਪੂਰੀ ਕਰ ਦਿਆਂਗਾ।

ਇਸ 'ਤੇ ਬਲਦੇਵ ਸਿੰਘ ਨੇ ਵਿਆਕੁਲ ਹੋ ਕੇ ਅਰਜ਼ ਕੀਤੀ ਕਿ "ਪਿਤਾ ਜੀਓ, ਹੁਣ ਮੈਂ ਹਰ ਰੋਜ਼ ਸਵੇਰੇ ਤੜਕੇ ਉਠ ਕੇ ਸ਼ੌਚ ਆਦਿ ਤੋਂ ਬਾਅਦ ਸੁਕੇਸ਼ੀ ਇਸ਼ਨਾਨ ਕਰਕੇ, ਗੁਰਾਂ ਦਾ ਧਿਆਨ ਧਰਕੇ ਤੇ ਜਪੁਜੀ ਸਾਹਿਬ ਦਾ ਪਾਠ, ਕਰਕੇ ਫਿਰ ਘਰ ਦਾ, ਸਕੂਲ ਦਾ ਕੰਮ ਨਿਪਟਾ ਕੇ ਸਕੂਲੇ ਜਾਂਦਾ ਹਾਂ ਤੇ ਹਮੇਸ਼ਾ ਆਪਣੀ ਕਲਾਸ ਵਿਚ ਫਸਟ ਆਉਂਦਾ ਹਾਂ। ਖੇਡਾਂ ਦੇ ਮੈਦਾਨ ਵਿਚ ਵੀ ਹਮੇਸ਼ਾ ਜੇਤੂ ਕਹਿਲਾਉਂਦਾ ਹਾਂ ਤਾਂ ਫਿਰ ਗੁਰਮਤਿ ਮਰਿਯਾਦਾ ਦੀ ਪਾਲਣਾ ਕਰਨ ਵਿਚ ਮੈਂ ਕਿਵੇਂ ਮਾਤ ਖਾਵਾਂਗਾ? ਕਿਵੇਂ ਹਾਰ ਜਾਵਾਂਗਾ?"

ਪਿਤਾ ਜੀ ਨੇ ਖਿਝਕੇ ਆਖਿਆ,"ਬੇਟਾ ਰਹਿਤਾਂ ਧਾਰਨ ਕਰਕੇ ਅਪਣਾਉਣੀਆਂ ਬਹੁਤ ਸਹਿਲ ਹਨ, ਪਰ ਪੂਰਨ ਰੂਪ ਵਿਚ ਨਿਭਾਉਣੀਆਂ ਅਤਿ ਕਠਨ ਹਨ। ਪੰਜੇ ਕੱਕਾਰ ਧਾਰਨ ਕਰਨੇ, ਸਵੇਰੇ ਤੇ ਸ਼ਾਮ ਨੇਮ ਨਾਲ ਨਿਤਨੇਮ ਦੀਆਂ ਪੰਜਾਂ ਬਾਣੀਆਂ ਦੇ ਪਾਠ ਕਰਨੇ ਤੇ ਕੁਰਹਿਤਾਂ ਹੋਣ ਤੇ ਪੰਜਾਂ ਪਿਆਰਿਆਂ ਦੇ ਸਨਮੁੱਖ ਝੁਕ ਕੇ ਤਨਖ਼ਾਹ ਲਵਾਉਣੀ ਤੇ ਦੰਡ ਭਰਨੇ ਸੌਖੇ ਕਰਮ ਨਹੀਂ ਹਨ। ਇਸੇ ਕਰਕੇ ਮੈਂ ਤੇ ਤੇਰੀ ਮਾਤਾ ਜੀ ਨੇ ਪੰਜਾਹ ਸਾਲਾਂ ਦੀ ਉਮਰ ਹੋਣ 'ਤੇ ਵੀ ਅਜੇ ਅੰਮ੍ਰਿਤ ਛਕਕੇ ਸਿੰਘ ਸੱਜਣ ਦੀ ਜੁਰਅਤ ਨਹੀਂ ਕੀਤੀ। ਤੂੰ ਫ਼ਜ਼ੂਲ ਜ਼ਿੱਦ ਨਾ ਕਰ। ਅਜੇ ਆਪਣੀ ਪੜ੍ਹਾਈ ਦਿਲ ਲਾ ਕੇ ਕਰ, ਸਮਾਂ ਆਉਣ 'ਤੇ ਗੁਰੂ ਬਾਬਾ ਮਿਹਰ ਕਰੇਗਾ ਤੇ ਤੇਰੀਆਂ ਮਨ ਦੀਆਂ ਮੁਰਾਦਾਂ ਪੂਰੀਆਂ ਕਰੇਗਾ।"

ਰੋਣਹਾਕੇ ਬਲਦੇਵ ਸਿੰਘ ਨੇ ਪਿਤਾ ਜੀ ਵੱਲੋਂ ਨਿਰਾਸਤਾ ਭਰਿਆ ਉੱਤਰ ਸੁਣਕੇ ਬੱਚਿਆਂ ਵਾਲੇ ਹਠ ਨਾਲੋਂ ਸਿਆਣਿਆਂ ਵਾਲੀ ਸੁਮੱਤ ਵਿਚ ਜਵਾਬ ਦਿੱਤਾ, "ਪਿਤਾ ਜੀ, ਸਖ਼ਤ ਅਫ਼ਸੋਸ ਹੈ ਕਿ ਜਿਸ ਨਾਯਾਬ ਅੰਮ੍ਰਿਤ ਨੂੰ ਖੋਜਦੇ–ਖੋਜਦੇ ਦੇਵਤੇ ਹਾਰ ਗਏ, ਥੱਕ ਗਏ, ਸਮੁੰਦਰਾਂ ਨੂੰ ਰਿੜਕਦੇ–ਰਿੜਕਦੇ ਅੱਕ ਗਏ ਤੇ ਜਦ ਉਹ ਲੱਭਾ ਤਾਂ ਖ਼ੁਸ਼ੀ ਵਿਚ ਬਾਵਲੇ ਤੇ ਉਤਾਵਲੇ ਹੋ ਕੇ ਖੋਹ ਖਿੰਜੀ ਕਰਦੇ–ਕਰਦੇ ਆਪਸ ਵਿਚ ਭਿੜ ਪਏ, ਲੜ ਪਏ ਤੇ ਲੜਦਿਆਂ ਭਿੜਦਿਆਂ ਉਹ ਅੰਮ੍ਰਿਤ ਦੀ ਦਾਤ ਵੀ ਹੱਥੋਂ ਗਵਾ ਬੈਠੇ ਤੇ ਸਦਾ ਲਈ ਪਸ਼ਚਾਤਾਪ ਦਾ ਸੱਲ ਜਿਗਰ 'ਤੇ ਲਵਾ ਬੈਠੇ।

"ਉਹ ਅਮਰ ਕਰ ਦੇਣ ਵਾਲਾ ਅੰਮ੍ਰਿਤ ਮੇਰੇ ਦਸਮੇਸ਼ ਪਿਤਾ ਜੀ ਨੇ ਆਪਣੇ ਖਾਲਸੇ ਨੂੰ ਅਪਾਰ ਕਿਰਪਾ ਕਰਕੇ ਬਖ਼ਸ਼ਿਆ ਹੈ। ਸਾਨੂੰ ਉਸਦੀ ਖੋਜ ਵਿਚ ਦਰ–ਦਰ ਭਟਕਣਾ ਨਹੀਂ ਪੈਂਦਾ। ਕੋਈ ਸਮੁੰਦਰ ਵੀ ਰਿੜਕਣਾ ਨਹੀਂ ਪੈਂਦਾ ਤੇ ਉਸ ਨੂੰ ਹਾਸਲ ਕਰਨ ਵਾਸਤੇ ਆਪਸ ਵਿਚ ਭਿੜਣਾ ਜਾਂ ਲੜਣਾ ਵੀ ਨਹੀਂ ਪੈਂਦਾ। ਕੇਵਲ ਆਪੇ ਨੂੰ ਸੁਧਾਰਨ ਤੇ ਗੁਰਮਤਿ ਰਹਿਤ ਤੇ ਮਰਿਯਾਦਾ ਦੇ ਨੇਮਾਂ ਨੂੰ ਧਾਰਨਾ ਪੈਂਦਾ ਹੈ। ਤਿਆਰ ਬਰ ਤਿਆਰ ਰਹਿਤੀਏ ਸਿੰਘ ਸਾਹਿਬਾਨ ਗੁਰੂ ਦਾ ਰੂਪ ਪੰਜ ਪਿਆਰੇ ਇਸ ਅਮੁੱਲੇ ਅੰਮ੍ਰਿਤ ਦਾ ਬਾਟਾ ਤਿਆਰ ਕਰਕੇ ਅਕਾਲ ਤਖ਼ਤ 'ਤੇ ਖੜੇ ਹੋਏ ਅੰਮ੍ਰਿਤ ਅਭਿਲਾਸ਼ੀਆਂ ਨੂੰ ਛਕਾ ਰਹੇ ਹਨ ਤੇ ਡੰਕੇ ਦੀਆਂ ਚੋਟਾਂ ਲਾ–ਲਾ ਕੇ ਉੱਚੇ ਜੈਕਾਰੇ ਗਜਾ ਗਜਾ ਕੇ ਅੰਮ੍ਰਿਤ ਅਭਿਲਾਸ਼ੀਆਂ ਨੂੰ ਬੁਲਾ ਰਹੇ ਹਨ। ਅੰਮ੍ਰਿਤ ਦਾ ਦਾਤਾ ਵੀ ਆਪਣੀਆਂ ਦੋਵੇਂ ਬਾਹਾਂ ਪਸਾਰ ਕੇ ਆਪਣੇ ਸਿੰਘ ਸੇਵਕਾਂ ਨੂੰ ਸੀਨੇ ਨਾਲ ਲਾਉਣ ਵਾਸਤੇ ਇੰਤਜ਼ਾਰ ਕਰ ਰਿਹਾ ਹੈ, ਪਰ ਪਿਤਾ ਜੀਉ, ਸਾਡੇ ਮੂਰਖਾਂ, ਆਲਸੀਆਂ ਤੇ ਨਾਕਦਰਿਆਂ ਦਾ ਮਨ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਨ ਤੋਂ ਡਰ ਰਿਹਾ ਹੈ ਤੇ ਰਹਿਤਾਂ ਪਾਲਣ ਕਰਨ ਦੇ ਡਰ ਨਾਲ ਮਰ ਰਿਹਾ ਹੈ। ਤੁਸੀਂ ਆਪਣੇ ਜੀਵਨ ਦਾ ਛਿਨ ਮਾਤਰ ਸਮਾਂ ਵੀ ਗੁਰੂ ਦੇ ਲੇਖੇ ਲਾ ਕੇ ਅੰਮ੍ਰਿਤ ਛਕ ਕੇ ਸਿੰਘ ਸਜਕੇ ਤੇ ਰਹਿਤਾਂ ਦੀ ਪਾਲਣਾ ਕਰਕੇ ਸਫਲ ਨਹੀਂ ਕਰਦੇ ਪਰ ਦੁਨਿਆਵੀ ਹਾਕਮਾਂ ਦੇ ਹੁਕਮਾਂ ਦੀ ਪਾਲਣਾ ਕਰਨ ਵਿਚ ਤੇ ਉਹਨਾਂ ਦੇ ਦਰਾਂ ਦੀਆਂ ਹਾਜ਼ਰੀਆਂ ਭਰਨ ਤੇ ਮਿਲੇ ਹੁਕਮਾਂ ਦੀ ਪੂਰਤੀ ਕਰਨ ਵਿਚ ਹਰ ਰੋਜ਼ ਬਾਰਾਂ–ਬਾਰਾਂ, ਚੌਦਾਂ–ਚੌਦਾਂ ਘੰਟੇ ਜਾਨ ਹੂਲ ਕੇ ਘਾਲਾਂ

ਘਾਲਦੇ ਹੋ, ਆਪਣੀ ਸਿਹਤ, ਭੁਖ, ਪਿਆਸ, ਆਰਾਮ ਤੇ ਸੁਖ ਕੁਰਬਾਨ ਕਰਕੇ ਨਿਢਾਲ ਹੋ ਕੇ ਬਿਸਤਰ ਤੇ ਢਹਿੰਦੇ ਹੋ ਤੇ ਰੋਗੀ ਹੋ ਕੇ ਡਾਕਟਰਾਂ ਦੇ ਵੱਸ ਕਿਉਂ ਪੈਂਦੇ ਹੋ? ਕਿਉਂ ਆਪਣੇ ਦੀਨ ਤੇ ਦੁਨੀਆਂ ਦੇ ਸੱਚੇ ਹਾਕਮ ਦਸਮੇਸ਼ ਪਿਤਾ ਜੀ ਦੇ ਹੁਕਮਾਂ ਦੀ ਪਾਲਣਾ ਕਰ ਕੇ ਅੰਮ੍ਰਿਤ ਨਹੀਂ ਛਕਦੇ? ਤੇ ਗੁਰੂ ਵਾਲੇ ਨਹੀਂ ਬਣਦੇ? ਕਿਉਂ ਕੂੜੇ ਪਦਾਰਥਾਂ ਨਾਲ ਤੇ ਕੂੜੀਆਂ ਤ੍ਰਿਸ਼ਨਾਵਾਂ ਦੀਆਂ ਵਾਸਨਾਵਾਂ ਨਾਲ ਦਿਲ ਦਾ ਸੇਹਨ ਭਰਦੇ ਹੋ?

"ਜੇਕਰ ਹਰ ਹਿੰਦੂ ਤੇ ਮੁਸਲਮਾਨ ਬਾਲਕ ਤੇ ਉਹਨਾਂ ਦੇ ਮਾਪੇ ਆਪੋ ਆਪਣੇ ਧਰਮ ਤੇ ਮਜ਼ਹਬ ਦੇ ਨੇਮ ਤੇ ਫਰਜ਼ ਨਿਭਾ ਸਕਦੇ ਹਨ ਤੇ ਰਾਮ ਵਾਲੇ, ਅਲ੍ਹਾ ਵਾਲੇ ਕਹਿਲਾ ਸਕਦੇ ਹਨ ਤਾਂ ਫਿਰ ਕਿਉਂ ਨਹੀਂ ਸਾਰੇ ਸਿੱਖ ਬਾਲਕ ਤੇ ਉਹਨਾਂ ਦੇ ਮਾਪੇ ਗੁਰਮਤਿ ਅਪਣਾ ਕੇ ਖੰਡੇ ਬਾਟੇ ਦਾ ਅੰਮ੍ਰਿਤਪਾਨ ਕਰਕੇ, ਸਿੰਘ ਸੱਜ ਕੇ, ਸਿੱਖੀ ਮਰਿਯਾਦਾ ਅਨੁਸਾਰ ਨੇਮ ਨਿਭਾ ਕੇ ਗੁਰੂ ਵਾਲੇ ਕਹਿਲਾ ਸਕਦੇ? ਜੇ ਦਸਮੇਸ਼ ਪਿਤਾ ਜੀ ਦੇ ਛੋਟੇ-ਛੋਟੇ ਲਾਲ ਆਪਣੇ ਧਰਮ ਤੇ ਰਹਿਤਾਂ ਦੀ ਪਾਲਣਾ ਕਰਦੇ ਹੋਏ ਆਪਣੇ ਆਪੇ ਨੂੰ ਨੀਹਾਂ ਵਿਚ ਚਿਣਾ ਤੇ ਜੰਗ ਵਿਚ ਪਰਾਨ ਲੜਾ ਸਕਦੇ ਹਨ ਤਾਂ ਮੈਂ ਕਿਉਂ ਨਹੀਂ ਸਿਦਕ ਧਾਰਕੇ, ਸ਼ਰਧਾ ਪੂਰਵਕ ਅੰਮ੍ਰਿਤ ਛਕਕੇ ਸਿੱਖੀ ਰਹਿਤਾਂ ਨੂੰ ਪਰਵਾਨ ਚੜ੍ਹਾ ਸਕਦਾ? ਜ਼ਰੂਰ ਚੜ੍ਹਾਵਾਂਗਾ? ਜ਼ਰੂਰ ਪ੍ਰਵਾਨ ਚੜ੍ਹਾਵਾਂਗਾ ਤੇ ਗੁਰੂ ਕੇ ਲਾਲਾਂ ਦੇ ਪਾਏ ਪੂਰਨਿਆਂ ਅਨੁਸਾਰ ਆਪਣਾ ਆਪਾ ਕੌਮ ਦੇ ਲੇਖੇ ਲਾਵਾਂਗਾ ਤੇ ਸਿੱਖ ਸ਼ਹੀਦਾਂ ਦਾ ਚੜ੍ਹਿਆ ਕਰਜ਼ ਜੇ ਪੂਰਾ ਨਹੀਂ ਤਾਂ ਵੱਧ ਤੋਂ ਵੱਧ ਜਿਤਨਾ ਵੀ ਲਾਹ ਸਕਾਂ, ਅਵੱਸ਼ ਲਾਹਵਾਂਗਾ?"

ਬਲਦੇਵ ਸਿੰਘ ਦੇ ਮਾਪਿਆਂ ਨੇ ਕਾਫੀ ਸਖ਼ਤੀ ਵਰਤਕੇ ਉਸ ਨੂੰ ਹੁਕਮ ਅਦੂਲੀ ਕਰਨੋਂ ਤੇ ਅੰਮ੍ਰਿਤ ਛੱਕ ਕੇ ਸਿੰਘ ਸਜਣੋਂ ਰੋਕਿਆ। ਬੁਰਾ ਭਲਾ ਵੀ ਬੋਲਿਆ ਤੇ ਧੌਲ ਧਫਾ ਵੀ ਕੀਤਾ। ਘਰੋਂ ਬੇਦਖ਼ਲ ਕਰ ਦੇਣ ਦੀਆਂ ਧਮਕੀਆਂ ਵੀ ਦਿੱਤੀਆਂ, ਪਰ ਉਹ ਬਹਾਦਰ ਆਪਣੇ ਨਿਸਚੇ 'ਤੇ ਕਾਇਮ ਦਾਇਮ ਰਿਹਾ ਤੇ ਅੰਮ੍ਰਿਤਸਰ ਪੁੱਜ ਕੇ ਆਪਣੇ ਪ੍ਰੀਤਮ ਪਿਆਰੇ ਦੇ ਚਰਨੀਂ ਲਗ ਗਿਆ ਤੇ ਸਿੰਘ ਸੱਜ ਗਿਆ।

ਪੁੱਤਰ ਦੀ ਇਸ ਹਠ-ਧਰਮੀ 'ਤੇ ਉਸ ਦੇ ਮਾਪੇ ਗੁੱਸੇ ਨਾਲ ਲਾਲ-ਪੀਲੇ ਤੇ ਖ਼ਫ਼ਾ ਹੋਏ ਤੇ ਕਾਫ਼ੀ ਭਰੇ ਪੀਤੇ ਸੜੇ ਉਬਲੇ ਤੇ ਤਿਲਮਿਲਾਏ। ਪਤੀ ਨੇ ਪਤਨੀ 'ਤੇ ਅਤੇ ਪਤਨੀ ਨੇ ਪਤੀ 'ਤੇ ਗੰਭੀਰ ਦੋਸ਼ ਲਾਏ। ਬੱਚਿਆਂ ਦੇ ਮੂੰਹ 'ਤੇ ਵੀ ਕਹਿਰ ਵਿਚ ਆ ਕੇ ਦੋ ਦੋ ਚਾਰ ਚਾਰ ਥਪੜ ਲਾਏ ਤੇ ਸਾਰਾ ਦਿਨ ਚੁਲ੍ਹੇ ਨਹੀਂ ਤਪਾਏ। ਆਪ ਵੀ ਭੁਖੇ ਰਹੇ ਤੇ ਬੱਚੇ ਵੀ ਭੁਖੇ ਪਿਆਸੇ ਰੱਖ ਕੇ ਕਲਪਾਏ।

ਦੂਸਰੇ ਦਿਨ ਵੀ ਘਰ ਵਿਚ ਕਲੇਸ਼ ਹੀ ਪਿਆ ਰਿਹਾ ਤੇ ਕੰਮ ਕਾਰ ਵੀ ਬੰਦ ਹੀ ਰਿਹਾ। ਜਿਉਂ ਜਿਉਂ ਦਿਨ ਦਾ ਪਹਿਰਾ ਢਲਦਾ ਗਿਆ, ਤਿਉਂ ਤਿਉਂ ਪਿਤਾ ਦਾ ਗੁੱਸਾ ਵੀ ਢਲਦਾ ਗਿਆ। ਸ਼ਾਮਾਂ ਪਈਆਂ ਤੇ ਉਦਾਸੀਆਂ ਵੀ ਉੱਡ ਗਈਆਂ। ਰਾਤ ਸਿਰ 'ਤੇ ਆਈ ਤੇ ਪਿਤਾ ਨੇ ਦਿਨ ਦੀ ਸਾਰੀ ਤਲਖ਼ੀ ਮਿਟਾਈ ਤੇ ਪੁੱਤਰ ਦੀ ਕਰਨੀ

'ਤੇ ਖ਼ੁਸ਼ੀ ਪ੍ਰਗਟਾਈ ਤੇ ਆਪਣੀ ਕਮਜ਼ੋਰੀ 'ਤੇ ਲਾਅਨਤ ਪਾਈ।

ਦਿਨ ਚੜ੍ਹਿਆ, ਪਿਤਾ ਉਲਾਨੀ ਮੰਜੀ ਤੋਂ ਉਠਿਆ, ਪਤਨੀ ਨੂੰ ਵੀ ਉਠਾਇਆ, ਬੱਚਿਆਂ ਨੂੰ ਪਿਆਰ ਦਿਲਾਸਾ ਦੇ ਕੇ ਵਰਚਾਇਆ। ਪਤਨੀ ਨੂੰ ਖਾਣਾ ਬਣਾਉਣ ਵਾਸਤੇ ਆਖਿਆ ਤੇ ਆਪ ਸਫ਼ਰ ਦੀ ਤਿਆਰੀ ਕਰਨ ਲਗ ਪਿਆ। ਪਤਨੀ ਵਿਚਾਰੀ ਇਸ ਅਚਾਨਕ ਆਈ ਤਬਦੀਲੀ ਨੂੰ ਨਹੀਂ ਸਮਝ ਸਕੀ ਪਰ ਆਦਤ ਅਨੁਸਾਰ ਖ਼ਾਮੋਸ਼ ਰਹੀ। ਖਾਣਾ ਬਣ ਗਿਆ, ਖਾਧਾ ਗਿਆ। ਸਫ਼ਰ ਦਾ ਸਾਮਾਨ ਵੀ ਬੱਝ ਗਿਆ ਤੇ ਰਿਕਸ਼ੇ ਮੰਗਵਾਏ। ਸਾਮਾਨ ਲਦਵਾ ਕੇ ਛੋਟੇ–ਛੋਟੇ ਬੱਚਿਆਂ ਨੂੰ ਗਿਆਨ ਚੰਦ ਦੇ ਘਰ ਪਹੁੰਚਾ ਕੇ ਖ਼ੁਦ ਪਤਨੀ ਸਹਿਤ ਬੱਸ ਅੱਡੇ ਤੋਂ ਅੰਮ੍ਰਿਤਸਰ ਦੀ ਬੱਸ 'ਤੇ ਸਵਾਰ ਹੋ ਕੇ ਅੰਮ੍ਰਿਤਸਰ ਪੁੱਜ ਕੇ ਅਸ਼ਨਾਨ ਕਰਕੇ ਗੁਰੂ ਦੇ ਦਵਾਰੇ ਅੰਮ੍ਰਿਤਪਾਨ ਕਰਨ ਵਾਲੇ ਅਭਿਲਾਸ਼ੀਆਂ ਦੀ ਸਫ਼ ਵਿਚ ਪਤਨੀ ਸਹਿਤ ਹੱਥ ਜੋੜ ਕੇ ਖਲੋ ਗਿਆ ਤੇ ਗੁਰੂ ਚਰਨਾਂ ਤੋਂ ਨਿਛਾਵਰ ਹੋ ਕੇ ਅੰਮ੍ਰਿਤ ਛਕ ਕੇ ਉਹ ਜੋੜਾ ਵੀ ਗੁਰੂ ਵਾਲਾ ਬਣ ਗਿਆ।



# 12

## ਗੁਰਸਿੱਖੀ ਗੁਰਸਿੱਖ ਕਮਾਵੇ

ਲੁਧਿਆਣਾ–ਪੰਜਾਬ
1968

ਸਿੱਖ ਫੁਲਵਾੜੀ ਦੇ ਮਹਿਕਦੇ ਫੁੱਲ ਨਵਨੀਤ ਸਿੰਘ ਦੇ ਨਰੋਏ ਅੰਗਾਂ 'ਤੇ ਨਵੀਂ ਜਵਾਨੀ ਦਾ ਨਿਖਾਰ ਹੈ ਤੇ ਸੁਣੇਹਰੇ ਮੁਖੜੇ 'ਤੇ ਦਿਲਕਸ਼ ਨੈਣ ਨਕਸ਼ਾਂ ਦੀ ਬੜੀ ਸੁੰਦਰ ਨੁਹਾਰ ਹੈ। ਸੁਨੱਖੇ ਚੇਹਰੇ 'ਤੇ ਛੋਟੀ–ਛੋਟੀ ਕੱਕੀ–ਕੱਕੀ ਦਾੜ੍ਹੀ ਤੇ ਉਪਰਲੇ ਹੋਠ ਤੇ ਫੁਟਦੀ ਮੱਸ ਦੀ ਅਜਬ ਹੀ ਬਹਾਰ ਹੈ। ਤਨ 'ਤੇ ਸੋਹਣਾ ਫਬਦਾ ਸਿੰਘਾਂ ਵਾਲਾ ਪਹਿਰਾਵਾ ਤੇ ਸਿਰ 'ਤੇ ਸੋਹਣੀ ਸੁਆਰ ਕੇ ਬੱਧੀ ਕੇਸਰੀ ਦਸਤਾਰ ਹੈ। ਕਾਲੇ ਗਾਤਰੇ ਵਿਚ ਸਜੀ ਤੇ ਲਿਸ਼ਕਦੀ ਫ਼ੌਲਾਦੀ ਕਿਰਪਾਨ ਵੀ ਬੜੀ ਆਬਦਾਰ ਹੈ।

ਨਵਨੀਤ ਸਿੰਘ ਨੂੰ ਆਪਣੇ ਮਾਪਿਆਂ, ਭੈਣ, ਭਰਾਵਾਂ, ਹਮਸਾਇਆਂ, ਸਕੇ ਸੰਬੰਧੀਆਂ ਤੇ ਖਾਸ ਕਰ ਰਹਿਤਵਾਨ ਸਿੰਘਾਂ ਨਾਲ ਅਥਾਹ ਪਿਆਰ ਹੈ ਤੇ ਮਨ ਵਿਚ ਆਪਣੇ ਪੁਜ ਇਸ਼ਟ ਗੁਰੂ ਗਰੰਥ ਸਾਹਿਬ ਜੀ, ਪਵਿੱਤਰ ਗੁਰੂ ਅਸਥਾਨ, ਗੁਰਮਤਿ ਖੰਡੇ ਦਾ ਅੰਮ੍ਰਿਤ ਤੇ ਪੰਜਾਂ ਕੱਕਾਰਾਂ ਦਾ ਬੇਹੱਦ ਸਨਮਾਨ ਤੇ ਸਤਿਕਾਰ ਹੈ। ਉਹ ਆਦਰਸ਼ਵਾਦੀ ਨੌਜਵਾਨ ਸਮਾਜਕ ਮਾਰੂ ਰਸਮਾਂ ਰਿਵਾਜਾਂ, ਕੂੜੇ ਦਿਖਾਵਿਆਂ, ਫ਼ਜ਼ੂਲ ਖ਼ਰਚੀਆਂ ਤੋਂ ਸਖ਼ਤ ਬੇਜ਼ਾਰ ਹੈ ਤੇ ਧਾਰਮਿਕ ਕੁਰੀਤੀਆਂ ਦੇ ਸੁਧਾਰ ਲਈ ਉਸਦੇ ਦਿਲੋ ਦਿਮਾਗ਼ ਉੱਤੇ ਮਾਨੋ ਇਕ ਖ਼ਬਤ ਸਵਾਰ ਹੈ।

ਉਸਨੂੰ ਕੇਵਲ ਤੇ ਕੇਵਲ ਗੁਰੂ ਸਾਹਿਬਾਨ ਦੇ ਦਰਸਾਏ ਹੋਏ ਸੱਚੇ ਮਾਰਗ ਨਾਲ ਤੇ ਸੰਤੋਖੀ ਜੀਵਨ ਨਾਲ ਅਸੀਮ ਪਿਆਰ ਹੈ ਤੇ ਉਸਦੇ ਮਾਪੇ ਵੀ ਸੂਝਵਾਨ ਸਿੱਖ ਰਵਾਇਤਾਂ ਦੇ ਪਾਬੰਦ ਤੇ ਪਹਿਰੇਦਾਰ ਹਨ।

ਖਾਲਸਾ ਹਾਈ ਸਕੂਲ ਤੋਂ ਮੈਟ੍ਰਿਕ ਤੇ ਖਾਲਸਾ ਕਾਲਜ ਤੋਂ ਐਮ. ਏ. ਪਾਸ ਕਰਨ ਦੇ ਨਾਲ–ਨਾਲ ਉਸਨੇ ਗੁਰੂ ਸਾਹਿਬਾਨ ਦੀਆਂ ਪਵਿੱਤਰ ਜੀਵਨੀਆਂ, ਭੁੱਲੇ ਭਟਕੇ ਪਰਾਣੀਆਂ ਲਈ ਧੁਰੋਂ ਆਈਆਂ ਰੱਬੀ ਬਾਣੀਆਂ, ਸਮਾਜ ਤੇ ਧਰਮ ਦੇ ਸੁਧਾਰ ਹਿੱਤ ਦਿੱਤੀਆਂ ਕੁਰਬਾਨੀਆਂ, ਖਾਲਸਾ ਪੰਥ ਦੇ ਜੁਝਾਰੂ ਸੰਗਰਾਮ ਦੀਆਂ ਕਠਨ ਘਾਲਣਾਵਾਂ ਵੀ ਬੜੇ ਧਿਆਨ ਨਾਲ ਪੜ੍ਹੀਆਂ ਤੇ ਵਿਚਾਰੀਆਂ। ਸਿੰਘਾਂ, ਸਿੰਘਣੀਆਂ ਤੇ ਭੁਝੰਗੀਆਂ ਦੀਆਂ ਅਦੁੱਤੀ ਸ਼ਹਾਦਤਾਂ, ਦੇਸ਼ ਤੇ ਕੌਮੀ ਆਜ਼ਾਦੀ ਲਈ ਦਿੱਤੀਆਂ ਆਹੂਤੀਆਂ ਤਾਂ ਉਸ ਦੇ ਮਨ ਦੀਆਂ ਗਹਿਰਾਈਆਂ ਤੱਕ ਉਤਰ ਗਈਆਂ। ਆਖ਼ਰ ਉਸਨੇ ਵੀ ਪੁਰਾਤਨ ਸਿੰਘਾਂ ਜਿਹਾ ਅਣਖੀਲਾ, ਨਿਰਛਲ ਤੇ ਨਿਡਰ ਸੰਜਮੀ ਜੀਵਨ ਬਤੀਤ ਕਰਨ ਦਾ ਪੱਕਾ ਨਿਸਚਾ ਕਰ ਲਿਆ।

ਆਪਣੀ ਪੜ੍ਹਾਈ ਖ਼ਤਮ ਕਰਕੇ ਉਸਨੇ ਆਪਣੇ ਪਿਤਾ ਜੀ ਦੇ ਵੱਡੇ ਆਕਾਰ ਵਿਚ ਫੈਲੇ ਹੋਏ ਕਾਰੋਬਾਰ ਦਾ ਚੋਖਾ ਭਾਰ ਆਪਣੇ ਮਜ਼ਬੂਤ ਕੰਧਿਆਂ 'ਤੇ ਧਰ ਕੇ ਵਿਉਪਾਰ ਵਿਚ ਕਾਫ਼ੀ ਪ੍ਰਗਤੀ ਪ੍ਰਾਪਤ ਕੀਤੀ।

ਉਹ ਮਨ ਵਿਚ ਸੋਚਦਾ ਕਿ ਮੇਰੀ ਸੁਭਾਗੀ ਤੇ ਆਦਰਸ਼ਵਾਦੀ ਕੌਮ ਕਿਉਂ ਆਪਣੇ ਸੁਹਣੇਰੇ ਆਦਰਸ਼ ਨੂੰ ਤਿਆਗ ਕੇ ਅਭਾਗੀ ਬਣ ਕੇ ਜਾਨ ਲੇਵੀ ਰਸਮਾਂ ਦੀ ਫਾਹੀ ਵਿਚ ਫਸਦੀ ਤੇ ਬਰਬਾਦੀ ਦੀ ਦਲਦਲ ਵਿਚ ਧੱਸਦੀ ਜਾ ਰਹੀ ਹੈ ? ਇਹ ਦੁਰਭਾਗੀ, ਕਿਉਂ ਗੁਰੂ ਸਾਹਿਬਾਨ ਦੇ ਦਰਸਾਏ ਹੋਏ ਸਹਿਲ ਤੇ ਸੁਖਾਵੇਂ ਮਾਰਗ 'ਤੇ ਪੰਥਕ ਲੀਡਰਾਂ ਵੱਲੋਂ ਲਿਖਾਏ ਨਿਯਮਾਂ ਵੱਲ ਧਿਆਨ ਨਹੀਂ ਧਰਦੀ ? ਤੇ ਕਿਉਂ ਵਿਆਹਾਂ, ਤਿਉਹਾਰਾਂ ਉੱਤੇ ਵਿਤੋਂ ਵੱਧ ਕੀਤੇ ਚੋਂਚਲੇ ਤੇ ਦਿਖਾਵਿਆਂ ਲਈ ਹੋਰਨਾਂ ਵੀਰਾਂ ਨੂੰ ਮਾਰਦੀ ਤੇ ਆਪ ਵੀ ਮਰਦੀ ਹੈ ?

ਨਵਨੀਤ ਸਿੰਘ ਉਦੋਂ ਬੜਾ ਹੈਰਾਨ ਤੇ ਹੱਕਾ–ਬੱਕਾ ਹੋ ਜਾਂਦਾ, ਜਦੋਂ ਉਹ ਦੇਖਦਾ ਕਿ ਉਸਦੀਆਂ ਗੁਆਂਢਣਾਂ, ਭੈਣਾਂ, ਭਰਝਾਈਆਂ ਤੇ ਚਾਚੀਆਂ, ਤਾਈਆਂ ਰੋਜ਼ਾਨਾ ਜੀਵਨ ਵਿਚ ਤਾਂ ਅਤਿ ਕੰਜੂਸੀ ਵਰਤਦੀਆਂ, ਗ਼ਰੀਬ ਸਬਜ਼ੀ ਤੇ ਫਰੂਟ ਵਾਲਿਆਂ ਦੀਆਂ ਰੇਹੜੀਆਂ ਤੋਂ ਖ਼ਰੀਦੀਆਂ ਵਸਤੂਆਂ ਵਿਚੋਂ ਕੇਵਲ ਪੰਜੀ--ਦਸੀ ਲਈ ਘੰਟਾ–ਘੰਟਾ ਭਰ ਬਹਿਸਾਂ ਤੇ ਝਗੜਾ ਕਰਦੀਆਂ ਤੇ ਕਈ ਤਾਂ ਮਾਮੂਲੀ ਪੈਸੇ ਦੋ ਪੈਸੇ ਦੀ ਚੀਜ਼ ਚੋਰੀ ਜਾਂ ਜ਼ੋਰੀਂ ਚੁੱਕ ਕੇ ਬੜੀ ਸ਼ਾਨ ਨਾਲ ਵਿਜੇ ਦੇ ਡੰਕੇ ਵਜਾਉਂਦੀਆਂ ਘਰ ਪਰਤਦੀਆਂ ਹਨ ਤੇ ਉਹੋ ਹੀ ਸੁਵਾਣੀਆਂ ਮੰਗਣੇ, ਵਿਆਹ ਦੇ ਸਮੇਂ ਬੇਤਹਾਸ਼ਾ ਧੰਨ ਲੁਟਾ ਕੇ ਕਿਵੇਂ ਜੀਉਂਦੀਆਂ ਤੇ ਮਰਦੀਆਂ ਹਨ। ਉਹ ਇਸ ਕੌਮ ਘਾਤਕ ਤੇ ਮਾਰੂ ਰਸਮਾਂ ਰਿਵਾਜਾਂ ਲਈ ਆਪਣੇ ਦੋਸਤਾਂ, ਭਰਾਵਾਂ, ਚਾਚਿਆਂ ਤੇ ਤਾਇਆਂ ਨੂੰ ਵੀ ਦੋਸ਼ੀ ਠਹਿਰਾਉਂਦਾ ਸੀ।

ਉਹ ਅਕਸਰ ਆਪਣੇ ਨੌਜਵਾਨ ਦੋਸਤਾਂ ਤੇ ਰਿਸ਼ਤੇਦਾਰਾਂ ਦੇ ਮੰਗਣੇ 'ਤੇ ਲੜਕੀ ਵਾਲਿਆਂ ਵੱਲੋਂ ਅਧੀਨਗੀ ਸਹਿਤ ਭੇਂਟ ਕੀਤੀਆਂ ਬੇਸ਼ੁਮਾਰ ਕੀਮਤੀ ਵਸਤਾਂ, ਅਤਿ ਮਹਿੰਗੇ ਸੂਟ, ਸੋਨੇ ਦੇ ਕੜੇ, ਮੁੰਦਰੀਆਂ, ਸਕੂਟਰ, ਫ਼ਰਿਜ, ਟੀ. ਵੀ., ਕਾਰਾਂ, ਕੋਠੀਆਂ ਆਦਿ ਨੂੰ ਲੜਕੇ ਵਾਲਿਆਂ ਵਲੋਂ ਨੱਕ, ਮੂੰਹ ਚੜ੍ਹਾ ਕੇ ਪਰਵਾਨ ਕਰਦਿਆਂ ਤੱਕ ਕੇ ਨਫ਼ਰਤ ਨਾਲ ਨੱਕੋ–ਨੱਕ ਭਰ ਜਾਂਦਾ ਤੇ ਵਿਆਹ ਸ਼ਾਦੀਆਂ 'ਤੇ ਹਜ਼ਾਰਾਂ ਬੇਲੋੜੇ ਅਡੰਬਰਾਂ, ਸ਼ਾਨਦਾਰ ਮੰਡਪਾਂ, ਅਤਿ ਭੜਕੀਲੇ ਪਹਿਰਾਵਿਆਂ, ਭੰਗੜਿਆਂ, ਦਰਜਨਾਂ–ਦਰਜਨਾਂ ਫ਼ੋਟੋਗਰਾਫ਼ਰਾਂ ਤੇ ਸ਼ਰਾਬਾਂ ਦੇ ਵਗਦੇ ਹੜ੍ਹਾਂ 'ਤੇ ਲੱਖਾਂ ਰੁਪਇਆ ਬਰਬਾਦ ਹੁੰਦਾ ਤੇ ਗੁਰਮਤਿ ਵਿਰੁੱਧ ਰਸਮਾਂ ਦਾ ਪਰਚਾਰ ਹੁੰਦਾ ਤੱਕ–ਤੱਕ ਉਸਦੇ ਮਨ ਵਿਚ ਅੰਤਾਂ ਦਾ ਕਹਿਰ ਭਰ ਜਾਂਦਾ ਤੇ ਆ ਰਹੀ ਕੌਮੀ ਤਬਾਹੀ ਨੂੰ ਅਨੁਭਵ ਕਰਕੇ ਮਨ ਡਰ ਜਾਂਦਾ ਸੀ। ਉਹ ਲੜਕੀ ਤੇ ਲੜਕੇ ਦੋਵਾਂ ਧਿਰਾਂ ਨੂੰ ਧਰਮ ਤੇ ਸਮਾਜ ਦੇ ਬਰਾਬਰ ਅਪਰਾਧੀ ਠਹਿਰਾਉਂਦਾ ਤੇ ਉਹਨਾਂ ਅਭਿਮਾਨੀਆਂ ਤੇ ਮਨ–ਮਤੀਆਂ 'ਤੇ ਮਨ ਹੀ ਮਨ ਲੱਖਾਂ ਫਿਟਕਾਰਾਂ ਪਾਉਂਦਾ। ਉਹ ਇਹਨਾਂ ਬੇਲੋੜੀਆਂ ਰਸਮਾਂ ਵਿਰੁੱਧ ਜ਼ੋਰਦਾਰ ਅਵਾਜ਼ ਉਠਾਉਂਦਾ ਪਰ ਨੱਕਾਰ ਖ਼ਾਨੇ ਵਿਚ

ਤੂਤੀ ਦੀ ਆਵਾਜ਼ ਵਾਂਗ ਇਸਦੀ ਸੁਧਾਰੂ ਨੀਤੀ ਨੂੰ ਕੋਈ ਵੀ ਨਾ ਸੁਣਦਾ ਤੇ ਨਾ ਹੀ ਕੋਈ ਅਪਨਾਉਂਦਾ ਸੀ।

ਤੇ ਫੇਰ ਉਸਦੇ ਆਪਣੇ ਰਿਸ਼ਤੇ ਦੀ ਗੱਲ ਇਕ ਚੰਗੇ ਤਕੜੇ ਧਨਾਢ ਘਰਾਣੇ ਦੀ ਲੜਕੀ ਲਈ ਚਲ ਪਈ। ਨਵਨੀਤ ਸਿੰਘ ਦੇ ਮਾਪਿਆਂ ਦਾ ਲੱਖਾਂ ਦਾ ਕਾਰੋਬਾਰ, ਚੰਗੇ ਖ਼ਾਨਦਾਨ ਤੇ ਨਵਨੀਤ ਸਿੰਘ ਜਿਹੇ ਸੋਹਣੇ ਤੇ ਸੁਨੱਖੇ ਦਰਸ਼ਨੀ ਜਵਾਨ ਨੂੰ ਲੜਕੀ ਵਾਲਿਆਂ ਨੇ ਵੱਡਭਾਗੀ ਸਮਝਕੇ ਪਰਵਾਨ ਕੀਤਾ। ਲੜਕੇ ਵਾਲਿਆਂ ਵਲੋਂ ਕੇਵਲ ਲੜਕੇ ਦੀ ਮਾਤਾ ਤੇ ਵੱਡੀ ਭੈਣ ਲੜਕੀ ਨੂੰ ਮਿਲ ਕੇ ਉਸਦੇ ਗੁਣਾਂ ਤੇ ਚੰਗੇ ਸੁਭਾਅ ਕਰ ਕੇ ਪਸੰਦ ਕਰ ਆਈਆਂ। ਲੱਖ ਯਤਨ ਕਰਨ 'ਤੇ ਵੀ ਨਵਨੀਤ ਸਿੰਘ ਨੇ ਆਪਣੀ ਭਾਵੀ ਪਤਨੀ ਨੂੰ ਆਪ ਦੇਖਣਾ ਗਵਾਰਾ ਨਾ ਕੀਤਾ। ਬਹੁਤ ਮਜਬੂਰ ਕਰਨ 'ਤੇ ਉਸਨੇ ਬੜੇ ਫ਼ਖ਼ਰ ਨਾਲ ਜਵਾਬ ਦਿੱਤਾ ਕਿ ਮੇਰੀ ਪੂਜ ਮਾਤਾ ਤੇ ਪਿਆਰੀ ਭੈਣ ਮੇਰੀ ਪਸੰਦ ਨੂੰ ਚੰਗੀ ਤਰ੍ਹਾਂ ਸਮਝਦੀਆਂ ਹਨ ਤੇ ਜਿਸ ਸੁਭਾਗੀ ਲੜਕੀ ਨੂੰ ਉਹ ਮੇਰੇ ਵਾਸਤੇ ਪਸੰਦ ਕਰਨਗੀਆਂ, ਮੈਂ ਉਸ ਨੂੰ ਹੀ ਗੁਰਸਿੱਖ ਵਾਂਗ ਦਿਲੋ ਜਾਨ ਨਾਲ ਆਪਣੀ ਪਤਨੀ ਪਰਵਾਨ ਕਰਕੇ ਖ਼ੁਸ਼ੀ–ਖ਼ੁਸ਼ੀ ਸੇਹਰੇ ਬੰਨ੍ਹ ਕੇ ਵਰ੍ਹਾਂਗਾ।

ਮੰਗਣੇ ਵਾਲੇ ਦਿਨ ਸਾਰੇ ਰਿਸ਼ਤੇਦਾਰ, ਮਹੱਲੇਦਾਰ ਤੇ ਮਿੱਤਰ ਹਿਤੈਸ਼ੀਆਂ ਦੇ ਵੱਡੇ ਇਕੱਠ ਵਿਚ ਗੁਰੂ ਮਹਾਰਾਜ ਦੀ ਹਜ਼ੂਰੀ ਵਿਚ ਨਵਨੀਤ ਸਿੰਘ ਨੇ ਆਪਣੇ ਮਿਥੇ ਪ੍ਰਣ ਅਨੁਸਾਰ ਆਪਣੇ ਭਾਵੀ ਧਰਮ ਪਿਤਾ ਜੀ ਵਲੋਂ ਲਿਆਂਦੀ ਮਿਠਾਈ ਦਾ ਲੱਡੂ ਤਾਂ ਖਾ ਲਿਆ, ਪਰ ਆਪਣੇ ਮਸਤਕ 'ਤੇ ਕੇਸਰ ਦਾ ਟਿੱਕਾ ਨਾ ਲਵਾਇਆ ਤੇ ਨਾ ਹੀ ਨੋਟਾਂ ਨਾਲ ਆਫਰਿਆ ਨੋਟਾਂ ਦਾ ਹਾਰ ਹੀ ਗਲੇ ਪਵਾਇਆ ਤੇ ਜਦੋਂ ਉਸ ਦੇ ਹੱਥ 'ਚ ਸੋਨੇ ਦਾ ਵਜ਼ਨੀ ਕੜਾ ਪਾਉਣ ਦੀ ਕੋਸ਼ਿਸ਼ ਕੀਤੀ ਗਈ ਤਾਂ ਉਸ ਗੁਰੂ ਕੇ ਲਾਲ ਨੇ ਬੜੇ ਅਦਬ ਨਾਲ ਆਪਣੇ ਧਰਮ ਪਿਤਾ ਦੇ ਹੱਥੋਂ ਆਪਣੀ ਬਾਂਹ ਛੁੜਾ ਲਈ ਤੇ ਸਹਿਜ ਭਾਉ ਨਾਲ ਜੇਬ ਵਿਚੋਂ ਸਟੀਲ ਦਾ ਚਮਕਦਾਰ ਕੜਾ ਕੱਢ ਕੇ ਪਿਤਾ ਜੀ ਪਾਸੋਂ ਹੱਥੀਂ ਪੁਆ ਲਿਆ ਤੇ ਬਹੁਤ ਮਜਬੂਰ ਕਰਨ 'ਤੇ ਕੜੇ ਦੇ ਬਿਲ ਦਾ ਭੁਗਤਾਨ ਵੀ ਕਰਵਾ ਲਿਆ ਤੇ ਸੱਚੇ ਸਿਦਕਵਾਨ ਨੇ ਆਪਣਾ ਪ੍ਰਣ ਹਰਫ–ਹਰਫ ਪੂਰਾ ਨਿਭਾ ਲਿਆ।

ਰਸਮ ਦੀ ਸਮਾਪਤੀ 'ਤੇ ਉਸਦੇ ਧਰਮ ਪਿਤਾ ਜੀ ਨੇ ਆਪਣੇ ਅਪਾਰ ਫੈਲੇ ਹੋਏ ਲੱਖਾਂ ਦੇ ਕਾਰੋਬਾਰ ਵਿੱਚੋਂ ਬਣਾਈਆਂ ਦਰਜਨਾਂ ਕੋਠੀਆਂ ਵਿਚੋਂ ਇਕ ਸ਼ਾਨਦਾਰ ਸਜੀ ਸਜਾਈ ਕੋਠੀ ਦੀ ਚਾਬੀ ਰਜਿਸਟਰੀ ਸਮੇਤ ਨਵਨੀਤ ਸਿੰਘ ਦੇ ਹਵਾਲੇ ਕਰ ਦਿੱਤੀ। ਇਸ 'ਤੇ ਨਵਨੀਤ ਸਿੰਘ ਦੀ ਅਣਖ ਨੂੰ ਕਾਫ਼ੀ ਠੇਸ ਪਹੁੰਚੀ। ਉਸ ਨੇ ਚਾਬੀ ਤੇ ਰਜਿਸਟਰੀ ਬੜੀ ਹਲੀਮੀ ਨਾਲ ਧਰਮ ਪਿਤਾ ਜੀ ਨੂੰ ਵਾਪਸ ਕਰਦਿਆਂ ਬੜੇ ਵਿਸ਼ਵਾਸ ਨਾਲ ਕਿਹਾ ਕਿ ਪਿਤਾ ਜੀ ਸਾਡੇ ਘਰ ਵਾਹਿਗੁਰੂ ਜੀ ਦੀ ਬਖ਼ਸ਼ੀ ਹੋਈ ਹਰ ਦੁਨੀਆਵੀ ਦਾਤ ਮੌਜੂਦ ਹੈ। ਕਿਸੇ ਚੀਜ਼ ਦਾ ਵੀ ਘਾਟਾ ਨਹੀਂ ਹੈ ਤੇ ਜੇ ਕਦੇ ਪੂਰਵਲੇ ਕਰਮਾਂ ਕਰਕੇ ਕੋਈ ਘਾਟ ਆ ਵੀ ਗਈ ਤਾਂ ਮੈਂ ਅਕਾਲ ਪੁਰਖ ਦੀ ਬਖ਼ਸ਼ੀ ਹੋਈ ਸ਼ਕਤੀ ਤੇ ਬੁੱਧੀ ਨਾਲ ਉਸ ਦੇ ਅਟੁੱਟ ਭੰਡਾਰੇ ਵਿਚੋਂ ਹੀ ਉਹ ਘਾਟ ਪੂਰੀ ਕਰਾਂਗਾ

ਜੀ, ਸਵਾਏ ਗੁਰੂ ਮਹਾਰਾਜ ਦੇ ਕਿਸੇ ਹੋਰ ਅੱਗੇ ਅਣਖਹੀਣ ਬਣ ਕੇ ਜੀਵਨ ਲਈ ਹੱਥ ਪਸਾਰਨ ਨਾਲੋਂ ਮੈਂ ਅਣਖ ਦੀ ਮੌਤ ਮਰ ਜਾਣ ਨੂੰ ਤਰਜੀਹ ਦਿਆਂਗਾ, ਮੇਰੇ ਸਤਕਾਰ ਯੋਗ ਪਿਤਾ ਜੀਉ।

ਇਸ ਦੇ ਬਾਵਜੂਦ ਵੀ ਉਸਦੇ ਧਨੀ, ਅਭਿਮਾਨੀ, ਜ਼ਿੱਦੀ ਤੇ ਹਠੀ ਧਰਮ ਪਿਤਾ ਨੇ ਨਵਨੀਤ ਸਿੰਘ ਨੂੰ ਕੋਈ ਹੋਰ ਮਨਚਾਹੀ ਮੰਗ ਮੰਗਣ ਲਈ ਬਾਰ–ਬਾਰ ਮਜਬੂਰ ਕੀਤਾ।ਇਸ 'ਤੇ ਨਵਨੀਤ ਸਿੰਘ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਪਿਤਾ ਜੀ, ਮੈਨੂੰ ਲੋੜ ਤਾਂ ਉੱਕੀ ਹੀ ਨਹੀਂ ਪਰ ਤੁਹਾਡਾ ਮਾਣ ਰਖਣ ਵਾਸਤੇ ਮੈਂ ਆਨੰਦ ਕਾਰਜ ਦੀ ਸਮਾਪਤੀ ਸਮੇਂ ਗੁਰੂ ਮਹਾਰਾਜ ਦੀ ਹਜ਼ੂਰੀ ਵਿਚ ਆਪ ਜੀ ਤੋਂ ਇਕ ਨਹੀਂ ਬਲਕਿ ਤਿੰਨ ਮੰਗਾਂ ਮੰਗ ਕੇ ਤੁਹਾਡੀ ਹਠੀਲੀ ਜ਼ਿੱਦ ਪੂਰੀ ਕਰ ਦਿਆਂਗਾ ਜੀ। ਇਸ 'ਤੇ ਧਰਮ ਪਿਤਾ ਥੋੜ੍ਹਾ ਜਿਹਾ ਆਸਵੰਦ ਤੇ ਬਹੁਤਾ ਨਿਰਾਸ਼ ਹੋ ਕੇ ਸਾਥੀਆਂ ਨਾਲ ਘਰ ਪਰਤ ਗਿਆ।

ਆਨੰਦ ਕਾਰਜ ਦਾ ਸੁਭਾਗਾ ਦਿਨ ਆ ਗਿਆ। ਗੁਰਮਤਿ ਅਨੁਸਾਰ ਕੁਝ ਜ਼ਰੂਰੀ ਸ਼ਗਨ ਮਨਾ, ਅਰਦਾਸਾਂ ਸੁਧਾ ਕੇ ਬਰਾਤ ਘਰੋਂ ਰਵਾਨਾ ਹੋਈ। ਬੈਂਡ ਜ਼ਰੂਰ ਵਜਾਇਆ ਗਿਆ ਪਰ ਕੋਈ ਭੰਗੜਾ, ਗਿਧਾ ਆਦਿ ਨਹੀਂ ਪਾਇਆ ਗਿਆ ਤੇ ਨਾ ਹੀ ਕੋਈ ਦਿਖਾਵਿਆਂ ਦਾ ਨਾਟਕ ਹੀ ਰਚਾਇਆ ਗਿਆ । ਬਰਾਤ ਚਾਂਈ–ਚਾਂਈ ਲੜਕੀ ਵਾਲਿਆਂ ਦੇ ਸਜੇ–ਸੰਵਰੇ ਮੰਡਪ ਵਿਚ ਪੁੱਜ ਗਈ। ਲੜਕੀ ਵਾਲਿਆਂ ਵਲੋਂ ਹਾਰਦਿਕ ਸਵਾਗਤ ਹੋਇਆ। ਗਰੰਥੀ ਸਾਹਿਬ ਨੇ ਗੁਰਬਾਣੀ ਦਾ ਪਵਿੱਤਰ ਸ਼ਬਦ "ਹਮ ਘਰ ਸਾਜਨ ਆਏ, ਸਾਚੇ ਮੇਲ ਮਿਲਾਏ" ਬੜੀ ਮਿੱਠੀ ਧੁਨ ਨਾਲ ਪੜ੍ਹਿਆ। ਅਰਦਾਸਾ ਸੋਧਿਆ ਤੇ ਫਿਰ ਦੋਵਾਂ ਕੁੜਮਾਂ ਦੀ ਮਿਲਣੀ ਬੜੇ ਸੁਚੱਜੇ ਢੰਗ ਨਾਲ ਹੋਈ ਤੇ ਆਖ਼ਰ ਨਵਨੀਤ ਸਿੰਘ ਤੇ ਸਾਰੇ ਬਰਾਤੀਆਂ ਦੀ ਸ਼ਾਨਦਾਰ ਚਾਹ ਤੇ ਨਮਕੀਨ ਤੇ ਮਿੱਠੇ ਪਕਵਾਨਾਂ ਨਾਲ ਖ਼ੂਬ ਖ਼ਾਤਰ ਹੋਈ। ਖਾਣ–ਪੀਣ ਤੋਂ ਬਾਅਦ ਲਾੜੇ ਤੇ ਸਭੇ ਬਰਾਤੀਆਂ ਨੂੰ ਇਕ ਸੁੰਦਰ ਸਜੇ ਹੋਏ ਮੰਡਪ ਵਿਚ ਲਿਜਾਇਆ ਗਿਆ ਤੇ ਫੇਰ ਉਥੇ ਅਚਾਨਕ ਇਕ ਹੰਗਾਮਾ ਜਿਹਾ ਮਚ ਗਿਆ।

ਲੜਕੀ ਵਾਲਿਆਂ ਵਲੋਂ ਇਕ ਅਤਿ ਸੁੰਦਰ ਫੁੱਲਾਂ ਨਾਲ ਸੰਵਾਰੀ ਹੋਈ ਸਟੇਜ ਦਾ ਵਰਮਾਲਾ ਦੀ ਰਸਮ ਅਦਾ ਕਰਨ ਵਾਸਤੇ ਪ੍ਰਬੰਧ ਕੀਤਾ ਹੋਇਆ ਸੀ ਤੇ ਲੜਕੀ ਹੱਥਾਂ ਵਿਚ ਵਰਮਾਲਾ ਫੜੀ ਸਟੇਜ 'ਤੇ ਵਰ ਦੇ ਇੰਤਜ਼ਾਰ ਵਿਚ ਸਖੀਆਂ ਨਾਲ ਖੜੀ ਸ਼ੋਭ ਰਹੀ ਸੀ। ਸਾਰੀਆਂ ਸਖੀਆਂ ਖ਼ੁਸ਼ੀ ਨਾਲ ਚਹਿਕ ਰਹੀਆਂ ਸਨ ਪਰ ਲੱਖ ਯਤਨ ਕਰਨ ਤੇ ਸਿਰ ਪਟਕਣ ਦੇ ਬਾਵਜੂਦ ਵੀ ਨਵਨੀਤ ਸਿੰਘ ਸਟੇਜ ਵਲੋਂ ਮੂੰਹ ਭੁਆ ਕੇ ਸਿੱਧਾ ਦੂਸਰੇ ਮੰਡਪ ਵਿਚ ਜਿਥੇ ਗੁਰਬਾਣੀ ਦਾ ਕੀਰਤਨ ਹੋ ਰਿਹਾ ਸੀ ਤੇ ਗੁਰੂ ਬਾਬੇ ਦਾ ਪਰਕਾਸ਼ ਹੋਇਆ ਹੋਇਆ ਸੀ, ਉਥੇ ਪੁਜ ਕੇ ਮਹਾਰਾਜ ਦੀ ਹਜ਼ੂਰੀ ਵਿਚ ਮਥਾ ਟੇਕ ਕੇ ਅਦਬ ਨਾਲ ਬਰਾਤੀਆਂ ਸਹਿਤ ਬੈਠ ਗਿਆ ਤੇ ਲੜਕੀ ਵਾਲਿਆਂ ਦਾ ਰਚਿਆ ਹੋਇਆ ਵਰਮਾਲਾ ਦਾ ਨਾਟਕ ਅਧੂਰਾ ਹੀ ਰਹਿ ਗਿਆ।

ਗੁਰ ਮਰਯਾਦਾ ਅਨੁਸਾਰ ਆਨੰਦ ਕਾਰਜ ਸੰਪੂਰਨ ਹੋਇਆ, ਲੜਕੀ ਤੇ ਲੜਕੇ ਵਾਲਿਆਂ ਵਲੋਂ ਇਕ ਦੂਸਰੇ ਨੂੰ ਖ਼ੁਸ਼ੀਆਂ ਭਰੀਆਂ ਵਧਾਈਆਂ ਲਈਆਂ ਤੇ ਦਿੱਤੀਆਂ ਗਈਆਂ ਤੇ ਇਸ ਸ਼ੁੱਭ ਅਵਸਰ ਦੀਆਂ ਕੁਝ ਫ਼ੋਟੋਆਂ ਵੀ ਲਈਆਂ ਗਈਆਂ। ਨਵੇਂ ਸਜੇ ਗੁਰਸਿੱਖ ਜੋੜੇ ਨੂੰ ਦੋਹਾਂ ਪਰਿਵਾਰਾਂ ਤੇ ਰਿਸ਼ਤੇਦਾਰਾਂ ਵਲੋਂ ਅਪਾਰ ਸ਼ਗਨਾਂ ਤੇ ਉਪਹਾਰਾਂ ਦੀ ਪਰਾਪਤੀ ਹੋਈ ਤੇ ਇਉਂ ਏਸ ਪਵਿੱਤਰ ਆਨੰਦ ਕਾਰਜ ਦੀ ਸਮਾਪਤੀ ਹੋਈ।

ਤੇ ਫਿਰ ਸਮਾਂ ਆਇਆ ਨਵਨੀਤ ਸਿੰਘ ਦੇ ਤਿੰਨ ਮਨਚਾਹੀਆਂ ਮੰਗਾਂ ਮੰਗਣ ਦਾ। ਬੜਾ ਹੀ ਨਾਜ਼ਕ ਸਮਾਂ ਸੀ। ਲੜਕੀ ਦੇ ਮਾਪਿਆਂ, ਭਰਾਵਾਂ, ਭਰਜਾਈਆਂ ਦੇ ਕਲੇਜੇ ਧੜਕ ਰਹੇ ਸਨ। ਪਤਾ ਨਹੀਂ ਨਵਨੀਤ ਸਿੰਘ ਕਿਤਨੀਆਂ ਬਹੁ-ਮੁੱਲੀਆਂ ਵਸਤਾਂ ਦੀ ਮੰਗ ਕਰ ਬੈਠੇ, ਜੇਹੜੀਆਂ ਸਾਡੀ ਖ਼ਰੀਦ ਸ਼ਕਤੀ ਤੋਂ ਕਿਤੇ ਵਧੇਰੇ ਹੋਵਣ। ਬੜੀ ਸਮੱਸਿਆ ਗਲ ਪੈ ਗਈ ਐ, ਸੰਸੇ ਤੇ ਫ਼ਿਕਰਾਂ ਨਾਲ ਸਾਰਿਆਂ ਨੂੰ ਹੀ ਹੱਥਾਂ ਪੈਰਾਂ ਦੀ ਪੈ ਗਈ ਸੀ। ਸਾਰੇ ਹੀ ਬੁਤ ਬਣੇ ਹੋਏ ਨਵਨੀਤ ਸਿੰਘ ਦੀਆਂ ਮੰਗਾਂ ਸੁਨਣ ਵਾਸਤੇ ਦਿਲ 'ਤੇ ਹੱਥ ਧਰ ਕੇ ਬੇਜਾਨ ਜਿਹੇ ਖੜੇ ਸਨ। ਖਾਸ ਕਰ ਲੜਕੀ ਦੇ ਪਿਤਾ ਜੀ ਆਪਣੀ ਬੇਕਾਰ ਜ਼ਿੱਦ ਤੇ ਹਠ ਕਾਰਨ ਡਾਢੇ ਹੀ ਪਰੇਸ਼ਾਨ ਸਨ ਤੇ ਗੁਰੂ ਮਹਾਰਾਜ ਦੇ ਸਨਮੁਖ ਸਿਰ ਝੁਕਾਈ ਖੜੇ ਉਹਨਾਂ ਦੀ ਬਖ਼ਸ਼ਿਸ਼ ਦੇ ਸਦਕੇ ਆਪਣੀ ਇਜ਼ੱਤ ਬਚਾਉਣ ਵਾਸਤੇ ਜੋਦੜੀਆਂ ਕਰ ਰਹੇ ਸਨ।

ਆਖ਼ਰ ਨਵਨੀਤ ਸਿੰਘ ਵੀ ਉੱਠਿਆ ਤੇ ਮਹਾਰਾਜ ਅੱਗੇ ਝੁਕ ਕੇ ਆਪਣੇ ਵੱਡੇ ਧਰਮ ਵੀਰੇ ਪਾਸੋਂ ਹੱਸ ਕੇ ਪਹਿਲੀ ਮੰਗ ਕੀਤੀ ਕਿ ਵੀਰ ਜੀਉ, ਇਸ ਨਵੇਂ ਜੁੜੇ ਪਵਿੱਤਰ ਰਿਸ਼ਤੇ ਦੀ ਖ਼ੁਸ਼ੀ ਵਿਚ ਹਿੰਮਤ ਕਰਕੇ ਜਾਉ ਤੇ ਇਕ ਲੱਡੂ ਲਿਆ ਕੇ ਮੇਰਾ ਮੂੰਹ ਮਿੱਠਾ ਤਾਂ ਕਰਾਉ!

ਲੱਡੂ ਖਾ ਕੇ ਤੇ ਆਪਣੀ ਧਰਮ ਮਾਤਾ ਜੀ ਦੇ ਚਰਨਾਂ ਨੂੰ ਹੱਥ ਲਾ ਕੇ ਨਵਨੀਤ ਸਿੰਘ ਨੇ ਬੇਨਤੀ ਕੀਤੀ ਕਿ ਮਾਤਾ ਜੀ ਵੀਰ ਜੀ ਨੇ ਤਾਂ ਲੱਡੂ ਖਵਾਇਆ ਹੈ, ਤੁਸੀਂ ਕਿਰਪਾ ਕਰਕੇ ਇਕ ਠੰਡੇ ਜਲ ਦਾ ਗਲਾਸ ਆਪਣੇ ਬੇਟੇ ਨੂੰ ਪਿਲਾ ਦਿਉ ਜੀ। ਇਹ ਮੇਰੀ ਦੂਸਰੀ ਮੰਗ ਹੈ ਮਾਤਾ ਜੀਉ!

ਤੇ ਠੰਡੇ ਜਲ ਦਾ ਗਿਲਾਸ ਪੀ ਕੇ ਆਪਣੇ ਧਰਮ ਪਿਤਾ ਜੀ ਨੂੰ ਸਿਰ ਨਿਵਾ ਕੇ ਬੜੀ ਆਜਿਜ਼ੀ ਨਾਲ ਅਰਜ਼ ਕੀਤੀ, "ਮੇਰੇ ਧਨੀ ਕੁਬੇਰ ਪਿਤਾ ਜੀਉ, ਮੈਨੂੰ ਬਜਾਏ ਕੋਠੀਆਂ, ਕਾਰਾਂ ਤੇ ਸੋਨੇ-ਚਾਂਦੀ ਦੀਆਂ ਤਾਰਾਂ ਦੇ ਬਦਲੇ ਵਿਚ ਕੇਵਲ ਤੇ ਕੇਵਲ ਇਹ ਆਸ਼ੀਰਵਾਦ ਦਿਉ ਕਿ ਮੈਂ ਗੁਰਮਤਿ ਅਨੁਸਾਰ ਆਪਣਾ ਸਾਰਾ ਜੀਵਨ ਸਿਦਕ ਤੇ ਸੰਤੋਖ ਨਾਲ ਚਲਦਿਆਂ ਗੁਜ਼ਾਰਾਂ ਤੇ ਆਪਣੇ ਕੀਤੇ ਪ੍ਰਣ ਨੂੰ ਦ੍ਰਿੜ੍ਹਤਾ ਨਾਲ ਨਿਭਾਉਂਦਿਆਂ ਹੋਇਆਂ ਕਦੇ ਨਾ ਹਾਰਾਂ, ਕਦਾਚਿਤ ਨਾ ਹਾਰਾਂ ਤੇ ਇਹ ਮੇਰੀ ਆਖ਼ਰੀ ਤੇ ਤੀਸਰੀ ਮੰਗ ਵੀ ਸਵੀਕਾਰ ਕਰੋ ਤੇ ਭਵਿਖ ਵਿਚ ਮੈਥੋਂ ਕਦੀ ਵੀ ਤੇ ਕੋਈ ਵੀ ਯੋਗ ਜਾਂ ਅਯੋਗ ਮੰਗ ਨਾ ਮਨਵਾਉਣ ਦਾ ਮਹਾਰਾਜ ਦੀ ਹਜ਼ੂਰੀ

ਵਿਚ ਇਕਰਾਰ ਵੀ ਕਰੋ ਤੇ ਆਪਣੇ ਇਸ ਨਾਲਾਇਕ ਅਵਗਿਆਕਾਰ ਪੁੱਤਰ ਦਾ ਵੀ ਉਦਾਰ ਕਰੋ। ਪਿਆਰੇ ਪਿਤਾ ਜੀਓ।

ਨਵਨੀਤ ਸਿੰਘ ਦੀਆਂ ਤਿੰਨੇ ਭਾਵਪੂਰਤ ਮੰਗਾਂ ਤੇ ਉੱਤਮ ਗੁਰਮਤਿ ਵਿਚਾਰਾਂ ਸੁਣ ਕੇ ਲੜਕੀ ਦੇ ਮਾਪੇ ਤੇ ਰਿਸ਼ਤੇਦਾਰ ਹੈਰਾਨ ਰਹਿ ਗਏ ਤੇ ਉਹਨਾਂ ਦੇ ਮਨਾਂ ਵਿਚ ਚੜ੍ਹੇ ਸੰਸਿਆਂ ਦੇ ਸਭੇ ਬੁਖ਼ਾਰ ਵੀ ਲਹਿ ਗਏ। ਖ਼ੁਸ਼ੀਆਂ ਨਾਲ ਭਰਪੂਰ ਹੋ ਕੇ ਗਜ ਵਜ ਕੇ ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜਾਏ ਗਏ ਤੇ ਕੂੜਿਆਂ ਨਸ਼ਿਆਂ ਦੀ ਬਜਾਇ ਸੱਚੇ ਤੇ ਸਦੀਵੀ ਗੁਰਮਤਿ ਦੇ ਨਸ਼ੇ ਵਿਚ ਨਸ਼ਿਆਏ ਗਏ।

ਸ਼ਾਮ ਨੂੰ ਖ਼ੁਸ਼ੀ ਨਾਲ ਖੀਵੇ ਹੋਏ ਬਰਾਤੀਆਂ ਨੇ ਲਾੜੇ ਸਹਿਤ ਵਾਜਿਆਂ, ਗਾਜਿਆਂ ਨਾਲ ਪਰਵਾਰ ਦੀ ਦੌਲਤ, ਘਰ ਦੀ ਰੌਣਕ ਬਹੂ ਰਾਣੀ ਨਾਲ ਘਰ ਦੇ ਦਵਾਰ ਨੂੰ ਭਾਗ ਲਾਏ। ਮਮਤਾ ਦਾ ਰੂਪ ਧਾਰਨ ਕਰੀ ਸੱਸੂ ਸਾਹਿਬਾ ਨੇ ਨੂੰਹ ਰਾਣੀ ਨੂੰ ਸੀਨੇ ਨਾਲ ਘੁੱਟ–ਘੁੱਟ ਕੇ ਇਤਨਾ ਪਿਆਰ ਡੋਲ੍ਹਿਆ, ਇਤਨਾ ਪਿਆਰ ਡੋਲ੍ਹਿਆ ਕਿ ਨੂੰਹ ਰਾਣੀ ਉਸ ਪਿਆਰ ਦੇ ਸਾਗਰ ਵਿਚ ਗਲ ਗਲ ਤਕ ਡੁੱਬ ਗਈ ਤੇ ਖ਼ੁਸ਼ੀ ਖ਼ੁਸ਼ੀ ਡੁਬਕੀਆਂ ਖਾਂਦੀ ਉਤਰਦੀ ਰਹੀ ਤੇ ਤਾਰੀਆਂ ਲਾਂਦੀ ਰਹੀ।

ਅਨਾਦਰ ਦੇ ਸਾਗਰ ਵਿਚ ਡੁਬਕੀਆਂ ਖਾਣ ਵਾਲੀਆਂ ਅਭਾਗੀਆਂ ਨੂੰਹ ਰਾਣੀਆਂ ਹਮੇਸ਼ਾ–ਹਮੇਸ਼ਾ ਲਈ ਡੁਬ ਜਾਂਦੀਆਂ ਹਨ, ਕਦੀ ਵੀ ਨਹੀਂ ਉੱਭਰਦੀਆਂ, ਪਰ ਪਿਆਰ ਦੇ ਸਾਗਰ ਵਿਚ ਡੁਬਕੀਆਂ ਲਾਉਣ ਵਾਲੀਆਂ ਸੁਭਾਗੀਆਂ ਨੂੰਹ ਰਾਣੀਆਂ ਡੁਬਕੀਆਂ ਲਾਉਂਦੀਆਂ, ਉਭਰਦੀਆਂ ਹੋਈਆਂ ਖ਼ੁਦ ਤਰਦੀਆਂ ਤੇ ਪਰਵਾਰ ਦੀਆਂ ਕੁੱਲਾਂ ਨੂੰ ਵੀ ਤਾਰ ਦੇਂਦੀਆਂ ਹਨ।

ਜਿਥੇ ਨੂੰਹ ਰਾਣੀ ਦੇ ਸਨਮਾਨ ਤੇ ਸੁੱਖ ਨਾਲੋਂ ਦੌਲਤ ਦੀ ਭੁੱਖ ਵਧੇਰੀ ਹੈ ਉਥੇ ਹੀ ਨਰਕ ਦੇ ਦੁਖਾਂ ਤੇ ਕਲੇਸ਼ਾਂ ਦੀ ਢੇਰੀ ਹੈ ਤੇ ਜਿਥੇ ਨੂੰਹ ਰਾਣੀ ਦੇ ਗੁਣਾਂ, ਨੇਕ ਵਿਚਾਰਾਂ ਤੇ ਸੁਚੱਜੇ ਵਿਵਹਾਰਾਂ ਨੂੰ ਹੀ ਦੌਲਤ ਮੰਨ ਕੇ ਸਤਿਕਾਰਿਆ ਜਾਂਦਾ ਹੈ, ਉਥੇ ਹੀ ਗ੍ਰਹਿਸਤੀ ਦੇ ਸਵਰਗ ਦਾ ਮਹਿਲ ਉਸਾਰਿਆ ਜਾਂਦਾ ਹੈ।



# 13

# ਕਾਹੇ ਮਨ ਤੂੰ ਡੋਲਤਾ

ਲੁਧਿਆਣਾ-ਪੰਜਾਬ
1976

ਇਸ ਬਹੁ--ਰੰਗੀ ਦੁਨੀਆਂ ਦੇ ਰੰਗ ਵਿਚ ਰੱਤਾ ਤੇ ਮੱਤਾ ਇਨਸਾਨ ਆਪਣੇ ਸੁੱਖ ਆਰਾਮ ਵਿਚ ਗਰਸੱਤ ਤੇ ਆਪੇ ਵਿਚ ਮਸਤ, ਸਮਾਜਕ ਰੀਤਾਂ ਵਲੋਂ ਬੇਪਰਵਾਹ ਤੇ ਧਾਰਮਿਕ ਰਹਿਤਾਂ ਵਲੋਂ ਲਾਪਰਵਾਹ, ਨੇਕੀਆਂ ਤੇ ਚੰਗਿਆਈਆਂ ਨੂੰ ਦੂਰੋਂ ਹੀ ਸਲਾਮ, ਮਨ ਦਾ ਮੁਰੀਦ ਤੇ ਖ਼ਾਹਸ਼ਾਂ ਦਾ ਗ਼ੁਲਾਮ ਬਣ ਗਿਆ ਹੈ। ਮਨ ਭਾਉਂਦਾ ਖਾਣਾ, ਪੀਣਾ ਤੇ ਮਨਮਰਜ਼ੀ ਨਾਲ ਜੀਊਣਾ ਪਸੰਦ ਕਰਦਾ ਹੈ। ਦੁਨਿਆਵੀ ਸੁੱਖਾਂ ਵਿਚ ਗਲ ਗਲ ਤਕ ਗਰੱਸਿਆ ਪਰਾਣੀ ਅਕਸਰ ਭੁੱਲ ਹੀ ਜਾਂਦਾ ਹੈ ਕਿ ਇਹ ਸੁੱਖ ਕੋਈ ਚਿਰ ਸਥਾਈ ਵਸਤੂ ਨਹੀਂ, ਬਲਕਿ ਇਹ ਤਾਂ ਢਲਦੀ ਸ਼ਾਮ ਦਾ ਛਿੰਨ ਮਾਤਰ ਪਰਛਾਵਾਂ ਹੈ ਤੇ ਜਿਹੜਾ ਕਿਸੇ ਪਲ ਵੀ ਰਾਤਰੀ ਦੀ ਬੱਦਲੀ ਉਹਲੇ ਲੁਕ ਸਕਦਾ ਹੈ ਤੇ ਇਸ ਦੇ ਜੀਵਨ 'ਤੇ ਹਨੇਰੇ ਦਾ ਸਾਇਆ ਕਿਸੇ ਪਲ ਵੀ ਢੁੱਕ ਸਕਦਾ ਹੈ।

ਸੁੱਖੀਂ ਸਾਂਦੀਂ ਹੱਸਦਿਆਂ ਹਸਾਂਦਿਆਂ, ਦਿਨ ਬਿਤਾਂਦਿਆਂ ਤੇ ਜੀਵਨ ਮਾਰਗ 'ਤੇ ਦੌੜਾਂ ਲਾਉਂਦਿਆਂ ਇਕ ਦਿਨ ਅਚਾਨਕ ਮੇਰੇ ਪੇਟ ਦੇ ਸੱਜੇ ਪਾਸੇ ਪੀੜਾਂ ਉੱਠ ਖਲੋਤੀਆਂ। ਪੇਟ ਨੂੰ ਘੁੱਟ ਕੇ, ਮਾਮੂਲੀ ਦੋ ਚਾਰ ਦਰਦਾਂ ਦੀਆਂ ਗੋਲੀਆਂ ਅੰਦਰ ਸੁੱਟ ਕੇ ਵੀ ਜਦ ਪੀੜਾਂ ਘਟਣ ਦੀ ਬਜਾਏ ਵੱਧਦੀਆਂ-ਵੱਧਦੀਆਂ ਇਸ ਕਦਰ ਵੱਧ ਗਈਆਂ ਤੇ ਆਖ਼ਰਕਾਰ ਮੇਰੀ ਸਹਿਣ ਸ਼ਕਤੀ ਤੇ ਵੀ ਹਾਵੀ ਹੋ ਗਈਆਂ, ਤਾਂ ਅਸਹਿ ਪੀੜਾਂ ਨਾਲ ਮੇਰੇ ਤਨ ਤੇ ਮਨ ਦੋਵੇਂ ਬਿਲਬਿਲਾਉਣ ਲਗ ਪਏ ਤੇ ਧੀਰਜ ਤੇ ਠਰ੍ਹੰਮੇ ਦੇ ਥੰਮ੍ਹ ਵੀ ਲੜਖੜਾਉਣ ਲੱਗ ਪਏ।

ਭਿਆਨਕ ਪੀੜਾਂ ਨਾਲ ਘੁਲਦਾ ਹੋਇਆ ਮੈਂ ਆਪਣੀ ਪਤਨੀ ਦਾ ਸਹਾਰਾ ਲੈ ਕੇ ਡਿਗਦਾ, ਢਹਿੰਦਾ, ਉਠਦਾ, ਬਹਿੰਦਾ ਨਾਲ ਦੇ ਚੌਥੇ ਘਰ ਰਹਿੰਦੇ ਡਾਕਟਰ ਦੇ ਪਾਸ ਪਹੁੰਚਿਆ। ਪੀੜਾਂ ਦੀ ਸ਼ਿੱਦਤ ਨਾਲ ਬੋਲ ਤਾਂ ਕਿਤੇ ਰਿਹਾ, ਸਾਹ ਤਕ ਵੀ ਨਹੀਂ ਨਿਕਲਦਾ ਸੀ। ਮੱਥੇ 'ਤੇ ਕੱਚੀਆਂ ਤਰੇਲੀਆਂ ਆ ਰਹੀਆਂ ਸਨ ਤੇ ਪਲ ਪਲ ਜੀਵਨ-ਸ਼ਕਤੀਆਂ ਜਾ ਰਹੀਆਂ ਸਨ।

ਡਾਕਟਰ ਨੇ ਝਟਪਟ ਮੇਰੀ ਪਤਨੀ ਪਾਸੋਂ ਦੋ ਚਾਰ ਸਵਾਲ ਪੁੱਛੇ ਤੇ ਮੈਨੂੰ ਸੋਫੇ 'ਤੇ ਲਿਟਾ ਕੇ ਚੈੱਕਅਪ ਕੀਤਾ ਤੇ ਫਿਰ ਆਪਣਾ ਨਿਰਣਾ ਸੁਣਾਇਆ ਕਿ ਮੈਨੂੰ appendicites (ਅਪੈਂਡਿਕਸ) ਦੀ ਬੀਮਾਰੀ ਹੈ। ਪੇਟ ਦੀ ਆਂਦਰ ਫੁੱਲ ਗਈ ਹੈ ਤੇ ਬਹੁਤ ਹੱਦ ਤਕ ਖ਼ਤਰਨਾਕ ਸੂਰਤ ਅਖ਼ਤਿਆਰ ਕਰ ਗਈ ਹੈ। ਦਵਾਈਆਂ ਤੇ

ਟੀਕਿਆਂ ਨਾਲ ਹੁਣ ਕੁਝ ਨਹੀਂ ਬਣ ਸਕਦਾ। ਇਸ ਦਾ ਸਹੀ ਤੇ ਮੁਕੰਮਲ ਇਲਾਜ ਕੇਵਲ ਪੇਟ ਦਾ ਉਪਰੇਸ਼ਨ ਹੀ ਹੈ ਤੇ ਉਹ ਵੀ ਬਹੁਤ ਹੀ ਜਲਦੀ ਅੱਜ ਜਾਂ ਕਲ੍ਹ ਹੀ ਹੋਣਾ ਜ਼ਰੂਰੀ ਹੈ ਤੇ ਬਿਨਾਂ ਮੇਰੀ ਰਜ਼ਾਮੰਦੀ ਦੇ ਮੈਨੂੰ ਗੁਆਂਢੀ ਡਾਕਟਰ ਨੇ ਟੈਗੋਰ ਹਸਪਤਾਲ ਵਿਚ ਉਪਰੇਸ਼ਨ ਵਾਸਤੇ ਦਾਖ਼ਲ ਕਰਾ ਦਿੱਤਾ ਤੇ ਜ਼ਰੂਰੀ ਟੈਸਟ ਕਰਵਾ ਕੇ ਅਗਲੇ ਦਿਨ ਉਪਰੇਸ਼ਨ ਕਰਨ ਦਾ ਸਾਰਾ ਇੰਤਜ਼ਾਮ ਵੀ ਮੁਕੰਮਲ ਕਰਵਾ ਦਿੱਤਾ ਤੇ ਗੁਆਂਢ—ਪੁਣੇ ਦਾ ਫ਼ਰਜ਼ ਨਿਭਾ ਦਿੱਤਾ।

ਬੜੀ ਮੁੱਦਤ ਤੋਂ ਮੈਂ ਇੰਗਲਿਸ਼ ਦੇ ਤਿੰਨਾਂ ਲਫ਼ਜ਼ਾਂ ਤੋਂ ਘਬਰਾਉਂਦਾ ਆਇਆ ਤੇ ਵਾਹ ਲਗਦੇ ਇਹਨਾਂ ਤਿੰਨਾਂ ਤੋਂ ਹੀ ਬਚਦਾ ਬਚਾਉਂਦਾ ਆਇਆ ਹਾਂ। ਤੇ ਇਹ ਤਿੰਨ ਹਨ—Injection, Reaction and Operation (ਇੰਜੈਕਸ਼ਨ, ਰੀਐਕਸ਼ਨ ਤੇ ਉਪਰੇਸ਼ਨ)। ਫੇਰ ਚਿਰ ਹੋਇਆ ਮੈਨੂੰ ਨਵੀਂ—ਨਵੀਂ ਡਾਕਟਰੀ ਕਰਕੇ ਆਏ ਡਾਕਟਰ ਨੇ ਇੰਜੈਕਸ਼ਨ ਦਿੱਤਾ। ਮੇਰੀ ਬਦਨਸੀਬੀ ਕਹਿ ਲਵੋ ਜਾਂ ਫਿਰ ਡਾਕਟਰ ਦੀ ਅਣਗਹਿਲੀ, ਉਸਦਾ ਐਸਾ ਖ਼ਤਰਨਾਕ ਰੀਐਕਸ਼ਨ ਹੋਇਆ ਕਿ ਇੰਜੈਕਸ਼ਨ ਵਾਲੇ ਚੂਲੇ 'ਤੇ ਗਿਲਟ ਪੈ ਜਾਣ ਕਾਰਨ ਮੈਨੂੰ ਮਜਬੂਰਨ ਉਸਦਾ ਉਪਰੇ ਸ਼ਨ ਕਰਾਉਣਾ ਪਿਆ ਤੇ ਤਿੰਨਾਂ ਮਹੀਨਿਆਂ ਦੀ ਖੱਜਲ ਖ਼ੁਆਰੀ ਬਾਅਦ ਕਿਤੇਂ ਜਾ ਕੇ ਮੈਨੂੰ ਸੁੱਖ ਦਾ ਸਾਹ ਆਇਆ।

ਤੇ ਹੁਣ ਫੇਰ ਡਾਕਟਰ ਨੇ ਮੈਨੂੰ ਉਪਰੇਸ਼ਨ ਕਰਾਉਣ ਦਾ ਆਪਣਾ ਅਟੱਲ ਫ਼ੈਸਲਾ ਸੁਣਾਇਆ ਹੈ ਤੇ ਟੈਗੋਰ ਹਸਪਤਾਲ ਵਾਲੇ ਵੱਡੇ ਸਰਜਨ ਨੇ ਵੀ ਪ੍ਰੋੜ੍ਹਤਾ ਵਿਚ ਸਿਰ ਹਿਲਾਇਆ ਹੈ ਤੇ ਮੇਰੀਆਂ ਪੀੜਾਂ ਘਟਾਉਣ ਵਾਸਤੇ ਇਕ ਇੰਜੈਕਸ਼ਨ ਵੀ ਲਾਇਆ ਹੈ।

ਉਪਰੇਸ਼ਨ ਦਾ ਨਾਮ ਸੁਣਦਿਆਂ ਹੀ ਮੇਰੀ ਤਾਂ ਅੱਧੀ ਜਾਨ ਹੀ ਸੁੱਕ ਗਈ ਪਰ ਇੰਜੈਕਸ਼ਨ ਲੱਗਣ ਕਰਕੇ ਮੇਰੀ ਪੀੜਾ ਵੀ ਵਧਣੋਂ ਰੁਕ ਗਈ ਤੇ ਫਿਰ ਰਾਤ ਦੀ ਬਰਾਤ ਵੀ ਟੈਗੋਰ ਹਸਪਤਾਲ ਦੇ ਆਂਗਨ ਵਿਚ ਢੁਕ ਗਈ।

ਤੇ ਫਿਰ ਮੇਰੇ ਤੇ ਉਪਰੇਸ਼ਨ ਦੇ ਦਰਮਿਆਨ ਸਦੀਆਂ ਜਿਹੀ ਲੰਮੀ, ਕਾਲੀ ਰਾਤ, ਫਿਕਰਾਂ ਤੇ ਸੰਸਿਆਂ ਦੀ ਰਾਤ, ਸੋਚਾਂ ਤੇ ਚਿੰਤਾਵਾਂ ਦੀ ਰਾਤ ਆਈ। ਚਿੰਤਾਵਾਂ ਦੇ ਸਾਗਰ ਵਿਚ ਮੈਂ ਗੋਤੇ ਖਾਂਦਾ, ਕਦੀ ਡੁੱਬਦਾ, ਕਦੀ ਤਰਦਾ, ਕਦੀ ਜੀਉਂਦਾ, ਕਦੀ ਮਰਦਾ, ਕੱਲ ਸਵੇਰੇ ਉਪਰੇਸ਼ਨ ਤੋਂ ਪਹਿਲਾਂ ਆਉਣ ਵਾਲੀਆਂ ਭੀੜਾਂ ਤੇ ਬਾਅਦ ਦੀਆਂ ਬੇਰਹਿਮ ਪੀੜਾਂ ਬਾਰੇ ਸੋਚ—ਸੋਚ ਕਲਪ ਰਿਹਾ ਸਾਂ। ਉਹ ਕਹਿਰਾਂ ਦੀ ਰਾਤ ਮੁਕਦੀ ਹੀ ਨਹੀਂ ਸੀ ਤੇ ਜੇ ਕਿਧਰੇ ਭੁੱਲ ਕੇ ਜ਼ਰਾ ਜਿੰਨੀ ਛਪਕੀ ਆ ਵੀ ਜਾਂਦੀ ਤਾਂ ਤਿੱਖੀਆਂ ਲਿਸ਼ਕਦੀਆਂ ਛੁਰੀਆਂ ਤੇ ਕੈਂਚੀਆਂ ਫੜੇ ਡਾਕਟਰਾਂ ਤੇ ਨਰਸਾਂ ਦੀ ਲਹੂ ਪੀਣੀ ਝਲਕ ਦਿਖਲਾ ਜਾਂਦੀ ਸੀ।

ਇਹਨਾਂ ਢਹਿੰਦੀਆਂ ਕਲਾਂ ਤੇ ਜਾਨ ਲੇਵਾ ਪਲਾਂ ਵਿਚ ਕੋਈ ਢਾਰਸ ,

ਕੋਈ ਠਾਹਰ ਲੱਭਦਿਆਂ, ਭਾਲਦਿਆਂ, ਕੁੱਝ ਸੁੱਤਿਆਂ, ਕੁਝ ਜਾਗਦਿਆਂ ਨੀਮ ਬੇ-ਹੋਸ਼ੀ ਦੀ ਹਾਲਤ ਵਿਚ ਮੈਂ ਇੰਜ ਮਹਿਸੂਸ ਕੀਤਾ ਜਿਵੇਂ ਕਿ ਮੇਰੇ ਜੀਵਨ-ਘੜੀ ਦੀਆਂ ਸੂਈਆਂ ਤਕਰੀਬਨ ਤਿੰਨ ਕੁ ਸੌ ਸਾਲ ਪਿੱਛੇ ਭਉਂ ਗਈਆਂ ਹਨ ਤੇ ਮੈਂ ਆਨੰਦਪੁਰੀ ਦੇ ਵਾਲੀ ਦਸਮੇਸ਼ ਪਿਤਾ ਜੀ ਤੇ ਉਹਨਾਂ ਦੇ ਸਾਜੇ ਖਾਲਸੇ ਦੇ ਦਰਸ਼ਨ ਕਰ ਰਹਿਆ ਹਾਂ ਜਿਹੜੇ ਆਨੰਦਪੁਰ ਕਿਲ੍ਹੇ ਵਿਚ ਕਈਆਂ ਮਹੀਨਿਆਂ ਦੇ ਘਿਰੇ ਹੋਏ ਦੁੱਖਾਂ ਤੇ ਭੁੱਖਾਂ ਦੇ ਲਿਤਾੜੇ ਹੋਏ, ਬੇ ਸਰੋ ਸਾਮਾਨੀ ਦੀ ਹਾਲਤ ਵਿਚ ਕੁਝ ਗਿਣਤੀ ਦੇ ਸਿੰਘ ਸੂਰਮਿਆਂ ਸਹਿਤ ਕਿਲ੍ਹੇ ਤੋਂ ਬਾਹਰ ਆਏ। ਕਾਇਰ ਮੁਗ਼ਲਾਂ ਤੇ ਪਹਾੜੀ ਰਾਜਿਆਂ ਨੇ ਵਿਸ਼ਵਾਸਘਾਤ ਕਰਕੇ ਆਪਣੇ ਟਿੱਡੀ ਦਲ ਲਸ਼ਕਰਾਂ ਨਾਲ ਉਹਨਾਂ ਮੁੱਠੀ ਭਰ ਸਿੰਘਾਂ 'ਤੇ ਹਮਲਾ ਕਰ ਦਿੱਤਾ। ਸਿਰਲੱਥ ਬਹਾਦਰ ਸਿੰਘ, ਗੁਰੂ ਸਾਹਿਬ ਤੇ ਗੁਰੂ ਪਰਵਾਰ ਦੇ ਮੋਹਰੇ ਫੌਲਾਦੀ ਕੰਧ ਬਣ ਕੇ ਡਟ ਗਏ ਤੇ ਜਾਨਾਂ ਹੂਲ ਕੇ ਲੜਦੇ-ਲੜਦੇ, ਚੱਪੇ-ਚੱਪੇ 'ਤੇ ਅੜਦੇ-ਅੜਦੇ ਆਖ਼ਰ ਸਰਸਾ ਨਦੀ ਤੱਕ ਪੁੱਜ ਗਏ। ਅੱਗੋਂ ਸਰਸਾ ਨਦੀ ਵੀ ਕਹਿਰਵਾਨ ਵੈਰੀਆਂ ਤੋਂ ਵੱਧ ਕਹਿਰ ਵਿਚ ਭਰੀ ਵੈਰਨ ਸਾਬਤ ਹੋਈ, ਜਿਸ ਦੇ ਹੜ੍ਹ ਰਹੇ ਤੇ ਪਲ-ਪਲ ਚੜ੍ਹ ਰਹੇ ਪਾਣੀਆਂ ਦਾ ਕੋਈ ਥਾਹ ਨਹੀਂ ਪਾ ਸਕਦਾ ਸੀ ਤੇ ਜਿਸ ਨੂੰ ਤਰ ਕੇ ਪਾਰ ਲੰਘਣ ਦਾ ਕਾਰਨਾਮਾ ਕੋਈ ਜਿਗਰੇ ਵਾਲਾ ਸਿੰਘ ਹੀ ਦਿਖਲਾ ਸਕਦਾ ਸੀ। ਤਿੰਨਾਂ ਪਾਸਿਆਂ ਤੋਂ ਖ਼ੂਨ ਦੇ ਪਿਆਸੇ ਸ਼ਾਹੀ ਲਸ਼ਕਰਾਂ ਦੀ ਲਲਕਾਰ ਤੇ ਮੋਹਰਿਉਂ ਤੂਫ਼ਾਨੀ ਵੇਗ ਵਿਚ ਵਗਦੀ ਨਦੀ ਦੀ ਬਿਫਰੀ ਹੋਈ ਧਾਰ। ਬਿਜਲੀ ਵਾਂਗ ਲਿਸ਼ਕਦੀਆਂ ਤਲਵਾਰਾਂ ਦੇ ਵਾਰ, ਐਲੀ ਐਲੀ ਦੇ ਨਾਅਰਿਆਂ ਦੀ ਹੁੰਕਾਰ ਤੇ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਦੀ ਜੈ ਜੈਕਾਰ ਤੇ ਆਪੋ ਧਾਪੀ ਵਿਚ ਜਿੱਤ ਤੇ ਹਾਰ ਲਈ ਮਾਰੋ ਮਾਰ ਦੀ ਹਾਲ ਪੁਕਾਰ ਮੱਚੀ ਹੋਈ ਸੀ।

ਆਖ਼ਰ ਉਹ ਗੁਰੂ ਦੇ ਜਾਨ ਨਿਸਾਰ ਸੂਰਮੇ ਸਿੰਘ ਕੁਝ ਤਾਂ ਆਪਣੇ ਪਿਆਰੇ ਗੁਰੂ ਤੋਂ ਨਿਸਾਰ ਹੋ ਗਏ। ਕੁਝ ਸਰਸਾ ਨਦੀ ਦੀ ਭੇਟਾ ਚੜ੍ਹ ਗਏ ਤੇ ਕੁਝ ਗੁਰੂ ਸਾਹਿਬ ਤੇ ਗੁਰੂ ਦੇ ਦੋ ਵੱਡੇ ਲਾਲਾਂ ਸਹਿਤ ਡੁਬਦੇ ਤਰਦੇ ਸਰਸਾ ਤੋਂ ਪਾਰ ਹੋ ਗਏ। ਗੁਰੂ ਸਾਹਿਬ ਕਿਸੇ ਪਾਸੇ, ਗੁਰੂ ਕੇ ਮਹਿਲ ਕਿਸੇ ਪਾਸੇ, ਦਾਦੀ ਜੀ ਤੇ ਦੋ ਪੋਤਰੇ ਕਿਸੇ ਪਾਸੇ। ਉਸ ਭਿਆਨਕ ਘਲੂਘਾਰੇ ਨੇ ਸਿੰਘਾਂ ਦੀ ਜੱਥੇਬੰਦੀ ਨੂੰ ਖੇਰੂੰ-ਖੇਰੂੰ ਕਰਕੇ ਰੱਖ ਦਿੱਤਾ।

ਇਹਨਾਂ ਭਾਜੜਾਂ ਵਿਚ ਵਿੱਛੜੇ ਹੋਏ ਬਿਰਧ ਦਾਦੀ ਜੀ ਤੇ ਦੋ ਮਾਸੂਮ ਛੋਟੇ ਛੋਟੇ ਗੁਰੂ ਦੇ ਲਾਲ ਗੰਗੂ ਰਸੋਈਏ ਦੇ ਨਾਲ ਲੁਕਦੇ ਛੁਪਦੇ ਕਿਸੇ ਅਨਜਾਣੀ ਦਿਸ਼ਾ ਵਲ ਚਲ ਪਏ। ਰਾਤ ਦਾ ਪਤਾ ਨਹੀਂ, ਮਨਜ਼ਿਲ ਦਾ ਪਤਾ ਨਹੀਂ, ਪੂਜ ਮਾਤਾ ਪਿਤਾ ਦਾ ਪਤਾ ਨਹੀਂ, ਕਹਿਰਾਂ ਦੀ ਸਰਦ ਰਾਤ ਤੇ ਤਨ 'ਤੇ ਸਰਸਾ ਦੇ ਯੱਖ ਪਾਣੀ ਨਾਲ ਨੁੱਚੜਦੇ ਕਪੜੇ, ਸਾਰੇ ਦਿਨ ਦੇ ਭੁੱਖੇ ਪਿਆਸੇ ਬੱਚਿਆਂ ਨੇ ਦਾਦੀ ਜੀ ਪਾਸੋਂ ਨਾ ਤਾਂ ਕੁਝ ਖਾਣ ਨੂੰ ਮੰਗਿਆ ਤੇ ਨਾ ਹੀ ਕੁਝ ਪੀਣ ਵਾਸਤੇ ਮੰਗਿਆ। ਭਾਜੜਾਂ ਵਿਚ ਥੱਕੇ, ਟੁੱਟੇ, ਹਾਰੇ ਹੋਣ 'ਤੇ ਵੀ ਕਿਸੇ ਘੋੜੇ ਜਾਂ ਰੱਥ ਦਾ ਅਸਵਾਰਾ ਨਹੀਂ ਮੰਗਿਆ। ਚਾਰ ਚੁਫੇਰੇ ਹਰਲ-ਹਰਲ ਕਰਦੇ ਦੁਸ਼ਮਣ ਦਲਾਂ ਤੋਂ ਬਚਣ ਵਾਸਤੇ ਕਿਸੇ ਕੋਟ, ਗੜ੍ਹ ਜਾਂ ਕਿਲ੍ਹੇ ਦਾ ਦਵਾਰਾ ਨਹੀਂ ਮੰਗਿਆ। ਉਹਨਾਂ ਮਹਾਂਬਲੀ ਦਸਮੇਸ਼ ਦੇ ਪੁੱਤਰਾਂ ਨੇ ਜੇ ਮੰਗਿਆ ਤਾਂ ਕੇਵਲ ਅਕਾਲ ਪੁਰਖ ਦਾ ਸਹਾਰਾ ਹੀ ਮੰਗਿਆ।

ਤੇ ਆਖ਼ਰ ਪੁੱਜ ਗਏ ਉਹ ਸਮੇਂ ਦੇ ਸਤਾਏ ਹੋਏ ਦਾਦੀ ਜੀ ਤੇ ਦੋਵੇਂ ਪੋਤਰੇ ਲੋਭੀ ਕਪਟੀ ਤੇ ਨਿਮਕ ਹਰਾਮੀ ਗੰਗੂ ਦੇ ਨਰਕ ਦਵਾਰੇ 'ਤੇ ਅਤੇ ਅਗਲੀ ਸਵੇਰ ਨੂੰ ਉਸ ਨਰਕ ਦਵਾਰਿਉਂ ਲੁਟੇ-ਪੁਟੇ, ਘੁਟੇ-ਵਟੇ ਹੋਏ ਜ਼ੋਰੀਂ ਪਕੜ ਲਿਆਂਦੇ ਗਏ ਸਰਹੰਦ ਦੇ ਜ਼ੁਲਮੀ ਰਾਜ ਦਰਬਾਰੇ। ਤੇ ਕੈਦ ਕੀਤੇ ਗਏ ਠੰਢੇ ਬੁਰਜ ਦੇ ਖ਼ੂਨੀ ਚੁਬਾਰੇ, ਉਹ ਪੂਜ ਮਾਤਾ ਤੇ ਗੁਰੂ ਦੁਲਾਰੇ।

ਤੇ ਅਗਲੇ ਦਿਨ ਸੂਬੇ ਵਲੋਂ ਦੋਵੇਂ ਲਾਲ ਕਚਹਿਰੀ ਵਿਚ ਪਕੜ ਕੇ ਮੰਗਵਾਏ ਗਏ। ਡਰਾਏ ਤੇ ਧਮਕਾਏ ਗਏ। ਪਿਤਾ, ਭਰਾਵਾਂ ਤੇ ਸਿੰਘਾਂ ਸਹਾਇਕਾਂ ਦੇ ਕਤਲ ਦੇ ਝੂਠੇ ਕਿੱਸੇ ਵੀ ਸੁਣਾਏ ਗਏ। ਪਿਆਰ ਦੁਲਾਰ ਦੇ ਤੇ ਐਸ਼ ਬਹਾਰ ਦੇ ਦਿਲਾਸੇ ਦੇ ਕੇ ਵੀ ਭਰਮਾਏ ਗਏ ਤੇ ਆਖ਼ਰਕਾਰ ਦੀਨ ਅਸਲਾਮ ਕਬੂਲ ਕਰਕੇ ਜਾਨ ਬਖ਼ਸ਼ੀ ਕਰਵਾਉਣ ਤੇ ਇਨਕਾਰ ਦੀ ਸੂਰਤ ਵਿਚ ਜ਼ਿੰਦਾ ਨੀਹਾਂ ਵਿਚ ਚਿਣਾਉਣ ਦੇ ਫਤਵੇ ਵੀ ਸੁਣਾਏ ਗਏ ਤੇ ਮਾਤਾ ਜੀ ਨਾਲ ਸੋਚਣ ਵਿਚਾਰਣ ਲਈ ਵੀ ਕੁਝ ਘੰਟੇ ਅਤਾਅ ਫ਼ਰਮਾਏ ਗਏ।

ਜਦ ਦੋਵੇਂ ਲਾਲ ਠੰਢੇ ਬੁਰਜ ਵਿਚ ਮਾਤਾ ਜੀ ਪਾਸ ਵਾਪਸ ਆਏ ਤਾਂ ਮਾਤਾ ਜੀ ਨੇ ਬੜੇ ਸਨੇਹ ਨਾਲ ਗਲ ਲਾ ਕੇ ਬੱਚਿਆਂ ਨੂੰ ਪਿਆਰ ਦਿੱਤਾ ਤੇ ਕਚਹਿਰੀ ਵਿਚਲੀ ਹੋਈ ਘਿਰਣਿਤ ਕਾਰਵਾਈ ਸੁਣਕੇ ਤੇ ਸੂਬੇ ਦੇ ਨਾਪਾਕ ਇਰਾਦਿਆਂ ਤੇ ਜ਼ਾਲਮਾਨਾ ਹੁਕਮਾਂ 'ਤੇ ਸੋਚ ਵਿਚਾਰ ਕਰਕੇ ਦ੍ਰਿੜ੍ਹਤਾ ਨਾਲ ਹਰ ਹੁਕਮ ਠੁਕਰਾਉਣ ਦਾ ਫ਼ੈਸਲਾ ਸਵੀਕਾਰ ਕੀਤਾ ਤੇ ਸਾਰੀ ਰਾਤ ਉਸ ਮਹਾਨ ਮਾਤਾ ਨੇ ਲਾਲਾਂ ਨੂੰ ਗੁਰੂ ਸਾਹਿਬਾਨ ਤੇ ਸਿੰਘਾਂ ਦੀਆਂ ਬੀਰਤਾ ਭਰੀਆਂ ਸ਼ਹਾਦਤ ਦੀਆਂ ਅਮਰ ਗਾਥਾਵਾਂ ਸੁਣਾਈਆਂ ਤੇ ਸਿੱਖੀ ਸਿਦਕ ਨਿਭਾਉਣ ਤੇ ਧਰਮ ਬਦਲੇ ਮੌਤ ਨੂੰ ਗਲਵਕੜੀਆਂ ਪਾਉਣ ਦੀਆਂ ਪੱਕੀਆਂ ਪਕਾਈਆਂ।

ਉਸ ਠੰਢੀ ਯਖ ਰਾਤਰੀ ਤੇ ਠੰਢੇ ਕਹਿਰੀ ਬੁਰਜ ਵਿਚ ਦਾਦੀ ਜੀ ਤੇ ਦੋਵੇਂ ਪੋਤਰੇ ਬਿਨਾਂ ਲੇਫ ਤਲਾਈਆਂ ਤੋਂ ਕੇਵਲ ਵਾਹਿਗੁਰੂ ਦੇ ਭਰੋਸੇ ਤੇ ਨਾਮ ਦੀ ਨਿੱਘ ਨਾਲ ਕਹਿਰ ਦੀ ਸਰਦੀ ਨਾਲ ਲੜਦੇ ਤੇ ਘੁਲਦੇ ਰਹੇ ਤੇ ਮੁਗ਼ਲਾਂ ਦੇ ਭਰਿਸ਼ਟ ਹਿੰਦੂ ਮੁਲਾਜ਼ਮ ਦਾ ਭੇਜਿਆ ਅਪਵਿੱਤਰ ਭੋਜਨ ਉਹਨਾਂ ਪਵਿੱਤਰ ਆਤਮਾਵਾਂ ਨੇ ਖਾਣਾ ਸਵੀਕਾਰ ਨਾ ਕੀਤਾ।

ਅੰਮ੍ਰਿਤ ਵੇਲੇ ਉਠ ਕੇ ਮਾਤਾ ਜੀ ਨੇ ਠੰਢੇ ਜਲ ਨਾਲ ਲਾਲਾਂ ਦੇ ਮੁਖੜੇ ਧੋਤੇ, ਕੇਸ ਸਵਾਰੇ, ਸਿਰਾਂ 'ਤੇ ਸੋਹਣੇ ਦਸਤਾਰੇ ਸਜਾਏ, ਦਸਤਾਰਿਆਂ 'ਤੇ ਸਰਬ ਲੋਹ ਦੇ ਚੱਕਰ ਤੇ ਗਲਾਂ ਵਿਚ ਕਿਰਪਾਨਾਂ ਵਾਲੇ ਗਾਤਰੇ ਵੀ ਪਹਿਨਾਏ ਤੇ ਮੌਤ ਲਾੜੀ ਨੂੰ ਵਰਨ ਵਾਸਤੇ ਦੋਵੇਂ ਲਾੜਿਆਂ ਦੇ ਨੈਣ ਨਕਸ਼ ਲਿਸ਼ਕਾਏ। ਫਿਰ ਇਕ ਨੂੰ ਸੱਜੇ, ਦੂਸਰੇ ਨੂੰ ਖੱਬੇ ਬਿਠਲਾ ਕੇ ਪਵਿੱਤਰ ਗੁਰਬਾਣੀ ਦੇ ਪਾਠ ਸੁਣੇ ਤੇ ਸੁਣਾਏ। ਸਮਾਪਤੀ 'ਤੇ ਸੋਹਣੇ ਸਵਾਰੇ ਸ਼ਿੰਗਾਰੇ ਲਾੜਿਆਂ ਦੇ ਮੁਖੜੇ ਰੱਜ–ਰੱਜ ਕੇ ਨਿਹਾਰੇ ਤੇ ਚੁੰਮ–ਚੁੰਮ ਕੇ ਨਿਖਾਰੇ।

ਉਹ ਮਹਾਨ ਮਾਤਾ ਭਲੀ ਪਰਕਾਰ ਜਾਣਦੀ ਸੀ ਕਿ ਇਹ ਫੁੱਲਾਂ ਤੋਂ ਕੋਮਲ ਚੰਦ ਜਿਹੇ ਮੁਖੜੇ ਅੱਜ ਕਿਤੇ ਹਨੇਰਿਆਂ ਵਿਚ ਗੁਆਚ ਜਾਣਗੇ, ਕਿਸੇ ਅਦਿਖ ਸ਼ਕਤੀ ਵਿਚ ਸਮਾ ਜਾਣਗੇ ਤੇ ਫਿਰ ਲੱਖ ਯਤਨ ਕੀਤਿਆਂ ਵੀ ਆਪਣੀ ਸੁੰਦਰ ਨੁਹਾਰ ਨਹੀਂ ਦਿਖਾਣਗੇ। ਹਾਏ ਇਹ ਅਮੁੱਲੀਆਂ ਦੌਲਤਾਂ। ਮੇਰੇ ਪਿਆਰੇ ਨੂੰਹ ਪੁੱਤਰ ਦੀਆਂ ਅਮਾਨਤਾਂ ਅੱਜ ਮੈਥੋਂ ਖੁੱਸ ਜਾਣਗੀਆਂ। ਮੁਗ਼ਲ ਜ਼ਾਲਿਮ ਤੇ ਹਤਿਆਰਿਆਂ ਨੇ ਮੱਲੋ—ਜ਼ੋਰੀ ਖੋਹ ਕੇ ਲੈ ਜਾਣੀਆਂ ਹਨ। ਅੱਜ ਮੇਰਾ ਸੂਰਮਾ ਪੁੱਤਰ ਤੇ ਉਹਦੇ ਸੂਰਬੀਰ ਸਿੰਘ ਕਿਤੇ ਨੇੜੇ ਨਹੀਂ, ਬੜੀ ਦੂਰ ਹਨ ਤੇ ਆਪਣੇ ਗਲ ਪਈ ਧਰਮ ਹੇਤ ਲੜਾਈ ਲੜਣ ਲਈ ਮਜਬੂਰ ਹਨ। ਉਹ ਮੇਰੇ ਬਹਾਦਰ ਯੋਧੇ ਉਧਰ ਜ਼ਾਲਿਮਾਂ ਨਾਲ ਜੂਝ ਰਹੇ ਹੋਣਗੇ , ਇਧਰ ਅੱਜ ਇਹ ਮੇਰੇ ਲਾਲ ਸਰਹੰਦ ਦੇ ਜੱਲਾਦਾਂ ਹੱਥੋਂ ਸ਼ਹਾਦਤਾਂ ਦਾ ਜਾਮ ਪੀਣਗੇ। ਇਹ ਦੋਵੇਂ ਤਾਂ ਸ਼ਹਾਦਤਾਂ ਪਾ ਕੇ ਆਪਣੇ ਪੂਜ ਦਾਦਾ ਜੀ ਦੇ ਚਰਨੀਂ ਲੱਗ ਜਾਣਗੇ ਤੇ ਮੈਂ ਆਪਣਾ ਪਤੀ ਧਰਮ ਵੀ ਭੇਟਾ ਚੜ੍ਹਾਕੇ, ਸਾਰਾ ਪਰਵਾਰ ਤੇ ਹਜ਼ਾਰਾਂ ਸਿੰਘ ਸਰਦਾਰ ਸ਼ਹੀਦ ਕਰਵਾਕੇ ਤੇ ਦੋਵੇਂ ਜਿਗਰ ਦੇ ਟੁਕੜੇ ਨੀਹਾਂ ਵਿਚ ਜਿਊਂਦੇ ਚਿਣਵਾ ਕੇ ਕਿਵੇਂ ਜੀਊਂਦੀ ਰਹਿ ਸਕਾਂਗੀ ? ਨਹੀਂ ! ਨਹੀਂ ! ਮੈਂ ਇਹਨਾਂ ਰਾਜ ਦੁਲਾਰਿਆਂ ਤੇ ਮੌਤ ਦੇ ਲਾੜਿਆਂ ਦੇ ਪੈੜਾਂ 'ਤੇ ਚੱਲ ਕੇ ਸੱਚ—ਖੰਡ ਪੁੱਜ ਕੇ ਆਪਣੇ ਪੂਜ ਪਤੀ ਦੇ ਚਰਨਾਂ 'ਤੇ ਢਹਿ ਪਵਾਂਗੀ।

ਤੇ ਫਿਰ ਜਮਾਂ ਦਾ ਰੂਪ ਮੁਗ਼ਲ ਸਿਪਾਹੀ ਸੂਬੇ ਦਾ ਹੁਕਮ ਬਜਾਣ ਤੇ ਲਾਲਾਂ ਨੂੰ ਕਚਹਿਰੀ ਲੈ ਜਾਣ ਵਾਸਤੇ ਆਏ ਤੇ ਮਾਤਾ ਤੇ ਲਾਲਾਂ ਦੇ ਦੁਲਾਰ ਤੇ ਮਮਤਾ ਦੇ ਪਿਆਰ ਵਿਚ ਸਦੀਵੀ ਵਿਛੋੜਾ ਪਾ ਗਏ। ਮਾਤਾ ਜੀ ਨੇ ਲਾਲਾਂ ਦੇਮੁਖੜੇ ਚੁੰਮ—ਚੁੰਮ ਕੇ ਕੰਡ ਥਾਪੜ—ਥਾਪੜ ਕੇ ਲੱਖ—ਲੱਖ ਅਸੀਸਾਂ ਦੇ ਕੇ ਲਾਲਾਂ ਨੂੰ ਕਤਲਗਾਹ ਵਲ ਤੋਰ ਦਿੱਤਾ ਤੇ ਆਪਣਾ ਵੈਰਾਗੀ ਮਨ ਸਵਰਗੀ ਪਤੀ ਦੇ ਚਰਨਾਂ ਵਿਚ ਜੋੜ ਲਿਆ। ਜਦ ਤਕ ਪਿਆਰੇ ਲਾਲਾਂ ਦੀ ਕੰਡ ਦਿਸਦੀ ਰਹੀ, ਮਾਤਾ ਜੀ ਦੀ ਦੁਨੀਆਂ ਵਸਦੀ ਰਹੀ। ਅਲੋਪ ਹੋ ਜਾਣ 'ਤੇ ਉਹ ਠੰਢੇ ਬੁਰਜ ਵਿਚ ਆਣ ਕੇ ਬੱਚਿਆਂ ਦੇ ਜੀਵਨ ਦੀ ਸਲਾਮਤੀ ਲਈ ਨਹੀਂ ਬਲਕਿ ਉਹਨਾਂ ਦੇ ਸਿੱਖੀ ਸਿਦਕ ਦੀ ਸਲਾਮਤੀ ਲਈ ਅਰਦਾਸਾਂ ਕਰਦੀ ਰਹੀ ਤੇ ਮਨ ਦੀਆਂ ਪੀੜਾਂ ਭਾਣੇ ਵਿਚ ਰਹਿ ਕੇ ਜਰਦੀ ਰਹੀ।

ਦੋਵੇਂ ਲਾਲ ਕਚਹਿਰੀ ਵਿਚ ਪੁੱਜ ਗਏ ਤੇ ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜਾ ਕੇ ਤੇ ਹਿੱਕਾਂ ਤਾਣ ਕੇ ਡਟ ਕੇ ਖੜੇ ਹੋ ਗਏ। ਸਾਰੇ ਦਰਬਾਰੀ ਇਹਨਾਂ ਬਾਲਾਂ ਦੀ ਦੀਦਾ ਦਲੇਰੀ ਤੇ ਨਿਡਰਤਾ ਤੋਂ ਹੈਰਾਨ ਰਹਿ ਗਏ। ਖ਼ੂਨੀ ਤੇ ਜਰਵਾਣੇ ਮੁਗ਼ਲ ਸਿਪਾਹੀਆਂ ਨੇ ਉਹਨਾਂ ਦਵਾਲੇ ਘੇਰਾ ਪਾ ਲਿਆ। ਗੁੱਸੇ ਨਾਲ ਭਖੇ ਹੋਏ ਚੰਡਾਲ ਸੂਬੇ ਨੇ ਕੁਰੱਖ਼ਤ ਆਵਾਜ਼ ਵਿਚ ਪੁੱਛਿਆ ਕਿ ਤੁਸੀਂ ਆਪਣੀ ਮਾਤਾ ਜੀ ਨਾਲ ਕੀ ਫ਼ੈਸਲਾ ਕਰਕੇ ਆਏ ਹੋ ? ਸ਼ੇਰ ਦਿਲ ਲਾਲਾਂ ਨੇ ਸ਼ੇਰਾਂ ਵਾਂਗ ਗਰਜਕੇ ਜਵਾਬ ਦਿੱਤਾ ਕਿ ਅਸੀਂ ਤੇ ਸਾਡੇ ਮਾਤਾ ਜੀ ਕਲ੍ਹ ਵਾਲੇ ਫ਼ੈਸਲੇ 'ਤੇ ਹੀ ਕਾਇਮ ਹਾਂ। ਤੁਸੀਂ ਹੁਣ ਫ਼ਜ਼ੂਲ ਦੀ ਬਹਿਸ ਵਿਚ ਸਮਾਂ ਜ਼ਾਇਆ ਨਾ ਕਰੋ। ਅਸੀਂ ਆਖਰੀ ਦਮਾਂ ਤਕ ਬਹਾਦਰਾਂ ਵਾਂਗ ਆਪਣਾ ਸਿੱਖੀ ਸਿਦਕ ਨਿਭਾਵਾਂਗੇ ਤੇ ਹੱਸਦੇ—ਹੱਸਦੇ, ਖ਼ੁਸ਼ੀ—ਖ਼ੁਸ਼ੀ

ਮੌਤ ਲਾੜੀ ਨੂੰ ਵਰ ਕੇ ਪੂਜ ਦਾਦਾ ਜੀ ਵਾਂਗ ਵੀਰ ਗਤੀ ਦੀ ਪਦਵੀ ਪਾਵਾਂਗੇ।

ਗ਼ਜ਼ਬਨਾਕ ਹੋ ਕੇ ਸੂਬੇ ਨੇ ਕਾਜ਼ੀਆਂ ਤੋਂ ਫ਼ਤਵਾ ਸੁਣ ਕੇ ਉਹਨਾਂ ਨਿਰਦੋਸ਼ ਤੇ ਮਾਸੂਮ ਬੱਚਿਆਂ ਨੂੰ ਜ਼ਿੰਦਾ ਨੀਹਾਂ ਵਿਚ ਚਿਣ ਦੇਣ ਦਾ ਹੁਕਮ ਸੁਣਾ ਦਿੱਤਾ ਤੇ ਇਸ ਹੁਕਮ ਦੇ ਖ਼ਿਲਾਫ਼ ਇਕ ਸੱਚੇ ਮੋਮਨ ਦੇ ਹਾਅ ਦੇ ਨਾਹਰੇ ਨੂੰ ਵੀ ਠੁਕਰਾ ਦਿੱਤਾ ਤੇ ਆਪਣੇ ਕਾਲੇ, ਦਾਗੀ ਤੇ ਘਿਰਣਤ ਮਸਤਕ-'ਤੇ ਇਕ ਹੋਰ ਕਾਲਖ ਦਾ ਟਿੱਕਾ ਲਵਾ ਲਿਤਾ।

ਸਤ ਤੇ ਨੌਂ ਸਾਲਾਂ ਦੇ ਦਸਮੇਸ਼ ਫੁਲਵਾੜੀ ਦੇ ਅਧਖਿੜੇ ਸੂਹੇ ਗੁਲਾਬੀ ਫੁੱਲ, ਜਿਨ੍ਹਾਂ ਨੇ ਖਿੜ ਕੇ ਆਪਣੀ ਸੁਗੰਧੀ ਨਾਲ ਪੰਜਾਬ ਤੇ ਭਾਰਤ ਦਾ ਕੋਨਾ–ਕੋਨਾ ਮਹਿਕਾਉਣਾ ਸੀ, ਉਹ ਖਿੜਨ ਤੋਂ ਪਹਿਲਾਂ–ਪਹਿਲਾਂ ਹੀ ਜ਼ਾਲਿਮਾਂ ਦੇ ਬੇਰਹਿਮ ਤੇ ਕਠੋਰ ਹੱਥਾਂ ਵਿਚ ਮਸਲੇ ਗਏ। ਜਿਵੇਂ–ਜਿਵੇਂ ਨੀਹਾਂ ਦੀਆਂ ਕੰਧਾਂ ਉਸਰਦੀਆਂ ਗਈਆਂ ਤਿਵੇਂ–ਤਿਵੇਂ ਉਹਨਾਂ ਦੇ ਜੀਵਨ ਦੇ ਬੰਧਨ ਕਟਦੇ ਗਏ, ਪਰਾਣ ਘਟਦੇ ਗਏ ਤੇ ਆਖ਼ਰ ਤੱਕ ਉਹ ਮਹਾਂਬਲੀ ਗੁਰੂ ਗੋਬਿੰਦ ਸਿੰਘ ਦੇ ਸ਼ੇਰ ਦਿਲ ਸਪੁੱਤਰ, "ਸਿਰ ਦਈਏ ਧਰਮ ਨਾ ਛੋਡੀਏ" ਦਾ ਪਵਿੱਤਰ ਵਾਕ ਰਟਦੇ ਗਏ।

ਉਹ ਦੋਵੇਂ ਲਾਲ ਮੌਤ ਲਾੜੀ ਨੂੰ ਵਰ ਕੇ ਸ਼ਹੀਦਾਂ ਦਾ ਨਵਾਂ ਇਤਿਹਾਸ ਲਿਖ ਗਏ ਤੇ ਸਮੁੱਚੀ ਸਿਖ ਕੌਮ ਦੇ ਦਿਲਾਂ ਦੀ ਧੜਕਣ ਤੇ ਮਨਾਂ ਦੀ ਪਰੇਰਨਾ ਸਰੋਤ ਬਣ ਗਏ। ਜਦ ਤਕ ਸਿੱਖ ਕੌਮ ਦੁਨੀਆਂ ਵਿਚ ਕਾਇਮ ਹੈ, ਉਹਨਾਂ ਦੀ ਲਾਸਾਨੀ ਕੁਰਬਾਨੀ ਤੋਂ ਮੇਰੇ ਜਿਹੇ ਹਜ਼ਾਰਾਂ ਕਾਇਰ, ਕਮਜ਼ੋਰ ਤੇ ਨਿਰਬਲ ਸ਼ਖ਼ਸ, ਨਿਡਰਤਾ, ਸਾਹਸ, ਹਿੰਮਤ ਤੇ ਬਲ ਪ੍ਰਾਪਤ ਕਰਦੇ ਰਹਿਣਗੇ ਤੇ ਉਹਨਾਂ ਅਮਰ ਸ਼ਹੀਦਾਂ ਵਾਂਗ ਧਰਮ ਤੇ ਆਣ ਅਣਖ ਲਈ ਖ਼ੁਸ਼ੀ–ਖ਼ੁਸ਼ੀ ਜੀਉਂਦੇ ਤੇ ਹੱਸ–ਹੱਸ ਕੇ ਮਰਦੇ ਰਹਿਣਗੇ।

ਉਧਰ ਉਹ ਸੂਰਬੀਰ ਗੁਰੂ ਦੁਲਾਰੇ ਕੰਧਾਂ ਵਿਚ ਅਲੋਪ ਹੋ ਗਏ, ਇਧਰ ਮੈਨੂੰ ਮੇਰੇ ਘਰ ਦੇ ਤੇ ਡਾਕਟਰ ਉਪਰੇਸ਼ਨ ਲਈ ਵਕਤ ਸਿਰ ਤਿਆਰ ਨਾ ਹੋਣ ਕਾਰਨ ਮੇਰੇ 'ਤੇ ਕਰੋਪ ਹੋ ਗਏ। ਉਹਨਾਂ ਨੇ ਮੈਨੂੰ ਝੂਣ–ਝੂਣ ਕੇ ਜਗਾਇਆ ਤੇ ਉਪਰੇਸ਼ਨ ਵਾਸਤੇ ਤਿਆਰ ਹੋਣ ਦਾ ਹੁਕਮ ਸਾਦਰ ਫ਼ਰਮਾਇਆ। ਪਰ ਹੁਣ ਗੱਲ ਹੀ ਕੁਝ ਹੋਰ ਸੀ। ਜਾਗਣ 'ਤੇ ਵੀ ਲਾਲਾਂ ਦੀ ਸ਼ਹਾਦਤ ਦਾ ਕ੍ਰਿਸ਼ਮਾ ਮੇਰੇ ਅੰਦਰਲੇ ਸੁੱਤੇ ਆਤਮ ਬਲ ਨੂੰ ਵੀ ਜਗਾ ਗਿਆ, ਮਨ ਬਲਵਾਨ ਹੋ ਗਿਆ ਤੇ ਉਪਰੇਸ਼ਨ ਕਰਾਉਣਾ ਹੁਣ ਬਿਲਕੁਲ ਆਸਾਨ ਹੋ ਗਿਆ।

ਮੈਂ ਉਠਿਆ, ਬਾਥਰੂਮ ਗਿਆ, ਤਿਆਰ ਹੋਇਆ ਤੇ ਮੁਸਕ੍ਰਾਉਂਦਿਆਂ ਹੋਇਆਂ ਹਰ ਲੋੜੀਂਦਾ ਕੈਪਸੂਲ ਖਾਧਾ, ਹੱਸਦਿਆਂ ਹੋਇਆਂ ਹਰ ਇੰਜੈਕਸ਼ਨ ਲਵਾਇਆ ਤੇ ਹੱਸਦਿਆਂ, ਮੁਸਕਰਾਉਂਦਿਆਂ ਤੇ ਖ਼ੁਸ਼ੀਆਂ ਵਿਚ ਖਿੱਲੀ ਉਡਾਉਂਦਿਆਂ ਆਪਣਾ ਉਪਰੇਸ਼ਨ ਕਰਵਾਇਆ।

●

# 14

# ਗਏ ਮਸਕਤਿ ਘਾਲਿ

ਲੁਧਿਆਣਾ-ਪੰਜਾਬ
1983

ਪੰਜਾਬ ਰੋਡਵੇਜ਼ ਦੀ ਬੱਸ ਰਾਹੀਂ ਮੈਂ ਲੁਧਿਆਣੇ ਤੋਂ ਦਿੱਲੀ ਜਾ ਰਿਹਾ ਸਾਂ। ਮੋਹਰਲੀ ਸੀਟ 'ਤੇ ਬੈਠੀ ਪੈਂਤੀ ਕੁ ਸਾਲਾਂ ਦੀ ਚੰਗੀ ਸੂਝਵਾਨ ਪੜ੍ਹੀ ਲਿਖੀ ਇਕ ਗੁਰਸਿੱਖ ਬੀਬੀ ਬੈਠੀ ਗੁਟਕੇ ਵਿਚੋਂ ਗੁਰਬਾਣੀ ਦਾ ਪਾਠ ਕਰ ਰਹੀ ਸੀ। ਬੀਬੀ ਜੀ ਦੀ ਨਾਲ ਦੀ ਸੀਟ 'ਤੇ ਬੈਠੇ ਮੁਸਾਫ਼ਰਾਂ ਨੇ ਸਿਗਰਟ ਸੁਲਗਾਇਆ ਤੇ ਭਰਵਾਂ ਸੂਟਾ ਲਾ ਕੇ ਸਿਗਰਟ ਦੇ ਜ਼ਹਿਰੀਲੇ ਧੂੰਏਂ ਨਾਲ ਬੱਸ ਦਾ ਵਾਤਾਵਰਨ ਜ਼ਹਿਰੀਲਾ ਬਣਾ ਦਿੱਤਾ। ਕਈਆਂ ਹਿੰਦੂ ਸਿੱਖ ਵੀਰਾਂ ਨੇ ਥੋੜ੍ਹਾ ਬਹੁਤ ਇਤਰਾਜ਼ ਕੀਤਾ, ਪਰ ਬੀਬੀ ਜੀ ਨੂੰ ਇਸ ਦੁਰਗੰਧ ਭਰੇ ਧੂੰਏਂ ਨੇ ਡਾਹਡਾ ਹੀ ਨਾਰਾਜ਼ ਕੀਤਾ। ਉਹਨਾਂ ਗੁਟਕਾ ਠੱਪ ਕੇ ਰਖ ਦਿੱਤਾ ਤੇ ਸਿਗਰਟ ਪੀਣ ਵਾਲੇ ਵੀਰ ਨੂੰ ਨਰਮਾਈ ਨਾਲ ਸਿਰਗਟ ਨੋਸ਼ੀ ਵਲੋਂ ਵਰਜਿਆ ਤੇ ਬੜੇ ਹਿਤ ਪਿਆਰ ਨਾਲ ਉਸਨੂੰ ਸਮਝਾਇਆ ਕਿ ਸਿਗਰਟ ਦੀ ਬਦਬੋ ਨਾਲ ਉਸਦਾ ਸਿਰ ਚਕਰਾਉਣ ਤੇ ਜੀ ਮਤਲਾਉਣ ਲੱਗ ਪੈਂਦਾ ਹੈ, ਸੋ ਤੁਸੀਂ ਵੀਰ ਜੀਉ, ਮਿਹਬਰਾਨੀ ਕਰਕੇ ਸਿਗਰੇਟ ਬੁਝਾ ਦਿਉ ਤੇ ਮੇਰੇ 'ਤੇ ਕਰਮ ਫਰਮਾ ਦਿਉ।

ਪਰ ਉਸ ਸਿਰ ਫਿਰੇ ਹਠੀਲੇ ਮੁਸਾਫ਼ਿਰ ਨੇ ਇਤਰਾਜ਼ ਕਰਨ ਵਾਲਿਆਂ ਦੀ ਕੋਈ ਪਰਵਾਹ ਨਾ ਕੀਤੀ ਤੇ ਨਾਰਾਜ਼ ਹੋਣ ਵਾਲੀ ਬੀਬੀ ਜੀ ਦੀ ਵੀ ਖ਼ੂਬ ਲਾਹ ਪਾਹ ਕੀਤੀ ਤੇ ਉਹ ਫਿਰ ਮਿਥ ਮਿਥ ਕੇ ਸਿਗਰੇਟ ਦੇ ਸੂਟੇ ਲਾਉਣ ਲੱਗ ਪਿਆ ਤੇ ਫਤੂਰ ਮਚਾਉਣ ਲਗ ਪਿਆ।

ਇਸ ਕਾਰਨ ਬੱਸ ਦਾ ਮਾਹੌਲ ਹੀ ਵਿਗੜ ਗਿਆ। ਬਹੁਤੇ ਮਸਾਫ਼ਿਰ ਉਸ ਝਗੜਾਲੂ ਮੁਸਾਫ਼ਿਰ ਨੂੰ ਲਾਅਨਤ ਮੁਲਾਮਤ ਕਰਨ ਲੱਗ ਪਏ, ਪਰ ਬੀਬੀ ਜੀ ਦਾ ਹੋਏ ਅਪਮਾਣ ਕਾਰਨ ਖ਼ੂਨ ਖੌਲਣ ਲੱਗ ਪਿਆ, ਚੇਹਰਾ ਗੁੱਸੇ ਨਾਲ ਤਮਤਮਾ ਗਿਆ ਤੇ ਉਸ ਸ਼ੇਰ ਦੀ ਬੱਚੀ ਨੇ ਪੈਰਾਂ ਤੋਂ ਸੈਂਡਲ ਲਾਹ ਕੇ ਉਸ ਗੁਸਤਾਖ਼ ਤੇ ਬੇਬਾਕ ਅਪਰਾਧੀ ਦੀ ਖ਼ੂਬ ਮੁਰੰਮਤ ਕਰ ਦਿੱਤੀ ਤੇ ਉਸ ਹੈਂਕੜ ਬਾਜ਼ ਦੀ ਹੈਂਕੜੀ ਮਿੰਟਾਂ ਵਿਚ ਲਾਹ ਕੇ ਧਰ ਦਿੱਤੀ।

ਨਿਰਦੋਸ਼ ਬੀਬੀ ਜੀ ਦੀ ਹੋਈ ਨਿਰਾਦਰੀ ਤੋਂ ਨਾਰਾਜ਼ ਤੇ ਖਿਝੇ ਹੋਏ ਮੁਸਾਫ਼ਰ ਹੁਣ ਬੀਬੀ ਜੀ ਦੀ ਵੀਰਤਾ ਤੇ ਸਾਹਸ ਭਰੀ ਕਾਰਵਾਈ 'ਤੇ ਬੜੇ ਖ਼ੁਸ਼ ਹੋਏ ਤੇ ਵਾਹ ਵਾਹ ਪੁਕਾਰ ਉਠੇ।

ਬੀਬੀ ਜੀ ਨੇ ਆਪਣੇ ਅਪਮਾਨ ਦਾ ਬਦਲਾ ਤਾਂ ਲੈ ਲਿਆ ਤੇ ਉਸ ਮੂਰਖ ਤੇ ਜ਼ਿੱਦੀ ਮੁਸਾਫ਼ਿਰ ਨੇ ਵੀ ਆਪਣੇ ਜੁਰਮ ਬਦਲੇ ਹੋਏ ਅਪਮਾਨ ਨੂੰ ਢੀਠ-ਪੁਣੇ ਦੇ ਤਾਣ ਸਹਿ ਲਿਆ ਪਰ ਹੁਣ ਦੋਵਾਂ ਦਾ ਨਾਲ ਨਾਲ ਬਹਿਣਾ ਤੇ ਸਫ਼ਰ ਕਰਨਾ ਕਾਫ਼ੀ ਮੁਸ਼ਕਿਲ ਹੋ ਗਿਆ। ਮੇਰੇ ਨਾਲ ਬੈਠੇ ਇਕ ਨੇਕ ਸੱਜਣ ਨੇ ਉਠ ਕੇ ਬੀਬੀ ਜੀ ਨਾਲ ਆਪਣੀ ਸੀਟ ਬਦਲ ਲਈ ਤੇ ਇਸ ਤਰ੍ਹਾਂ ਇਹ ਅਕਾਰਣ ਪੇਸ਼ ਆਈ ਲੜਾਈ ਵੀ ਟਲ ਗਈ।

ਪਰ ਮੇਰੇ ਨਾਲ ਦੀ ਸੀਟ 'ਤੇ ਬੈਠੀ ਬੀਬੀ ਅਜੇ ਵੀ ਗੁੱਸੇ ਵਿਚ ਉੱਬਲ ਰਹੀ ਸੀ ਤੇ ਉਸ ਸ਼ੋਹਦੇ ਵਲ ਕਹਿਰ ਭਰੀਆਂ ਨਜ਼ਰਾਂ ਨਾਲ ਤੱਕ ਰਹੀ ਸੀ ਤੇ ਉਸ ਨੂੰ ਬਾਰ ਬਾਰ ਕੋਸ ਰਹੀ ਸੀ।

ਕੁਝ ਦੇਰ ਬਾਅਦ ਉਸਨੇ ਮੁੜ ਗੁਟਕਾ ਕੱਢ ਕੇ ਪਾਠ ਆਰੰਭ ਕਰ ਦਿੱਤਾ। ਪਾਠ ਦੀ ਸਮਾਪਤੀ 'ਤੇ ਬੜੀ ਸੰਜੀਦਗੀ ਨਾਲ ਉਸ ਮੈਨੂੰ ਪੁੱਛਿਆ,"ਅੰਕਲ, ਤੁਹਾਡੀ ਸਫ਼ੈਦ ਅਫ਼ਰੀਕਨਨੁਮਾ ਦਸਤਾਰ ਤੋਂ ਜਾਪਦਾ ਹੈ ਕਿ ਤੁਸੀਂ ਅਫ਼ਰੀਕਾ ਵਿਚ ਰਹੇ ਹੋ? ਜੇ ਰਹੇ ਹੋ ਤਾਂ ਕਿਥੇ ਤੇ ਕਿਤਨਾ ਸਮਾਂ ਰਹੇ ਹੋ?"

ਮੈਂ ਬੀਬੀ ਜੀ ਨੂੰ ਦਸਿਆ, "ਮੈਂ ਟੂਨਜ਼ਾਨੀਆ ਈਸਟ ਅਫ਼ਰੀਕਾ ਵਿਚ 1935 ਤੋਂ 1962 ਤੱਕ ਰਿਹਾ ਹਾਂ ਤੇ ਰੇਲਵੇ ਦੀ ਸਰਵਸ ਦੇ ਦੌਰਾਨ ਮੈਨੂੰ ਦਾਰਸਲਾਮ, ਮੋਰੋਗੋਰੋ, ਡਡੋਮਾ, ਟਬੋਰਾ, ਮਵਾਂਜ਼ਾ ਤੇ ਟਾਂਗਾ ਆਦਿ ਸ਼ਹਿਰਾਂ ਵਿਚ ਕਾਫ਼ੀ ਸਮਾਂ ਰਹਿਣ ਦਾ ਸਮਾਂ ਮਿਲਿਆ ਹੈ।"

"ਕੀ ਤੁਸੀਂ ਦਾਰਸਲਾਮ ਸ੍ਰੀ ਗੁਰੂ ਸਿੰਘ ਸਭਾ ਦੇ ਮੁਖ ਸੇਵਾਦਾਰ ਸ੍ਰ. ਹਰਨਾਮ ਸਿੰਘ ਜੀ ਬੈਂਕਰ ਹੋਰਾਂ ਨੂੰ ਵੀ ਜਾਣਦੇ ਹੋ?"

"ਹਾਂ, ਬੀਬੀ ਜੀ ਮੈਂ ਉਹਨਾਂ ਨੂੰ ਭਲੀ ਪਰਕਾਰ ਜਾਣਦਾ ਹਾਂ, ਉਹ ਸਭਾ ਦੇ ਗੁਰਦਵਾਰੇ ਦੇ ਕਦੇ ਮੁਖ ਸੇਵਾਦਾਰ, ਕਦੇ ਚੋਬਦਾਰ ਤੇ ਏਥੇ ਲੁਧਿਆਣੇ ਦੀ ਅਫ਼ਰੀਕਨ ਐਸੋਸੀਏਸ਼ਨ ਦੇ ਪਰਧਾਨ ਵੀ ਰਹੇ। ਬੜੇ ਆਦਰਸ਼ਕ ਜੀਵਨ ਵਾਲੇ ਨੇਕ ਤੇ ਭਲੇ, ਸੱਚੀਆਂ ਕਹਿਣ ਤੇ ਸੁਣਨ ਵਾਲੇ ਇਨਸਾਨ ਸਨ। ਅਜੇ ਥੋੜ੍ਹਾ ਸਮਾਂ ਹੀ ਬੀਤਿਆ ਉਹ ਗੁਰਪੁਰੀ ਸਿਧਾਰ ਗਏ ਹਨ। ਅਸੀਂ ਉਹਨਾਂ ਦੀ ਘਾਟ ਤੇ ਵਿਛੋੜੇ ਨੂੰ ਬਹੁਤ ਬੁਰੀ ਤਰ੍ਹਾਂ ਮਹਿਸੂਸ ਕਰਦੇ ਰਹਿੰਦੇ ਹਾਂ।"

"ਉਹਨਾਂ ਭਲੇ ਪੁਰਸ਼ਾਂ ਦਾ ਵਿਛੋੜਾ ਤਾਂ ਹਰ ਉਸ ਪਰਾਣੀ ਨੂੰ ਮਹਿਸੂਸ ਹੁੰਦਾ ਰਹੇਗਾ, ਜੇਹੜਾ ਵੀ ਉਹਨਾਂ ਦੇ ਸੰਪਰਕ ਵਿਚ ਆਇਆ। ਉਹਨਾਂ ਜਿਹੇ ਪਰਉਪਕਾਰੀ ਤੇ ਕੌਮ ਦੇ ਹਿਤਕਾਰੀ ਦੇਵਤਾ ਸਵਰੂਪ ਇਨਸਾਨ ਨੂੰ ਭੁੱਲ ਜਾਣਾ ਸੌਖਾ ਨਹੀਂ ਅੰਕਲ, ਬੜਾ ਹੀ ਔਖਾ ਹੈ?"

"ਤੁਸੀਂ ਉਹਨਾਂ ਨੂੰ ਕਿਵੇਂ ਜਾਣਦੇ ਹੋ ? ਬੀਬੀ ਜੀ ? ਕੀ ਤੁਸੀਂ ਵੀ ਕਦੇ ਟੂਨਜ਼ਾਨੀਆ ਈਸਟ ਅਫ਼ਰੀਕਾ ਵਿਚ ਰਹੇ ਹੋ?"

"ਅੰਕਲ, ਇਹ ਦੋ ਵਿਦਿਆਰਥਣਾਂ ਸੁਰਜੀਤ ਅਤੇ ਮਨਜੀਤ ਦੀ ਬੜੀ ਅਜੀਬ ਦਾਸਤਾਨ ਹੈ। ਸੁਰਜੀਤ ਦਾਰਾਸਲਾਮ ਸਰਕਾਰੀ ਸਕੂਲ ਵਿਚ ਪੜ੍ਹ ਰਹੀ ਸੀ ਤੇ ਸ੍ਰੀ ਗੁਰੂ ਸਿੰਘ ਸਭਾ ਦੇ ਸਾਜੇ ਲੜਕੀਆਂ ਦੇ ਹੋਸਟਲ ਵਿਚ ਚਾਰ ਸਾਲ ਰਹੀ ਤੇ ਉਸਨੇ ਗੁਰਦਵਾਰੇ ਦੀਆਂ ਧਾਰਮਿਕ ਕਲਾਸਾਂ ਵਿਚ ਵੀ ਸ਼ਾਮਿਲ ਹੋ ਕੇ ਗੁਰਮਤਿ ਦਾ ਗਿਆਨ ਵੀ ਪਰਾਪਤ ਕੀਤਾ। ਉਹਨਾਂ ਦਿਨਾਂ ਵਿਚ ਬੈਂਕਰ ਸਾਹਿਬ ਸਿੰਘ ਸਭਾ ਦੀ ਕੋਈ ਨਾ ਕੋਈ ਮਹੱਤਵਪੂਰਨ ਸੇਵਾ ਨਿਭਾਉਂਦੇ ਹੁੰਦੇ ਸਨ। ਉਹਨਾਂ ਦੇ ਧਾਰਮਿਕ ਵਿਚਾਰਾਂ ਵਾਲੇ ਸਾਥੀ ਸ. ਸਰਦਾਰਾ ਸਿੰਘ ਜੀ, ਬਾਬਾ ਗੁਰਚਰਨ ਸਿੰਘ ਜੀ, ਸ੍ਰ. ਜੋਗਿੰਦਰ ਸਿੰਘ ਜੀ, ਸ. ਸੰਤ ਸਿੰਘ ਜੀ, ਮਾਸਟਰ ਦੀਵਾਨ ਸਿੰਘ ਜੀ, ਮਿਸਤਰੀ ਵਰਿਆਮ ਸਿੰਘ ਜੀ, ਸ੍ਰ: ਪਰੇਮ ਸਿੰਘ ਜੀ ਤੇ ਸ: ਕਰਤਾਰ ਸਿੰਘ ਜੀ, ਗ੍ਰੰਥੀ ਰੱਖਾ ਸਿੰਘ ਜੀ ਤੇ ਗਿਆਨੀ ਅਮੋਲਕ ਸਿੰਘ ਜੀ ਤੇ ਸ: ਰਤਨ ਸਿੰਘ ਜੀ ਵਰਗੇ ਗੁਰਸਿੱਖ ਸਾਨੂੰ ਬੱਚੀਆਂ ਨੂੰ ਸਿੱਖ ਰਹਿਤਾਂ ਤੇ ਅਸੂਲਾਂ ਅਤੇ ਗੁਰਮਤਿ ਦੀਆਂ ਵਿਸ਼ੇਸ਼ਤਾਈਆਂ ਬਾਰੇ ਜਾਣੂ ਕਰਾਉਂਦੇ ਰਹਿੰਦੇ ਸਨ। ਭਾਈ ਸਾਹਿਬ ਭਾਈ ਇੰਦਰ ਸਿੰਘ ਜੀ ਸਾਨੂੰ ਗੁਰਬਾਣੀ ਦਾ ਕੀਰਤਨ ਵੀ ਸਿਖਾਇਆ ਕਰਦੇ ਤੇ ਗੁਰਬਾਣੀ ਦੇ ਪਾਠ ਦਾ ਸ਼ੁੱਧ ਉਚਾਰਨ ਕਰਨਾ ਤੇ ਅਰਥ ਬੋਧ ਵੀ ਸਮਝਾਇਆ ਕਰਦੇ ਸਨ।

"ਪਰ ਅੰਕਲ, ਗੁਰਮਤਿ ਤੇ ਸਿੱਖ ਇਤਿਹਾਸ, ਗੁਰਬਾਣੀ ਦੇ ਪਾਠ ਤੇ ਕੀਰਤਨ ਵਿਚ ਸੁਰਜੀਤ ਕੋਈ ਖਾਸ ਰੁਚੀ ਨਹੀਂ ਲੈਂਦੀ ਸੀ, ਐਵੇਂ ਬੱਧੀ ਰੁੱਧੀ ਹੀ ਧਾਰਮਿਕ ਕਲਾਸਾਂ ਵਿਚ ਬਹਿੰਦੀ ਸੀ ਤੇ ਵਾਹ ਲਗਦੀ ਗ਼ੈਰ ਹਾਜ਼ਰ ਹੀ ਰਹਿੰਦੀ ਸੀ।

"ਸਕੂਲ ਵਿਚ ਪੜ੍ਹਨ ਲਿਖਣ ਵਲੋਂ ਵੀ ਸੁਰਜੀਤ ਅਕਸਰ ਬੇਜ਼ਾਰ, ਖੇਲ ਤਮਾਸ਼ਿਆਂ, ਖ਼ੁਸ਼ੀਆਂ ਤੇ ਹਾਸਿਆਂ, ਭੜਕੀਲੀਆਂ ਚੁਸਤ ਪੋਸ਼ਾਕਾਂ ਤੇ ਚਟਪਟੀਆਂ ਸਵਾਦਿਸ਼ਟ ਖ਼ੁਰਾਕਾਂ ਖਾਣ ਵਿਚ ਤੇਜ਼ ਤਰਾਰ ਤੇ ਲਖਪਤੀ ਅਮੀਰ ਮਾਪਿਆਂ ਦੀ ਅਮੀਰੀ ਦਾ ਬੁਖ਼ਾਰ ਉਸਨੂੰ ਚੜ੍ਹਿਆ ਹੀ ਰਹਿੰਦਾ ਸੀ। ਆਪਣੇ ਕੀਮਤੀ ਸਮੇਂ ਤੇ ਮਾਪਿਆਂ ਦੇ ਰੁੜਦੇ ਧਨ ਦਾ ਖ਼ਿਆਲ ਨਹੀਂ ਸੀ। ਆਪਣੀਆਂ ਸਾਥਣਾਂ ਦੇ ਦੁੱਖ–ਸੁੱਖ, ਹਿਰਖ ਤੇ ਸੋਗ ਦੀ ਵੀ ਭਿਆਲ ਨਹੀਂ ਸੀ। ਸਕੂਲੇ ਪੜ੍ਹ ਲਿਖ ਕੇ ਗੁਰਮਤਿ ਦਾ ਅਭਿਆਸ ਕਰਕੇ, ਕਲਾਸ ਵਿਚ, ਸਮਾਜ ਵਿਚ ਤੇ ਸਿੱਖ ਜਗਤ ਵਿਚ ਸਨਮਾਨ ਪਾਉਣ ਦਾ ਵੀ ਕੋਈ ਸੁਆਲ ਨਹੀਂ ਸੀ, ਅੰਕਲ, ਐਵੇਂ ਮਾਪਿਆਂ ਦੀ ਜ਼ਿੱਦ ਪੂਰੀ ਕਰਨ ਖ਼ਾਤਰ ਉਹ ਪੜ੍ਹਾਈ ਦਾ ਨਾਟਕ ਜਿਹਾ ਕਰ ਰਹੀ ਸੀ ਤੇ ਕਿਤਾਬੀ ਪੜ੍ਹਾਈਆਂ, ਲਿਖਾਈਆਂ ਤੇ ਕੀਰਤਨ ਦੀਆਂ ਸਿਖਲਾਈਆਂ ਦਾ ਵਜ਼ਨੀ ਪੱਥਰ ਮਨ 'ਤੇ ਜਬਰਨ ਧਰ ਰਹੀ ਸੀ।

"ਹੋਸਟਲ ਵਾਲੇ ਉਸਦੇ ਕਮਰੇ ਵਿਚ ਰਹਿੰਦੀ ਉਸਦੀ ਸਾਥਣ ਤੇ ਕਲਾਸ ਦੀ ਜਮਾਤਣ ਮਨਜੀਤ ਕੌਰ ਵੀ ਉਸਦੀ ਸਿਰਦਰਦੀ ਦਾ ਕਾਰਨ ਬਣੀ ਹੋਈ ਸੀ। ਉਸਦੇ ਸੁਭਾਅ ਤੋਂ ਉਲਟ ਉਹ ਲੜਕੀ ਸਾਧਾਰਨ ਘਰਾਣੇ ਤੇ ਧਾਰਮਿਕ ਵਿਚਾਰਾਂ ਵਾਲੀ, ਸਾਫ਼ ਸੁਥਰੀ ਪਰ ਸਾਧਾਰਣ ਪੋਸ਼ਾਕ ਪਹਿਨਦੀ, ਖਾਣ ਪੀਣ ਵਿਚ ਸਵੱਛਤਾ ਤੇ ਸੰਜਮ ਵਰਤਦੀ, ਬੋਲਚਾਲ ਵਿਚ ਮਿੱਠਤ ਤੇ ਦੁੱਖ ਸੁੱਖ ਵਿਚ ਪੂਰੀ ਹਮਦਰਦਰੀ ਜ਼ਾਹਰ

ਕਰਦੀ, ਗੁਰਬਾਣੀ ਦਾ ਪਾਠ ਨੇਮ ਨਾਲ ਕਰਦੀ ਤੇ ਗੁਰਦਵਾਰੇ ਦੀਵਾਨ ਦੀ ਹਾਜ਼ਰੀ ਵੀ ਨੇਮ ਨਾਲ ਭਰਦੀ। ਸਕੂਲ ਦੀ ਪੜ੍ਹਾਈ ਤੇ ਗੁਰਬਾਣੀ ਸੰਗੀਤ ਦੀ ਸਿਖਲਾਈ ਵਲੋਂ ਵੀ ਮੂਲ ਨਾ ਡਰਦੀ ; ਸਗੋਂ ਸ਼ੌਕ ਨਾਲ ਇਸ ਗਿਆਨ ਦੇ ਸਾਗਰ ਵਿਚ ਡੁਬਕੀਆਂ ਲਾਉਂਦੀ ਤੇ ਤਰਦੀ, ਆਪਣੇ ਤੋਂ ਛੋਟਿਆਂ ਨੂੰ ਪਿਆਰ ਤੇ ਵੱਡਿਆਂ ਦਾ ਸਤਿਕਾਰ ਵੀ ਕਰਦੀ ਸੀ । ਪਤਾ ਨਹੀ ਕਿਉਂ ਸਾਰੀ ਕਲਾਸ ਦੀਆਂ ਵਿਦਿਆਰਥਣਾਂ, ਟੀਚਰਾਂ ਤੇ ਸਿੱਖ ਸੰਗਤਾਂ ਉਸ ਨੂੰ ਸਲਾਹੁੰਦੀਆਂ ਸਨ। ਪਰ ਸੁਰਜੀਤ ਨੂੰ ਉਸਦੀਆਂ ਇਹ ਵਡਿਆਈਆਂ ਤੇ ਸਿਫ਼ਤਾਂ ਮੂਲੋਂ ਹੀ ਨਹੀਂ ਭਾਉਂਦੀਆਂ ਸਨ । ਉਸਨੂੰ ਤਾਂ ਉਸ ਵਿਚਲੀਆਂ ਵਡਿਆਈਆਂ ਵੀ ਬੁਰਾਈਆਂ ਹੀ ਨਜ਼ਰ ਆਉਂਦੀਆਂ ਸਨ।

"ਤੇ ਮੇਰੇ ਅੰਕਲ, ਫਿਰ ਆਇਆ ਦਸਮੇਸ਼ ਪਿਤਾ ਜੀ ਦਾ ਪਵਿੱਤਰ ਆਗਮਨ ਪੁਰਬ। ਪਰਧਾਨ ਜੀ ਨੇ ਸਾਰੀਆਂ ਲੜਕੀਆਂ ਨੂੰ ਇਸ ਪੁਰਬ ਦੇ ਸੰਬੰਧ ਵਿਚ ਕੁਝ ਨਾ ਕੁਝ ਕਵਿਤਾ, ਲੇਖ, ਲੈਕਚਰ ਆਦਿ ਲਿਖਕੇ ਤਿਆਰੀ ਕਰਕੇ ਸਟੇਜ 'ਤੇ ਬੋਲਣ ਦਾ ਆਦੇਸ਼ ਦੇ ਦਿੱਤਾ। ਸਭਨਾਂ ਜਮਾਤਣਾਂ ਨੇ ਕਿਸੇ ਪੁਸਤਕ, ਰਸਾਲੇ ਵਿਚੋਂ ਕੁਝ ਨਾ ਕੁਝ ਲਿਖ ਕੇ ਯਾਦ ਕਰਕੇ ਗੁਪਤੋ ਗੁਪਤ ਮੁਕੰਮਲ ਤਿਆਰੀ ਕਰ ਲਈ, ਪਰ ਅੰਕਲ, ਸੁਰਜੀਤ ਨੇ ਨਾ ਤਾਂ ਪਹਿਲਾਂ ਕਦੀ ਕੁਝ ਲਿਖਿਆ ਤੇ ਬੋਲਿਆ ਤੇ ਨਾ ਹੀ ਇਸ ਵਾਰੀ ਕੋਈ ਲੇਖ ਆਦਿ ਲਿਖਿਆ, ਸਗੋਂ ਹੋਰਨਾਂ ਲਿਖਣ ਵਾਲੀਆਂ ਦਾ ਰੱਜ ਰੱਜ ਕੇ ਮੌਜੂ ਉਡਾਇਆ।

"ਗੁਰਪੁਰਬ ਵਾਲੇ ਦਿਨ ਸ਼ਾਮ ਨੂੰ 9—10 ਤੋਂ 10—30 ਤੱਕ ਦਾ ਸਮਾਂ ਸਭ ਲੜਕੀਆਂ ਨੂੰ ਆਪੋ ਆਪਣੀਆਂ ਰਚਨਾਵਾਂ ਸੁਣਾਉਣ ਦਾ ਨਿਯਤ ਹੋ ਗਿਆ।

"ਮਿਥੇ ਪ੍ਰੋਗਰਾਮ ਅਨੁਸਾਰ ਸ਼ਾਮ ਨੂੰ ਸਾਰੀਆਂ ਲੜਕੀਆਂ ਗੁਰਦਵਾਰੇ ਗੁਰੂ ਬਾਬੇ ਦੀਆਂ ਹਾਜ਼ਰੀਆਂ ਭਰਨ ਤੁਰ ਪਈਆਂ, ਪਰ ਮਨਜੀਤ ਇਹਨਾਂ ਵਿਚ ਨਹੀਂ ਦਿਸ ਰਹੀ ਸੀ। ਕਿਥੇ ਗਈ ਮਨਜੀਤ ? ਕਿਉਂ ਗਈ ? ਕਦ ਆਵੇਗੀ ? ਕੁਝ ਪਤਾ ਨਹੀਂ ਲੱਗ ਰਿਹਾ ਸੀ। ਉਸ ਦੀ ਲਿਖੀ ਰਚਨਾ ਵੀ ਮੇਜ਼ 'ਤੇ ਪਈ ਸੀ, ਸਾਰੀਆਂ ਲੜਕੀਆਂ ਜਾ ਚੁੱਕੀਆਂ ਸਨ, ਸੁਰਜੀਤ ਵੀ ਜਾਵੇ ਜਾਂ ਮਨਜੀਤ ਨੂੰ ਉਡੀਕੇ ? ਉਸਨੇ ਗੁਰਦਵਾਰੇ ਜਾ ਕੇ ਸੁਣਾਉਣਾ ਤਾਂ ਕੁੱਝ ਨਹੀਂ। ਸੁਣਾਉਣ ਲਈ ਕੋਈ ਰਚਨਾ ਵੀ ਤਾਂ ਉਸ ਪਾਸ ਨਹੀਂ। ਨਹੀਂ! ਨਹੀਂ! ਰਚਨਾ ਤਾਂ ਹੈ ਤੇ ਉਸਦੇ ਸਾਹਮਣੇ ਹੈ। ਉਹ ਤਾਂ ਇਹੋ ਰਚਨਾ ਪੜ੍ਹਕੇ ਸੁਣਾ ਸਕਦੀ ਹੈ। ਪਰ ਇਹ ਤਾਂ ਪਰਾਈ ਤੇ ਮਨਜੀਤ ਦੀ ਖੋਜ ਤੇ ਕਮਾਈ ਹੈ। ਇਸ 'ਤੇ ਉਸਦਾ ਕੀ ਹੱਕ ਹੈ ? ਹੱਕ ਤਾਂ ਕੋਈ ਨਹੀਂ ਪਰ ਇਹ ਲਿਖੀ ਹੀ ਇਸ ਮਹਾਨ ਪੁਰਬ ਦਿਹਾੜੇ ਵਾਸਤੇ ਗਈ ਹੈ। ਤੇ ਇਹ ਅਵਸਰ ਤੇ ਪਵਿੱਤਰ ਦਿਹਾੜਾ ਸਿਰ 'ਤੇ ਆ ਗਿਆ ਹੈ। ਰਚਨਹਾਰ ਗ਼ੈਰਹਾਜ਼ਰ ਹੈ, ਪਰ ਸੁਰਜੀਤ ਦਾ ਦਸਮੇਸ਼ ਪਿਤਾ ਦਰਬਾਰ ਵਿਚ ਸਜਿਆ ਹਾਜ਼ਰ ਤੇ ਨਾਜ਼ਰ ਹੈ। ਇਸ ਰਚਨਾ ਰਾਹੀਂ ਸ਼ਰਧਾ ਦੇ ਫੁੱਲ ਕਿਉਂ ਨਾ ਉਹ ਹੀ ਮਹਾਰਾਜ ਦੀ ਭੇਟਾ ਚੜ੍ਹਾ ਦੇਵੇ ? ਜੇ ਮਨਜੀਤ ਵਕਤ ਸਿਰ ਪੁੱਜ ਗਈ ਤਾਂ ਉਸਦੀ ਰਚਨਾ ਉਹ ਖ਼ੁਦ ਪੜ੍ਹੇ, ਨਹੀਂ ਤੇ ਸੁਰਜੀਤਾਂ ਹੀ

ਕਿਉਂ ਨਾ ਪੜ੍ਹ ਕੇ ਸੁਣਾ ਦੇਵੇ ? ਇਹ ਫੁੱਲ ਤਾਂ ਪ੍ਰੀਤਮ ਨੂੰ ਭੇਟਾ ਕਰਨੇ ਹੀ ਹਨ, ਸੁਰਜੀਤ ਕਰੇ ਜਾਂ ਮਨਜੀਤ ਕਰੇ ? ਕੀ ਫ਼ਰਕ ਪੈਂਦਾ ਹੈ ?

"ਤੇ ਸੁਰਜੀਤ ਨੇ ਰਚਨਾ ਮੇਜ਼ ਤੋਂ ਫੜੀ, ਗ਼ੌਰ ਨਾਲ ਪੜ੍ਹੀ, ਉਸਦੇ ਮਨ ਨੂੰ ਬਹੁਤ ਭਾਈ। ਬੜੀ ਉਤਮ ਰਚਨਾ ਸੀ ਜਿਸ ਵਿਚ ਬੀਰ ਰਸ ਪਰਧਾਨ ਸੀ। ਬਹਾਦੁਰ ਵੀਰਾਂਗਣਾ ਮਾਤਾ ਭਾਗੋ ਦੀ ਕੁਰਬਾਨੀ ਆਪਣੇ ਪ੍ਰੀਤਮ ਪੰਥ ਦੇ ਵਾਲੀ ਨਾਲ ਗ਼ੱਦਾਰੀ ਕਰ ਕੇ ਆਏ ਸਿੰਘਾਂ ਨੂੰ ਲਲਕਾਰ ਤੇ ਵਾਪਸ ਜਾ ਕੇ ਜੰਗ ਵਿਚ ਜੂਝਣ ਲਈ ਪੁਰਜ਼ੋਰ ਵੰਗਾਰ ਸੀ। ਉਹ ਅਮੁੱਲੀ ਰਚਨਾ ਸਹਿਤ ਗੁਰਦਵਾਰੇ ਪੁੱਜ ਕੇ ਆਦਰ ਨਾਲ ਮਹਾਰਾਜ ਨੂੰ ਮੱਥਾ ਟੇਕ ਕੇ ਦੀਵਾਨ ਵਿਚ ਆਪਣੀਆਂ ਸਾਥਣਾਂ ਕੋਲ ਸਜ ਗਈ।

"ਸਮੇਂ ਅਨੁਸਾਰ ਸਾਰੀਆਂ ਸਾਥਣਾਂ ਨੇ ਆਪਣੀਆਂ ਰਚਨਾਵਾਂ ਸੁਣਾਉਣੀਆਂ ਸ਼ੁਰੂ ਕੀਤੀਆਂ। ਸੁਣ ਕੇ ਸੰਗਤਾਂ ਝੂਮ–ਝੂਮ ਉੱਠੀਆਂ ਤੇ ਅੰਨਦ ਵਿਚ ਵਿਭੋਰ ਹੋ ਕੇ ਪਰਭਾਵਤ ਹੁੰਦੀਆਂ ਗਈਆਂ ਤੇ ਰਚਨਾਵਾਂ ਸੁਣਾਉਣ ਵਾਲੀਆਂ ਜਮਾਤਣਾਂ ਵੀ ਉਤਸ਼ਾਹਤ ਹੁੰਦੀਆਂ ਗਈਆਂ। ਮਨਜੀਤ ਦੀ ਵਾਰੀ ਵੀ ਆਈ ਪਰ ਉਸ ਦੀ ਗ਼ੈਰ ਹਾਜ਼ਰੀ ਕਾਰਨ ਉਸਦੀ ਰਚਨਾ ਸੁਰਜੀਤ ਨੇ ਹੀ ਪੜ੍ਹ ਕੇ ਸੁਣਾਈ ਤੇ ਬੜੇ ਸੋਹਣੇ ਲਹਿਜੇ ਵਿਚ ਸੁਣਾਈ। ਰਚਨਾ ਵਿਚ ਕਾਫੀ ਜਾਨ ਸੀ। ਇਹ ਵੀਰਤਾ ਦੀ ਅਣਖੀ ਦਾਸਤਾਨ ਸੀ ਤੇ ਇਸ ਵਿਚ ਸਿੱਖੀ ਸਿਦਕ, ਨਿਸਚੇ, ਭਰੋਸੇ ਤੇ ਸ਼ਕਤੀ ਦੀ ਪਹਿਚਾਨ ਸੀ। ਬੜੀ ਸਲਾਹੀ ਗਈ ਬਾਰ–ਬਾਰ ਸਲਾਹੀ ਗਈ ਤੇ ਸੰਗਤਾਂ ਦੇ ਇਸਰਾਰ 'ਤੇ ਦੁਬਾਰਾ ਪੜ੍ਹਕੇ ਸੁਣਾਈ ਗਈ।

"ਜਦ ਸੁਰਜੀਤ ਨੇਂ ਰਚਨਾ ਦੁਬਾਰਾ ਸੁਣਾਕੇ ਸੰਗਤਾਂ ਵਲ ਨਜ਼ਰ ਉਠਾਈ, ਤਾਂ ਉਸ ਨੂੰ ਮਨਜੀਤ ਵੀ ਸੰਗਤ ਵਿਚ ਸਜੀ ਪਰਧਾਨ ਜੀ ਨੂੰ ਆਪਣੀ ਗ਼ੈਰ ਹਾਜ਼ਰੀ ਦੀ ਵਜ੍ਹਾ ਤੇ ਕੈਫ਼ੀਅਤ ਦੇਂਦੀ ਹੋਈ ਨਜ਼ਰ ਆਈ।

"ਜਦ ਸਾਰੀਆਂ ਰਚਨਾਵਾਂ ਸਮਾਪਤ ਹੋ ਗਈਆਂ ਤਾਂ ਫਿਰ ਵਾਰੀ ਆਈ ਇਨਾਮ ਵੰਡਣ ਦੀ ਤੇ ਪਰਧਾਨ ਬੈਂਕਰ ਸਾਹਿਬ ਸਟੇਜ 'ਤੇ ਪਧਾਰੇ।

"ਪਰਧਾਨ ਜੀ ਨੇ ਗੱਜ ਕੇ ਫਤਹਿ ਬੁਲਾਕੇ ਬੜੀ ਖ਼ੁਸ਼ੀ ਨਾਲ ਸਭ ਤੋਂ ਪਹਿਲਾਂ ਦਸਮ ਪਿਤਾ ਜੀ ਦੇ ਪਵਿੱਤਰ ਦਿਵਸ 'ਤੇ ਸੰਗਤਾਂ ਨੂੰ ਵਧਾਈ ਪੇਸ਼ ਕੀਤੀ ਤੇ ਫਿਰ ਬੀਬੀਆਂ ਵੱਲੋਂ ਪੇਸ਼ ਕੀਤੀਆਂ ਰਚਨਾਵਾਂ ਦੀ ਸ਼ਲਾਘਾ ਕੀਤੀ । ਸਭ ਤੋਂ ਵਧ ਸ਼ਲਾਘਾ ਸੁਰਜੀਤ ਦੀ ਰਚਨਾ ਦੀ ਕੀਤੀ ਗਈ, ਜਿਸ ਵਿਚੋਂ ਗੁਰਮਤਿ ਰੰਗਣ ਵਿਚ ਰੰਗੀ ਹੋਈ ਨਿਡੱਰ ਦਸਮੇਸ਼ ਦੁਲਾਰੀ ਵਲੋਂ ਧਰਮ ਤੇ ਆਣ, ਅਣਖ ਬਦਲੇ ਖੰਡਾ ਖੜਕਾਉਣ ਤੇ ਪਰਾਣ ਲੜਾਉਣ ਦੀ ਪਰੇਰਨਾ ਤੇ ਸ਼ਕਤੀ ਮਿਲਦੀ ਹੈ।

"ਤੇ ਫਿਰ ਬੜੀ ਹੀ ਸੰਜੀਦਗੀ ਭਰੇ ਲਹਿਜੇ ਵਿਚ ਪਰਧਾਨ ਜੀ ਨੇ ਫ਼ਰਮਾਇਆ ਕਿ ਧਰਮ ਬਦਲੇ ਖੰਡਾ ਖੜਕਾਉਣ ਦੀ ਹਿੰਮਤ ਤੇ ਸ਼ਕਤੀ ਕਿਸੇ ਖੰਡੇ ਦੇ ਅੰਮ੍ਰਿਤ ਤੋਂ ਵਰੋਸਾਈ ਹੋਈ ਪੂਰਨ ਰਹਿਤਵਾਨ, ਸਿਦਕਵਾਨ, ਸੰਜਮੀ ਤੇ ਜਲਾਲੀ

ਵੀਰਾਂਗਣਾ ਨੂੰ ਹੀ ਪਰਾਪਤ ਹੋ ਸਕਦੀ ਹੈ। ਇਹ ਰਚਨਾ ਸੁਣਾਉਣ ਵਾਲੀ ਭੜਕੀਲੇ ਫ਼ੈਸ਼ਨਾਂ ਦੀ ਦੀਵਾਨੀ, ਸੁੱਖ ਆਰਾਮ ਤੇ ਨਾਟਕਾਂ ਚੇਟਕਾਂ ਦੀ ਧਾਰਨੀ ਤੇ ਮਾਇਆ ਦੇ ਕੂੜੇ ਦਾਅਵਿਆਂ, ਚੋਚਲਿਆਂ, ਦਿਖਾਵਿਆਂ ਵਿਚ ਅੰਨ੍ਹੀ, ਬੋਲੀ ਤੇ ਬਾਵਲੀ ਹੋਈ ਲੜਕੀ ਨੂੰ ਹਰਗਿਜ਼—ਹਰਗਿਜ਼ ਹਾਸਲ ਨਹੀਂ ਹੋ ਸਕਦੀ। ਗੁਰੂ ਸਾਹਿਬ ਅਧਨੰਗੇ ਫੈਸ਼ਨਾਂ, ਭੜਕੀਲੇ ਬਣਾਉ ਸ਼ਿੰਗਾਰਾਂ, ਬਹੁਮੁੱਲੇ ਭੂਸ਼ਨਾਂ ਤੇ ਕੂੜੇ ਭਾਸ਼ਨਾਂ 'ਤੇ ਨਹੀਂ ਰੀਝਦੇ, ਬਲਕਿ ਸਾਦੇ ਤੇ ਸਾਫ ਸੁਥਰੇ ਬਸਤਰਾਂ, ਸੀਲ ਸੰਜਮ, ਨੇਮ ਤੇ ਰਹਿਤਾਂ ਦੇ ਸ਼ਸਤਰਾਂ, ਸਾਧਾਰਨ ਵੇਸਾਂ ਤੇ ਸੁੱਚੜੇ ਨਾਮ ਦੇ ਸੁਭੰਰਖੇਸ਼ਾਂ ਵਾਲੀਆਂ ਬੇਟੀਆਂ ਨੂੰ ਅਪਣਾਉਂਦੇ ਤੇ ਗਲ ਲਾਉਂਦੇ ਹਨ।

"ਤੁਸੀਂ ਜਦੋਂ ਵੀ ਗੁਰੂ ਦਰਸ਼ਨਾਂ ਲਈ ਗੁਰਦਵਾਰੇ ਆਓ, ਮੇਰੀਓ ਬੱਚੀਓ, ਹਮੇਸ਼ਾ ਨਿਮਰਤਾ ਸਹਿਤ ਸਿਰ ਝੁਕਾਕੇ ਪਰੇਮ ਭਾਵ ਨਾਲ ਨਿਮਾਣੀਆਂ ਬਣ ਕੇ ਆਉ। ਕੋਝਿਆਂ ਫ਼ੈਸ਼ਨਾਂ ਤੇ ਮਹਿੰਗੇ ਗਹਿਣਿਆਂ ਦਾ ਵਿਖਾਲਾ ਨਾ ਪਾਉ, ਕਦਾਚਿਤ ਤੁਹਾਡਾ ਪਹਿਰਾਵਾ ਇਤਨਾ ਤੰਗ ਵੀ ਨਾ ਹੋਵੇ ਤੇ ਲਿਵ ਲਗਿਆਂ ਦੀ ਬਿਰਤੀ ਭੰਗ ਵੀ ਨਾ ਹੋਵੇ। ਫ਼ੈਸ਼ਨਾਂ ਦੇ ਦਿਖਾਵਿਆਂ ਵਾਸਤੇ ਗੁਰੂ ਦਾ ਅਸਥਾਨ ਹਰਗਿਜ਼ ਨਹੀਂ, ਹੋਰ ਬਹੁਤੇਰੇ ਮੁਕਾਮ ਹਨ। ਚੰਗੀ ਨਰੋਈ ਸਵਸਥ ਅਰੋਗ ਦੇਹੀ, ਸੋਹਣੀ ਜਚਭਾਉਂਦੀ ਵਾਜਬ ਜਿਹੀ ਫਬਦੀ ਤੇ ਸਰੀਰ ਕਜਦੀ ਪੋਸ਼ਾਕ, ਮਨਭਾਉਂਦੀ ਸਵਾਦੀ ਪੌਸ਼ਟਕ ਸੰਜਮੀ ਖ਼ੁਰਾਕ ਖਾਉ। ਨਾਟਕਾਂ ਚੇਟਕਾਂ ਵਿਚ ਵਿਅਰਥ ਸਮਾਂ ਨਾ ਗਵਾਉ, ਸਕੂਲ ਦੀ ਪੜ੍ਹਾਈ, ਗੁਰਮਤਿ ਸੰਗੀਤ ਦੀ ਸਿਖਲਾਈ ਤੇ ਗੁਰਬਾਣੀ ਦੀ ਅਗਵਾਈ ਨੂੰ ਅਪਣਾਉ। ਅੱਜ ਦੇ ਵਿਦਿਆਰਥੀ ਹੀ ਕਲ੍ਹ ਨੂੰ ਕੌਮ ਦੇ ਮਹਾਰਥੀ ਬਨਣਗੇ, ਸੋ ਮਹਾਰਥੀਆਂ ਵਾਲੇ ਗੁਣ ਹਾਸਲ ਕਰੋ। ਵਧ ਰਹੀ ਆਰਜਾ ਤੇ ਅਜੋਕੀ ਸਾਇੰਸ ਤਕਨਾਲੋਜੀ ਦੇ ਨਾਲ—ਨਾਲ ਛਾਲਾਂ ਮਾਰ ਕੇ ਵਧੋ, ਕੱਦ ਵਿਚ ਵਧੋ, ਪੱਦ ਵਿਚ ਵਧੋ। ਗੁਰੂ ਦਸਮੇਸ਼ ਦੀਓ ਦੁਲਾਰੀਓ , ਅਜੋਕੇ ਸਮਾਜ ਦੇ ਹਰ ਖੇਤਰ ਵਿਚ ਵਧੋ, ਆਪਣੇ ਘਰਾਣੇ ਦਾ, ਸਮਾਜ ਦਾ ਤੇ ਸਿੱਖ ਕੌਮ ਦਾ ਨਾਮ ਰੋਸ਼ਨ ਕਰੋ।

"ਇਸ ਬੀਬੀ ਦੀ ਰਚਨਾ ਸਰਵਸਰੇਸ਼ਟ ਹੈ ਤੇ ਇਹ ਇਨਾਮ ਦੀ ਵੀ ਹੱਕਦਾਰ ਹੈ, ਪਰ ਭੜਕੀਲੇ ਪਹਿਰਾਵੇ ਵੱਲੋਂ ਮੇਰੇ ਮਨ ਵਿਚ ਨਾ ਤਾਂ ਇਸ ਬੱਚੀ ਲਈ ਪਿਆਰ ਤੇ ਨਾ ਹੀ ਇਸ ਦੀ ਰਚਨਾ ਲਈ ਕੋਈ ਸਤਿਕਾਰ ਹੈ। ਇਹ ਮਾਇਆ ਦੇ ਰੰਗ ਵਿਚ ਮਤੀ ਹੋਈ ਨਾਦਾਨ ਲੜਕੀ ਗੁਰਮਤਿ ਰਹਿਤਾਂ ਵੱਲੋਂ ਬੇਜ਼ਾਰ ਤੇ 'ਮਨਮਤਿ ਦੀ ਬੀਮਾਰੀ ਦੀ ਸ਼ਿਕਾਰ ਹੈ।

"ਤੇ ਔਹ ਜੇਹੜੀ ਬੀਬੀ ਹੁਣੇ ਮਹਾਰਾਜ ਦੀ ਹਜ਼ੂਰੀ ਵਿਚ ਲੇਟ ਹਾਜ਼ਰ ਹੋਈ ਹੈ ਤੇ ਜਿਸਨੂੰ ਆਪਣੇ ਵਕਤ ਸਿਰ ਨਾ ਪੁੱਜਣ ਦਾ ਸਖ਼ਤ ਅਫ਼ਸੋਸ ਹੈ, ਉਹ ਕਿਸੇ ਬੀਮਾਰ ਸਹੇਲੀ ਦੀ ਸੇਵਾ ਸੰਭਾਲ ਵਿਚ ਲਗੀ ਰਹੀ ਤੇ ਦਸਮੇਸ਼ ਪਿਤਾ ਜੀ ਨੂੰ ਪਵਿੱਤਰ ਪੁਰਬ 'ਤੇ ਸ਼ਰਧਾ ਦੇ ਫੁੱਲ ਭੇਟਾ ਨਹੀਂ ਕਰ ਸਕੀ। ਮੈਂ ਉਸ ਬੀਬੀ ਨੂੰ ਖੁਲ੍ਹੇ ਸ਼ਬਦਾਂ ਵਿਚ ਦੱਸ ਦੇਣਾ ਚਾਹੁੰਦਾ ਹਾਂ ਕਿ ਬੀਬੀ ਜੀ ਖ਼ਾਤਰ ਜਮਾ ਰੱਖੋ। ਤੁਹਾਡੇ ਸ਼ਰਧਾ ਭਾਵਨਾ ਨਾਲ ਚੁਣ ਚੁਣ ਕੇ ਸਾਂਭੇ ਫੁੱਲ ਗੁਰੂ ਮਹਾਰਾਜ ਦੀ ਭੇਟਾ ਚੜ੍ਹ ਗਏ ਹਨ ਤੇ

ਪਰਵਾਨ ਵੀ ਹੋ ਗਏ ਹਨ। ਕਿਉਂਕਿ ਜਿਸ ਨੇਕ ਤੇ ਸ਼ੁਭ ਕਾਰਜ ਲਈ ਤੁਸੀਂ ਦੀਵਾਨ ਵਿਚ ਸਮੇਂ ਸਿਰ ਨਹੀਂ ਪੁੱਜ ਸਕੇ, ਉਹ ਸ਼ੁਭ ਕਰਮ ਮੇਰੇ ਦਸਮੇਸ਼ ਪਿਤਾ ਨੂੰ ਭਾਉਂਦੇ ਹਨ, ਉਹ ਖ਼ੁਦ ਵੀ ਵਾਹਿਗੁਰੂ ਅਕਾਲ ਪੁਰਖ ਤੋਂ ਸ਼ੁਭ ਕਰਮ ਕਮਾਵਣ ਦਾ ਬਲ ਮੰਗਦੇ ਰਹੇ ਤੇ ਆਪਣੇ ਸਿੰਘਾਂ ਨੂੰ ਵੀ ਇਹ ਸ਼ੁਭ ਕਰਮ ਕਰਨ ਦੀ ਲਗਾਤਾਰ ਹਿਦਾਇਤ ਕਰਦੇ ਰਹੇ। ਉਹਨਾਂ ਨੇ ਭਾਈ ਘਨ੍ਹਈਏ ਜੀ ਦੇ ਵਿਰੁਧ ਸ਼ਿਕਾਇਤ ਸੁਣਕੇ ਕਿ ਉਹ ਮਿੱਤਰ ਤੇ ਦੁਸ਼ਮਣ ਦੀ ਪਹਿਚਾਨ ਭੁੱਲ ਕੇ ਸਭਨਾਂ ਜ਼ਖ਼ਮੀਆਂ ਨੂੰ ਸਮਸਰ ਪਿਆਰ ਨਾਲ ਪਾਣੀ ਪਿਲਾਉਂਦਾ ਹੈ। ਮਹਾਰਾਜ ਨੇ ਥਾਪੜਾ ਦੇ ਕੇ ਉਸਨੂੰ ਕੋਲੋਂ ਮਲ੍ਹਮ ਦੇਂਦਿਆਂ ਫ਼ਰਮਾਇਆ ਕਿ ਪਾਣੀ ਵੀ ਪਿਆਉ ਤੇ ਜ਼ਖ਼ਮੀਆਂ ਦੇ ਜ਼ਖ਼ਮਾਂ 'ਤੇ ਮਲ੍ਹਮ ਵੀ ਲਾਉ ਸਿੰਘ ਜੀਉ! ਅੱਜ ਤੇਰੀ ਸੇਵਾ ਦੀ ਬਦੌਲਤ ਗੁਰੂ ਦਸਮੇਸ਼ ਦੀ ਇਕ ਬੇਟੀ ਅਕਾਰਣ ਆ ਰਹੀ ਮੌਤ ਦੇ ਪੰਜੇ ਤੋਂ ਮੁਕਤ ਹੋ ਗਈ ਹੈ। ਜਦੋਂ ਹੋਸਟਲ ਦੀਆਂ ਸਾਰੀਆਂ ਲੜਕੀਆਂ ਤੇ ਵਾਰਡਨਾਂ ਗੁਰਦਵਾਰੇ ਵਿਚ ਗੁਰੂ ਦੀਆਂ ਹਾਜ਼ਰੀਆਂ ਭਰ ਰਹੀਆਂ ਸਨ ਤੇ ਉਹ ਅਭਾਗੀ ਲੜਕੀ ਬੁਖ਼ਾਰ ਦੀ ਤਪਸ਼ ਨਾਲ ਤੜਪ ਰਹੀ, ਕੁਰਲਾ ਰਹੀ ਸੀ। ਉਸ ਨੂੰ ਪਾਣੀ, ਦਵਾਈ ਤੇ ਸੇਵਾ ਸੰਭਾਲ ਦੀ ਸਖ਼ਤ ਲੋੜ ਸੀ। ਉਸਦੀਆਂ ਲੋੜਾਂ ਤੂੰ ਪੂਰੀਆਂ ਕੀਤੀਆਂ ਤੇ ਦੁੱਖ ਤਕਲੀਫ਼ਾਂ ਹਰੀਆਂ। ਉਸ ਦੀ ਜਾਨ ਬਚਾਈ ਤੇ ਭਾਈ ਘਨ੍ਹਈਏ ਜੀ ਦੀ ਸਾਖੀ ਸੁਰਜੀਤ ਕਰ ਦਿਖਲਾਈ, ਇਸ ਵਾਸਤੇ ਪਹਿਲੇ ਇਨਾਮ 'ਤੇ ਫਕਤ ਤੇਰਾ ਤੇ ਤੇਰਾ ਹੀ ਹੱਕ ਬਣਦਾ ਹੈ। ਆਓ ਬੇਟਾ ਆਪਣਾ ਹੱਕ ਸਵੀਕਾਰ ਕਰੋ।

"ਸਾਰੀ ਹਕੀਕਤ ਸੁਣਕੇ ਸੰਗਤਾਂ ਵੱਲੋਂ ਜੈਕਾਰਿਆਂ ਦੀ ਗੂੰਜ ਵਿਚ ਮਨਜੀਤ ਨੇ ਪਰਧਾਨ ਜੀ ਤੋਂ ਇਨਾਮ ਪ੍ਰਾਪਤ ਕੀਤਾ।

"ਦੀਵਾਨ ਦੀ ਸਮਾਪਤੀ ਹੋਈ। ਸਾਰੀਆਂ ਲੜਕੀਆਂ ਦੀਵਾਨ ਵਿਚ ਮਨਜੀਤ ਨੂੰ ਮਿਲੇ ਇਨਾਮ ਦੀ ਸ਼ੋਭਾ ਤੇ ਸੁਰਜੀਤ ਦੇ ਭੜਕੀਲੇ ਫ਼ੈਸ਼ਨ ਦੀ ਨਿੰਦਾ ਕਰਦੀਆਂ ਹੋਸਟਲ ਵੱਲ ਪਰਤੀਆਂ। ਸੁਰਜੀਤ ਤਾਂ ਸ਼ਰਮ ਦੀ ਮਾਰੀ ਝਬਦੇ ਹੀ ਕਮਰੇ ਵਿਚ ਵੜ ਕੇ, ਬੱਤੀ ਬੁਝਾਕੇ ਮੂੰਹ ਸਿਰ ਕੱਜ ਕੇ ਲੰਮੀ ਪੈ ਗਈ ਤੇ ਮਨਜੀਤ ਵੀ ਸਾਰੇ ਦਿਨ ਦੀ ਥੱਕੀ ਹਾਰੀ ਮੰਜੇ 'ਤੇ ਢਹਿ ਕੇ ਸੁੱਖ ਦੀ ਨੀਂਦਰ ਸੌਂ ਗਈ।

ਰਚਨਾ ਚੋਰੀ ਕਰਨੀ ਤੇ ਪਰਧਾਨ ਜੀ ਵਲੋਂ ਸਾਰੀ ਸੰਗਤ ਵਿਚ ਬੇਲੋੜੇ ਚੁਸਤ ਭੜਕਾਊ ਫ਼ੈਸ਼ਨਾਂ ਕਾਰਨ ਹੋਈ ਘੋਰ ਨਿਰਾਦਰੀ ਸੁਰਜੀਤ ਲਈ ਮੌਤ ਤੋਂ ਵੀ ਵਧ ਦੁਖਦਾਈ ਘਟਨਾ ਸੀ। ਇਤਨੀ ਨਿਰਾਦਰੀ ਦੀ ਪੀੜਾ ਜਰਨੀ ਉਸਦੀ ਸਹਿਣ ਸ਼ਕਤੀ ਤੋਂ ਕਿਤੇ ਬਾਹਰ ਸੀ। ਹੋਸਟਲ ਦੀਆਂ ਵਿਦਿਆਰਥਣਾਂ ਦੇ ਸਾਹਮਣੇ ਉਹ ਕਿਵੇਂ ਖੜ੍ਹ ਸਕੇਗੀ? ਕਿਵੇਂ ਰਹਿ ਸਕੇਗੀ? ਕਿਵੇਂ ਉਠੇਗੀ ਤੇ ਕਿਵੇਂ ਬਹਿ ਸਕੇਗੀ ਤੇ ਜਮਾਤਣਾਂ ਦੇ ਬੋਲ ਕਬੋਲ ਦੇ ਬਾਣ ਕਿਵੇਂ ਸਹਿ ਸਕੇਗੀ? ਉਸਨੂੰ ਇਹ ਹੋਸਟਲ ਕਲ੍ਹ ਹੀ ਤਿਆਗਣਾ ਪਵੇਗਾ? ਜੇ ਨਹੀਂ ਤਿਆਗ ਸਕਦੀ ਤਾਂ ਆਪਣਾ ਪਹਿਰਾਵਾ ਬਦਲਣਾ ਪਵੇਗਾ। ਦੋਵੇਂ ਕੰਮ ਹੀ ਔਖੇ ਹਨ। ਪਰ ਕੋਈ ਚਾਰਾ ਵੀ ਤਾਂ ਨਹੀਂ, ਤੇ ਇਹਨਾਂ ਫ਼ੈਸ਼ਨਾਂ ਦੇ ਝਮੇਲਿਆਂ ਵਿਚ ਕੀ ਪਿਆ ਹੈ? ਵਾਧੂ ਜਾਨ ਦੇ

ਵਬਾਲ ਹਨ ਤੇ ਇਹ ਅਮੀਰੀ ਦੇ ਦਿਖਲਾਵੇ ਤੇ ਚੋਚਲੇ ਵੀ ਸੁਖ ਦੇ ਨਹੀਂ ਦੁਖਾਂ ਤੇ ਮੁਸੀਬਤਾਂ ਦੇ ਸੁਨਹਿਰੀ ਜਾਲ ਹਨ ਤੇ ਇਹ ਖੇਲ ਤਮਾਸ਼ੇ ਤੇ ਪਿਕਨਿਕਾਂ ਦੇ ਹਾਸੇ ਵੀ ਵਿਦਿਆਰਥੀਆਂ ਦੀ ਪੜ੍ਹਾਈ ਤੇ ਗੁਰਮਤਿ ਸੰਗੀਤ ਦੀ ਸਿਖਲਾਈ ਲਈ ਜੰਜਾਲ ਹਨ।

"ਸੁਰਜੀਤ ਘਰੋਂ ਪੜ੍ਹਨ ਵਾਸਤੇ ਆਈ ਸੀ, ਗੁਰਮਤਿ ਹੁਲਾਸ ਦੇ ਹੁਲਾਰਿਆਂ ਦੀ ਪੀਂਘ 'ਤੇ ਚੜ੍ਹਨ ਵਾਸਤੇ ਆਈ ਸੀ ਤੇ ਗਿਆਨ ਹਾਸਲ ਕਰਕੇ ਅਗਿਆਨਤਾ ਨਾਲ ਲੜਨ ਵਾਸਤੇ ਆਈ ਸੀ ਤੇ ਵੜ ਗਈ ਫੈਸ਼ਨਾਂ ਦੇ ਵੇਹੜੇ ਤੇ ਗਲ ਪਵਾ ਲਏ ਨੇ ਫ਼ਾਲਤੂ ਖ਼ਰਚੀਲੇ ਝੇਹੜੇ, ਉਹ ਲੱਖ ਫ਼ੈਸ਼ਨ ਕਮਾਵੇ, ਲੱਖ ਮਹਿੰਗੇ ਵਧੀਆ ਅਭੂਸ਼ਣਾਂ ਤੇ ਵਸਤਰਾਂ ਨਾਲ ਤਨ ਸੰਵਾਰੇ ਤੇ ਸਜਾਵੇ, ਪਰ ਮਨਜੀਤ ਦੇ ਸੋਹਜ ਸਵੱਛ ਹਲਕੇ ਫੁਲਕੇ ਗੁਰਸਿੱਖੀ ਅਨੁਕੂਲ ਪਹਿਰਾਵੇ ਸਾਹਮਣੇ ਉਸਦੇ ਸਾਰੇ ਫੈਸ਼ਨ, ਖੇਖਣ, ਆਡੰਬਰ ਬੇਕਾਰ ਹਨ ਤੇ ਸ਼ਰਮਸਾਰ ਹਨ। ਉਹ ਕਿਉਂ ਨਾ ਕੱਲ ਸਵੇਰ ਤੋਂ ਹੀ ਇਹਨਾਂ ਚੰਦਰੇ ਫ਼ੈਸ਼ਨਾਂ ਤੇ ਕੂੜੇ ਦਿਖਾਵਿਆਂ ਨੂੰ ਛੱਡਣ ਦਾ ਨਿਸ਼ਚਾ ਧਾਰ ਲਵੇ ਤੇ ਆਪਣੇ ਆਪੇ ਨੂੰ ਸੁਧਾਰ ਲਵੇ ? ਬਾਜਾਂ ਵਾਲੇ ਪਿਤਾ ਨੇ ਸਦੀਆਂ ਪਹਿਲੇ ਅਵਤਾਰ ਧਾਰਨ ਕਰਕੇ ਭਾਰਤੀਆਂ ਦੇ ਵਹਿਮ, ਭਰਮ, ਭੁਲੇਖੇ ਤੇ ਗ਼ੁਲਾਮੀ ਦੇ ਬੰਧਨਾਂ ਦਾ ਵਿਨਾਸ਼ ਕਰ ਦਿੱਤਾ ਤੇ ਜ਼ੁਲਮ ਸਿਤਮ ਦਾ ਅੰਧੇਰ ਮਿਟਾ ਕੇ ਇਨਸਾਫ਼ ਦਾ ਪਰਕਾਸ਼ ਕਰ ਦਿੱਤਾ ਸੀ ਤੇ ਉਹ ਕਲ੍ਹ ਉਸਦੇ ਫ਼ੈਸ਼ਨਾਂ ਤੇ ਖੇਲ ਤਮਾਸ਼ਿਆਂ ਦੀਆਂ ਕਾਮਨਾਵਾਂ ਮਿਟਾ ਕੇ, ਪੜ੍ਹਾਈ, ਲਿਖਾਈ, ਕੀਰਤਨ ਸੰਗੀਤ ਦੀ ਸਿਖਲਾਈ, ਸੇਵਾ ਤੇ ਨੇਕੀ ਭਲਾਈ ਦੀਆਂ ਭਾਵਨਾਵਾਂ ਉਜਾਗਰ ਕਰੇਗਾ। ਨਿਰਾਦਰੀ ਤੇ ਨਿੰਦਿਆ ਦੀ ਬਜਾਇ ਖ਼ੁਸ਼ੀ, ਸ਼ੋਭਾ ਤੇ ਵਡਿਆਈ ਨਾਲ ਉਸਦੀਆਂ ਝੋਲੀਆਂ ਭਰੇਗਾ। ਧੰਨ ਕਲਗੀਆਂ ਵਾਲਾ ਤੇ ਧੰਨ ਉਸਦੇ ਪਵਿੱਤਰ ਜਨਮ ਦਿਵਸ ਦਾ ਉਜਾਲਾ!

"ਸਾਰੀ ਰਾਤ ਨੀਂਦਰ ਨਹੀਂ ਪਈ। ਤੜਕੇ ਹੀ ਉਠਕੇ ਨਿੱਤ ਕਰਮ ਤੋਂ ਵੇਹਲੀ ਹੋ ਕੇ ਅਸ਼ਨਾਨ ਕੀਤਾ ਤੇ ਮਨਜੀਤ ਦਾ ਧੋਤਾ ਹੋਇਆ ਸੂਟ ਲਭਕੇ ਪਹਿਨਿਆ ਤੇ ਫਿਰ ਗੁਰਦੁਆਰੇ ਗੁਰੂ ਮਹਾਰਾਜ ਮੋਹਰੇ ਝੁਕ ਕੇ ਅਰਦਾਸਾ ਸੋਧ ਕੇ ਆਪਣਾ ਪ੍ਰਣ ਦੁਹਰਾਕੇ ਵਾਪਸ ਆਈ ਤੇ ਆਪਣੇ ਸਾਰੇ ਕੀਮਤੀ ਦੇਸੀ ਤੇ ਵਿਦੇਸ਼ੀ ਸੂਟ ਇਕੱਠੇ ਕੀਤੇ ਤੇ ਤੀਲੀ ਲਾ ਕੇ ਜਲਾ ਕੇ ਭਸਮ ਕਰ ਦਿੱਤੇ। ਤੇ ਮੁੜ ਗੁਰਦਵਾਰੇ ਕੀਰਤਨ ਸੁਣਨ ਚਲੀ ਗਈ।

"ਮਨਜੀਤ ਆਪਣੀ ਆਦਤ ਅਨੁਸਾਰ ਉਠੀ। ਸੁਰਜੀਤ ਦੀ ਮੰਜੀ ਖ਼ਾਲੀ, ਕਪੜਿਆਂ ਦਾ ਅਟੈਚੀ ਵੀ ਖ਼ਾਲੀ, ਬਸਤਰ ਟੰਗਣ ਵਾਲੀਆਂ ਕਿੱਲੀਆਂ ਵੀ ਖ਼ਾਲੀ, ਕਮਰਾ ਵੀ ਖ਼ਾਲੀ, ਸਮਝ ਗਈ ਕਿ ਮੂਰਖ ਤੇ ਜ਼ਿੱਦੀ ਲੜਕੀ ਕਲ੍ਹ ਦੀ ਹੋਈ ਨਿਰਾਦਰੀ ਵਜੋਂ ਰੋਹ ਵਿਚ ਭਰੀ ਪੀਤੀ ਹੋਸਟਲ ਹੀ ਖ਼ਾਲੀ ਕਰ ਗਈ ਹੈ। ਹੋਸਟਲ ਦੇ ਮੈਨੇਜਰ ਤੇ ਉਸਦੇ ਮਾਪਿਆਂ ਨੂੰ ਰਿਪੋਰਟ ਦੇਣੀ ਹੋਵੇਗੀ ਤੇ ਜਲਦੀ ਹੀ ਦੇਣੀ ਹੋਵੇਗੀ।

"ਮਨਜੀਤ ਤਿਆਰ ਹੋ ਕੇ ਬਾਹਰ ਨਿਕਲੀ ਤਾਂ ਬੂਹੇ ਮੂਹਰੇ ਸੜੇ ਹੋਏ ਕਪੜਿਆਂ ਦੀ ਰਾਖ ਦੇਖਕੇ ਹੈਰਾਨ ਰਹਿ ਗਈ। ਗੱਲ ਕੁਝ ਸਾਫ਼ ਹੋ ਗਈ, ਆਪਣੇ

ਕਪੜੇ ਵੀ ਫਰੋਲੇ ਤਾਂ ਇਕ ਸੂਟ ਗ਼ਾਇਬ ਸੀ, ਭੱਜੀ-ਭੱਜੀ ਗੁਰਦਵਾਰੇ ਦੇ ਦਫ਼ਤਰ ਗਈ, ਮੈਨੇਜਰ ਨੂੰ ਰਿਪੋਰਟ ਦਿੱਤੀ ਤੇ ਫਿਰ ਦੀਵਾਨ ਹਾਲ ਵਿਚ ਗੁਰੂ ਬਾਬੇ ਨੂੰ ਮੱਥਾ ਟੇਕਣ ਆਈ ਤੇ ਉਥੇ ਪੁਰਾਣੀ ਫ਼ੈਸ਼ਨੇਬਲ ਸੁਰਜੀਤ ਦੀ ਜਗ੍ਹਾ ਨਵੀਂ. ਫੈਸ਼ਨ ਰਹਿਤ ਆਪਣੇ ਸੁਹਜ ਭਰੇ ਸਾਧਾਰਣ ਸੂਟ ਵਿਚ ਸਜੀ ਸੁਰਜੀਤ ਨੂੰ ਦੇਖ ਕੇ ਦੰਗ ਰਹਿ ਗਈ, ਖ਼ੁਸ਼ੀ ਨਾਲ ਖਿੜ ਗਈ ਤੇ ਜਦੋਂ ਸੁਰਜੀਤ ਨੇ ਮਨਜੀਤ ਨੂੰ ਦੇਖਿਆ ਤਾਂ ਉਠੀ। ਉਸਦਾ ਹੱਥ ਫੜਕੇ ਦੀਵਾਨ ਤੋਂ ਬਾਹਰ ਲੈ ਆਈ ਤੇ ਖ਼ੁਸ਼ੀ ਖ਼ਸ਼ੀ ਉਸਦੇ ਗਲ ਚੰਬੜ ਗਈ ਤੇ ਚੰਬੜੀ ਚੰਬੜੀ ਨੇ ਧਾਈਂ ਮਾਰਕੇ ਆਪਣੇ ਸਾਰੇ ਅਪਰਾਧ ਬਖ਼ਸ਼ਵਾ ਲਏ ਤੇ ਪਸਚਾਤਾਪ ਵਜੋਂ ਰੱਜ ਰੱਜ ਹੰਝੂ ਵਹਾ ਲਏ। ਤੇ ਫਿਰ ਸੁਰਜੀਤ ਨੇ ਪਰਧਾਨ ਜੀ ਦੇ ਵਿਖਿਆਨ ਤੇ ਗੁਰਮਤਿ ਦੇ ਗਿਆਨ ਤੋਂ ਪਰਭਾਵਤ ਹੋ ਕੇ ਤੇ ਮਨਜੀਤ ਦੀ ਸੰਗਤ ਤੋਂ ਲਾਭ ਉਠਾ ਕੇ ਆਪਣੀ ਬਿਰਤੀ ਪੜ੍ਹਾਈ ਤੇ ਗੁਰਬਾਣੀ ਦੇ ਸਦਗੁਣਾਂ ਦੀ ਸਿਖਲਾਈ ਤੇ ਲਾਈ। ਅੱਜ ਹੋਰ, ਕੱਲ੍ਹ ਹੋਰ। ਦੋ ਤਿੰਨ ਮਹੀਨਿਆਂ ਵਿਚ ਹੀ ਜੁਗਾਂ ਜਿਹਾ ਪਰੀਵਰਤਨ ਉਸ ਵਿਚ ਹੋ ਗਿਆ। ਸੁਰਜੀਤ ਨੇ ਖੰਡੇ ਦਾ ਅੰਮ੍ਰਿਤ ਛਕਿਆ, ਰਹਿਤਾਂ ਧਾਰਨ ਕੀਤੀਆਂ, ਆਪਣਾ ਨਿਤ ਨੇਮ ਨਿਭਾਇਆ, ਕੀਰਤਨ ਸਿਖਿਆ ਤੇ ਸੰਗਤ ਨੂੰ ਸਰਵਣ ਕਰਾਇਆ ਤੇ ਹੋਸਟਲ ਵਿਚ ਆਪਣੀਆਂ ਸਾਥਣਾਂ ਨਾਲ ਸਨੇਹ ਤੇ ਪਿਆਰ ਦਾ ਰਿਸ਼ਤਾ ਜੋੜਿਆ ਤੇ ਜੋੜ ਕੇ ਸਫਲ ਬਣਾਇਆ। ਦੁਖੀ, ਬੀਮਾਰ ਤੇ ਲਾਚਾਰ ਲੜਕੀਆਂ ਦਾ ਸਦਾ ਹੱਥ ਵਟਾਇਆ। ਆਪਣਾ ਖ਼ਰਚ ਘਟਾ ਕੇ ਜੋ ਬਚਿਆ ਲੋੜਵੰਦ ਸਹੇਲੀ ਦੇ ਪਲੇ ਪਾਇਆ ਤੇ ਸੇਵਾ ਪਰਉਪਕਾਰ ਦਾ ਐਸਾ ਸਿਲਸਿਲਾ ਚਲਾਇਆ ਕਿ ਸਭੇ ਹੋਸਟਲ ਵਾਲੇ, ਕੀ ਵਿਦਿਆਰਥਣਾਂ, ਵਾਰਡਨਾਂ, ਕੀ ਮੈਨੇਜਰ ਤੇ ਕੀ ਪ੍ਰਧਾਨ ਸਾਹਿਬ ਸਾਰਿਆਂ ਵਲੋਂ ਪੂਰਨ ਸਨਮਾਨ ਪਾਇਆ। ਹੁਣ ਤਾਂ ਸਾਰੇ ਹੀ ਮਨਜੀਤ ਨੂੰ ਭੁੱਲ ਗਏ ਤੇ ਸੁਰਜੀਤ ਦੇ ਪਵਿੱਤਰ ਸ਼ੁਭ ਕਰਮਾਂ ਦੀ ਰੰਗਣ ਦੇ ਰੰਗ ਵਿਚ ਘੁਲ ਗਏ।

"ਤੇ ਸਾਲ ਬਾਅਦ ਫਿਰ ਦਸਮੇਸ਼ ਪਿਤਾ ਜੀ ਦਾ ਪਾਵਨ ਜਨਮ ਦਿਹਾੜਾ ਆਇਆ। ਸੁਰਜੀਤ ਨੇ ਉਸ ਪਵਿੱਤਰ ਅਵਸਰ ਲਈ ਪ੍ਰਭਾਵਸ਼ਾਲੀ ਲੇਖ ਲਿਖਿਆ ਤੇ ਸਟੇਜ 'ਤੇ ਸੁਣਾਇਆ। ਹਰ ਗੁਰਸਿੱਖ ਦੇ ਦਿਲ ਨੂੰ ਝੰਜੋੜਿਆ ਤੇ ਹਰ ਨੇਤਰ ਨੂੰ ਰੁਵਾਇਆ ਤੇ ਪਰਧਾਨ ਜੀ ਤੋਂ ਸਰਵੋਤਮ ਇਨਾਮ ਪਾ ਕੇ ਗੁਰੂ ਰੂਪ ਸੰਗਤ ਅੱਗੇ ਆਪਣਾ ਮਸਤਕ ਨਿਵਾਇਆ। ਤੇ ਅੰਕਲ, ਬਾਕੀ ਸਮੇਂ ਵਿਚ ਸੁਰਜੀਤ ਨੇ ਪੜ੍ਹਾਈ 'ਤੇ ਖ਼ੂਬ ਨਾਮ ਦੀ ਕਮਾਈ ਕੀਤੀ, ਤੇ ਕਈਆਂ ਮਨਮਤਿ ਵਿਚ ਰੁੜੀਆਂ ਤੇ ਫ਼ੈਸ਼ਨ ਦੀਆਂ ਪੁਜਾਰੀ ਸਾਥਣਾਂ ਦੀ ਅਗਵਾਈ ਕੀਤੀ। ਆਪ ਵੀ ਸਹੀ ਮਹਿਨਿਆਂ ਵਿਚ ਅਰਧ ਨੀਂਦਰ ਤੋਂ ਸੁਰਜੀਤ ਹੋਈ ਤੇ ਹੋਰਨਾਂ ਦੀ ਵੀ ਸੁੱਤੀ ਹੋਈ ਆਤਮਾ ਸੁਰਜੀਤ ਕੀਤੀ।"

"ਤੇ ਬੀਬੀ ਜੀ, ਉਹ ਨਵ ਜਨਮੀ ਦਸਮੇਸ਼ ਦੁਲਾਰੀ ਸੁਰਜੀਤ ਕੌਰ ਅੱਜ ਕਿੱਥੇ ਵਸਦੀ ਹੈ?"

"ਅੰਕਲ, ਉਹ ਗੁਰੂ ਪਿਆਰੀ ਤਾਂ ਅਜ ਕਲ੍ਹ ਸਮੁੰਦਰਾਂ ਤੋਂ ਪਾਰ ਦੂਰ ਵਿਦੇਸ਼ਾਂ

ਵਿਚ ਵਸਦੀ ਹੈ"

"ਉਹ ਕਦੀ ਤਾਂ ਭਾਰਤ ਵਿਚ ਆਪਣਿਆਂ ਨੂੰ ਮਿਲਣ ਆਉਂਦੀ ਹੀ ਹੋਵੇਗੀ ? ਤੁਹਾਨੂੰ ਉਸ ਦਾ ਪਤਾ ਠਿਕਾਣਾ ਯਾਦ ਹੈ ਤਾਂ ਦੱਸੋ"

ਆਉਂਦੀ ਤਾਂ ਹਰ ਤੀਸਰੇ ਚੌਥੇ ਸਾਲ ਜ਼ਰੂਰ ਹੈ ਤੇ ਅੱਜਕਲ੍ਹ ਭਾਰਤ ਆਈ ਵੀ ਹੋਈ ਹੈ। ਪਰ ਅੰਕਲ, ਤਹਾਨੂੰ ਉਸ ਦਾ ਪਤਾ ਠਿਕਾਣਾ ਪੁੱਛਣ ਤੇ ਮਿਲਣ ਦੀ ਕੀ ਲੋੜ ਹੈ ?"

ਮੈਂ ਉਸ ਸੁਰਜੀਤ ਕੌਰ ਨੂੰ ਮਿਲ ਕੇ ਉਸ ਦੇ ਤਿਆਗ ਤੇ ਆਪਾ ਸੁਧਾਰ ਵਾਸਤੇ ਸ਼ਾਬਾਸ਼ ਦੇਣੀ ਚਾਹੁੰਦਾ ਹਾਂ। ਕਾਸ਼ ! ਉਹ ਕਦੇ ਮਿਲ ਜਾਵੇ ?"

"ਭੁੱਲ ਜਾਉ, ਅੰਕਲ, ਉਸ ਨੂੰ ਭੁੱਲ ਜਾਉ, ਕੇਵਲ ਉਸਦੀ ਨੇਕੀ, ਭਲਾਈ, ਤੇ ਨੇਕ ਸੇਵਾ ਕਮਾਈ ਨੂੰ ਹੀ ਯਾਦ ਰੱਖੋ, ਤੁਸਾਂ ਮਿਲਕੇ ਕੀ ਲੈਣਾ ਹੈ ?"

"ਮੈਂ ਉਸ ਦੇ ਮੁਖੋਂ ਉਸ ਦੀ ਕਾਇਆ ਕਲਪ ਦੀ, ਤਿਆਗ ਦੀ ਤੇ ਸੇਵਾ ਭਾਵ ਦੀ ਕਲਿਆਣਕਾਰੀ ਵਾਰਤਾ ਸਣਕੇ ਆਪਣੇ ਸੁਹਿਰਦ ਪਾਠਕਾਂ ਦੀ ਸੇਵਾ ਵਿਚ ਭੇਟ ਕਰਨਾ ਚਾਹੁੰਦਾ ਹਾਂ। ਬੀਬੀ ਜੀ ਉਸ ਦਾ ਪਤਾ ਜ਼ਰੂਰ ਦੱਸੋ ?"

"ਅੰਕਲ, ਤੁਸੀਂ ਬੜੇ ਜ਼ਿੱਦੀ ਹੋ, ਤੇ ਹੱਠੀ ਵੀ ਹੋ। ਜੋ ਕੁਝ ਮੈਂ ਤੁਹਾਨੂੰ ਦੱਸਿਆ ਹੈ, ਉਸ ਤੋਂ ਵੱਧ ਤਾਂ ਸੁਰਜੀਤ ਵੀ ਹੋਰ ਕੁਝ ਨਹੀਂ ਜਾਣਦੀ। ਤੁਸੀਂ ਉਸ ਨੂੰ ਮਿਲਣ ਬਾਰੇ ਤੇ ਥਾਂ ਪਤਾ ਪੁੱਛਣ ਬਾਰੇ ਹੱਠ ਨਾ ਕਰੋ ਜੀ"

"ਨਹੀਂ ਬੀਬੀ ਜੀ ਜੇ ਉਹ ਵਿਦੇਸ਼ੋਂ, ਦੇਸ਼ ਪਰਤ ਆਈ ਹੈ ਤਾਂ ਮੈਨੂੰ ਉਸ ਦਾ ਪਤਾ ਠਿਕਾਣਾ ਦੱਸੋ ਕਿ ਅੱਜਕਲ੍ਹ ਉਹ ਕਿਥੇ ਨਿਵਾਸ ਰੱਖਦੇ ਹਨ, ਜ਼ਰੂਰੀ ਨੋਟ ਕਰਵਾਉ"

"ਉਸਦਾ ਕਲ੍ਹ ਦਾ ਪਤਾ ਠਿਕਾਣਾ ਤਾਂ ਮੈਨੂੰ ਵੀ ਨਹੀਂ ਪਤਾ, ਮੇਰੇ ਦ੍ਰਿੜ ਵਿਸ਼ਵਾਸੀ ਅੰਕਲ ਜੀਉ, ਪਰ ਅੱਜ ਤੇ ਇਸ ਵਕਤ ਉਹ ਪੰਜਾਬ ਰੋਡਵੇਜ਼ ਦੀ ਬੱਸ ਨੰਬਰ 1436 ਵਿਚ ਤੁਹਾਡੇ ਨਾਲ ਦੀ ਸੀਟ 'ਤੇ ਬੈਠੀ ਜਗਰਾਊ ਤੋਂ ਦਿੱਲੀ ਦਾ ਸਫ਼ਰ ਕਰ ਰਹੀ ਹੈ ਤੇ ਤੁਹਾਡੀ ਦ੍ਰਿੜਤਾ ਤੇ ਗੁਰਸਿਖ ਬੱਚੇ ਤੇ ਬੱਚਿਆਂ ਨਮਿਤ ਹਿਤ ਪਿਆਰ ਤੇ ਵਿਚਾਰਾਂ ਦੀ ਸਰਲਤਾ ਨੂੰ ਨਮਸਕਾਰ ਕਰ ਰਹੀ ਹੈ।"

ਤੇ ਫਿਰ ਸਰੀਰਕ ਤੌਰ ਤੇ ਤਾਂ ਅਸੀ ਦਿੱਲੀ ਦਾ ਸਫ਼ਰ ਕਰਦੇ ਰਹੇ ਪਰ ਆਤਮਕ ਦੌਰ 'ਤੇ ਅਫ਼ਰੀਕਾ ਦੇ ਗੁਰਸਿੱਖਾਂ ਤੇ ਖਾਸ ਕਰ ਬੈਂਕਰ ਸਾਹਿਬ ਜੀ ਦੀਆਂ ਨੇਕ ਕਮਾਈਆਂ, ਘਾਲਣਾਂ, ਕਠਿਨ ਮਸ਼ੱਕਤਾਂ ਦੀਆਂ ਵਾਰਤਾਵਾਂ ਨਾਲ ਯਾਦਾਂ ਦੀਆਂ ਪਟਾਰੀਆਂ ਭਰਦੇ ਰਹੇ, ਜਿਨ੍ਹਾਂ ਦਾ ਜ਼ਿਕਰ ਕਦੀ ਫੇਰ ਕਰਨ ਦਾ ਯਤਨ ਕਰਾਂਗਾ। ਤੁਹਾਡੇ ਅਕੇਵੇਂ ਤੇ ਥਕੇਵੇਂ ਕਾਰਣ ਹੁਣ ਮੈਂ ਤੁਹਾਨੂੰ ਨਮਸਕਾਰ ਕਰਾਂਗਾ।

●

# ਕੌਮ ਦੇ ਪਹਿਰੇਦਾਰ

ਰੰਗੜ ਨੰਗਲ-ਬਟਾਲਾ
12.3.1920

ਮੇਰੇ ਤਾਇਆ ਜੀ ਕੱਦ ਦੇ ਬਹੁਤ ਛੋਟੇ, ਪਦ ਦੇ ਬਹੁਤ ਵੱਡੇ, ਤਕੜੇ ਸਰਕਾਰੀ ਠੇਕੇਦਾਰ, ਸਿੱਖ ਕੌਮ ਦੇ ਸੇਵਾਦਾਰ ਤੇ ਪੁਰਾਤਨ ਸਿੱਖ ਰਵਾਇਤਾਂ ਦੇ ਅਲਮਬਰਦਾਰ ਸਨ। ਤੇੜ ਚੂੜੀਦਾਰ ਸਫੈਦ ਪਜਾਮਾ, ਗਲ ਕਾਲੀ ਅਚਕਨ, ਸਿਰ ਤੇ ਸੋਹਣੀ ਸਵਾਰ ਕੇ ਸਜਾਈ ਦੋਹਰੀ ਦਸਤਾਰ, ਜੇਬ ਵਿਚ ਸੋਨੇ ਦੀ ਚੇਨ ਵਾਲੀ ਘੜੀ, ਹੱਥ ਵਿਚ ਸੁਬਕ ਜਿਹੀ ਚਮਕਦਾਰ ਸੋਟੀ ਤੇ ਹੇਠ ਚੁਸਤ ਤੇ ਤੇਜ਼ ਰਫ਼ਤਾਰ ਘੋੜੀ। ਜਦੋਂ ਉਹ ਸਜ ਧਜ ਕੇ ਘੋੜੀ 'ਤੇ ਸਵਾਰ ਹੋ ਕੇ ਘਰੋਂ ਕਿਤੇ ਬਾਹਰ ਜਾਂਦੇ ਤਾਂ ਉਨ੍ਹਾਂ ਦੀ ਚੜ੍ਹਤ ਦੇਖਕੇ ਪਿੰਡ ਦੇ ਨਾਮੀ-ਗਰਾਮੀ ਸਰਦਾਰ ਵੀ ਰਸ਼ਕ ਕਰਦੇ ਸਨ।

ਸਾਡਾ ਪਿੰਡ ਰੰਗੜ ਨੰਗਲ, ਬਟਾਲਾ-ਜਲੰਧਰ ਜੀ. ਟੀ. ਰੋਡ ਤੇ ਬਟਾਲੇ ਤੋਂ 9 ਕਿਲੋਮੀਟਰ 'ਤੇ ਵਾਕਿਆ ਹੈ। ਉਹਨੀਂ ਦਿਨੀਂ ਸਾਰੇ ਪਿੰਡ ਵਿਚ ਗਿਣਤੀ ਦੀਆਂ ਇਮਾਰਤਾਂ ਪੱਕੀਆਂ ਤੇ ਬਾਕੀ ਸਭ ਕੱਚੀਆਂ ਸਨ। ਤਿੰਨ ਵੱਡੇ ਸ਼ਾਨਦਾਰ ਮਹੱਲ ਸਰਦਾਰਾਂ ਦੇ, ਇਕ ਗੁਰਦਵਾਰਾ ਤੇ ਇਕ ਮਸੀਤ ਪੱਕੀ ਸੀ। ਇਸ ਤੋਂ ਇਲਾਵਾ ਇਕ ਪ੍ਰਾਇਮਰੀ ਸਕੂਲ ਤੇ ਪਿੰਡ ਦੇ ਸ਼ਾਹਾਂ ਦਾ ਘਰ ਵੀ ਪੱਕਾ ਸੀ ਤੇ ਜਾਂ ਫਿਰ ਮੇਰੇ ਤਾਇਆ ਜੀ ਦਾ ਚੁਬਾਰਾ ਵੀ ਪੱਕਿਆਂ ਦੀ ਗਿਣਤੀ ਵਿਚ ਸ਼ੁਮਾਰ ਹੁੰਦਾ ਸੀ। ਤੇ ਪਿੰਡ ਵਿਚ ਠੇਕੇਦਾਰ ਹਾਕਮ ਸਿੰਘ ਦਾ ਚੁਬਾਰਾ ਵੱਜਦਾ ਸੀ। ਪਿੰਡ ਵਿਚ ਹਿੰਦੂ, ਮੁਸਲਮਾਨ ਤੇ ਸਿੱਖ ਕਾਫ਼ੀ ਗਿਣਤੀ ਵਿਚ ਪ੍ਰੇਮ-ਪਿਆਰ ਨਾਲ ਵੱਸਦੇ ਸਨ।

ਹੋਸ਼ ਸੰਭਾਲਣ 'ਤੇ ਮੈਂ ਸਭ ਤੋਂ ਪਹਿਲੀ ਵਾਰੀ ਧੁਰ ਕੀ ਆਈ ਅਰਸ਼ੀ ਬਾਣੀ ਦਾ ਪਵਿੱਤਰ ਪਾਠ ਆਪਣੇ ਤਾਇਆ ਜੀ ਦੇ ਮਧੁਰ ਕੰਠ ਤੋਂ ਸੁਣਿਆ। ਸਵੇਰੇ ਤੇ ਸ਼ਾਮ ਉਹ ਆਪਣੇ ਚੁਬਾਰੇ ਦੀ ਉਤਲੀ ਛੱਤ 'ਤੇ ਚੜ੍ਹ ਕੇ ਜਪੁਜੀ ਸਾਹਿਬ ਤੇ ਰਹਿਰਾਸ ਸਾਹਿਬ ਜੀ ਦਾ ਪਾਠ ਬੜੇ ਨੇਮ ਤੇ ਪ੍ਰੇਮ ਨਾਲ ਕਰਦੇ। ਉਨ੍ਹਾਂ ਦਾ ਸ਼ੁੱਧ ਉਚਾਰਨ ਤੇ ਸੱਚੇ ਮਨ ਨਾਲ ਕੀਤਾ ਪਾਠ ਸੁਣਨ ਵਾਲਿਆਂ ਦੇ ਕੰਨਾਂ ਵਿਚ ਅੰਮ੍ਰਿਤ ਰਸ ਘੋਲਦਾ ਹੀ ਰਹਿੰਦਾ ਸੀ।

ਪਿੰਡ ਦੇ ਗੁਰਦਵਾਰੇ ਸਿਰਫ਼ ਸੰਗਰਾਂਦ ਵਾਲੇ ਦਿਨ ਹੀ ਸੰਗਤ ਜੁੜਦੀ ਤੇ ਦੀਵਾਨ ਸਜਦਾ। ਗਰੰਥੀ ਜੀ ਮਹੀਨਾ ਸੁਣਾਉਂਦੇ ਤੇ ਕੁਝ ਕਥਾ ਵੀ ਕਰਦੇ, ਫਿਰ ਅਰਦਾਸਾ ਸੋਧ ਕੇ ਵਾਕ ਲੈ ਕੇ ਪਰਸ਼ਾਦ ਵਰਤਾ ਦਿੰਦੇ ਸਨ। ਕਦੀ ਕਦੀ ਕਿਸੇ ਦੇ ਮਰਨੇ ਪਰਨੇ 'ਤੇ ਵੀ ਗੁਰਦਵਾਰੇ ਵਿਚ ਇਕੱਠ ਹੋ ਜਾਂਦਾ ਸੀ। ਪਿੰਡ ਦੇ ਸਰਦਾਰ ਤੇ

ਉਨ੍ਹਾਂ ਦੇ ਪਰਿਵਾਰ ਗੁਰੂ ਘਰ ਦੇ ਸ਼ਰਧਾਲੂ ਤਾਂ ਜ਼ਰੂਰ ਸਨ, ਪਰ ਉਹ ਗੁਰਦਵਾਰੇ ਚੱਲ ਕੇ ਆਉਣਾ ਤੇ ਸੰਗਤ ਵਿਚ ਆ ਕੇ ਇਕ ਸੱਫ 'ਤੇ ਬਹਿਣਾ ਆਪਣੀ ਹੇਠੀ ਸਮਝਦੇ ਸਨ ਤੇ ਅਕਸਰ ਉਹ ਮਹਾਰਾਜ ਦਾ ਪਰਕਾਸ਼ ਪਵਿੱਤਰ ਦਿਨ ਦਿਹਾਰਾਂ 'ਤੇ ਆਪਣੇ ਮਹਿਲਾਂ ਵਿਚ ਰਖਾਉਂਦੇ ਤੇ ਗਰਪੁਰਬ ਮਨਾਉਂਦੇ ਸਨ।

ਪਿੰਡ ਦੇ ਕੁਝ ਦੂਸਰੇ ਸਿੱਖ ਜ਼ਿਮੀਂਦਾਰ, ਕਾਸ਼ਤਕਾਰ ਤੇ ਕਿਰਤੀ ਕਾਮੇ ਆਪੋ ਆਪਣੇ ਕੰਮਾਂ ਕਾਰਾਂ ਤੋਂ ਵਿਹਲਿਆਂ ਹੋ ਕੇ ਸ਼ਾਮ ਨੂੰ ਗੁਰਦਵਾਰੇ ਜਾਣ ਦੀ ਬਜਾਇ ਪਿੰਡ ਦੇ ਠੇਕੇ 'ਤੇ ਜਾਂਦੇ ਤੇ ਰੱਜ ਰੱਜ ਕੇ ਸ਼ਰਾਬ ਦੇ ਹਾੜੇ ਲਾਉਂਦੇ ਤੇ ਨਸ਼ੇ ਵਿਚ ਝੂੰਮਦੇ, ਮਾਹੀਆ ਗਾਉਂਦੇ ਤੇ ਮਿਰਜ਼ੇ ਦੀਆਂ ਅਵਾਜ਼ਾਂ ਲਾਉਂਦੇ ਸਨ। ਕੁਝ ਕੁ ਧਾਰਮਿਕ ਖ਼ਿਆਲਾਂ ਤੇ ਰੁਝਾਨਾਂ ਵਾਲੇ ਬੰਦੇ ਗੁਰਦਵਾਰੇ ਦੀ ਸਰਦਲ 'ਤੇ ਮੱਥਾ ਟੇਕ ਕੇ ਤੇ ਨਿਸ਼ਾਨ ਸਾਹਿਬ ਨੂੰ ਨਮਸਕਾਰ ਕਰਕੇ ਘਰ ਪਰਤ ਆਉਂਦੇ ਸਨ।

ਪਿੰਡ ਦੇ ਨਾਲ ਹੀ ਰਵਿਦਾਸੀਏ ਸਿੰਘਾਂ ਦੀ ਬਸਤੀ ਸੀ। ਉਨ੍ਹਾਂ ਵਿਚੋਂ ਬਹੁਤੇ ਬੇਸ਼ਕ ਰਹਿਤਾਂ ਵਿਚ ਕੁਝ ਕੱਚੇ ਸਨ ਪਰ ਸ਼ਰਧਾ ਤੇ ਵਿਸ਼ਵਾਸ ਵਿਚ ਬੜੇ ਪੱਕੇ ਸਨ। ਜਦੋਂ ਸ਼ਾਮਾਂ ਪੈਂਦੀਆਂ ਉਹ ਆਪਣੇ ਕੰਮਾਂ ਕਾਰਾਂ ਤੋਂ ਥੱਕੇ ਟੁੱਟੇ ਤੇ ਹਾਰੇ ਘਰ ਆਉਂਦੇ। ਹੱਥ ਮੂੰਹ ਧੋ ਕੇ ਜੋ ਕੁਝ ਵੀ ਮਿਲਦਾ ਖਾ ਪੀ ਕੇ ਪਿੱਪਲ ਥੱਲੇ ਵੱਡੇ ਤਖ਼ਤਪੋਸ਼ 'ਤੇ ਬੈਠਕੇ ਢੋਲਕੀ ਤੇ ਛੈਣਿਆਂ ਦੀ ਝਨਕਾਰ ਵਿਚ ਗੁਰਬਾਣੀ ਦਾ ਕੀਰਤਨ ਸਿੱਧੀਆਂ ਧਾਰਨਾਂ ਵਿਚ ਕਰਕੇ ਆਪਣੇ ਜੀਵਨ ਦੀਆਂ ਸਾਰੀਆਂ ਥੁੜਾਂ ਤੇ ਮਜਬੂਰੀਆਂ ਨਾਮ ਦੀ ਅਮੋਲਕ ਦਾਤ ਨਾਲ ਭਰਪੂਰ ਕਰਦੇ ਸਨ। ਇਸ ਸਾਰੇ ਧਾਰਮਿਕ ਮਾਹੌਲ ਦੀ ਰੂਹੇ-ਰਵਾਂ ਇਕ ਭਗਤ ਸਿੰਘ ਨਾਮੀ ਨੌਜਵਾਨ ਸੀ।

ਭਗਤ ਸਿੰਘ ਇਕ ਭਰਵੇਂ ਸਰੀਰ ਦਾ ਜਵਾਨ ਸੀ। ਅਨੋਖੀ ਦਖ ਤੇ ਮਨਮੋਹਨੀ ਸਾਬਤ ਸੂਰਤ ਵਾਲਾ ਸਿੱਖੀ ਦਾ ਮੁਦੱਈ, ਗੁਰਬਾਣੀ ਦਾ ਰਸੀਆ, ਪੜ੍ਹਾਈ ਵਿਚ ਹੁਸ਼ਿਆਰ, ਵਿਧਵਾ ਮਾਤਾ ਦਾ ਇਕਲੌਤਾ ਪੁੱਤਰ, ਬਸਤੀ ਵਿਚ ਵੀ ਹਰਮਨ ਪਿਆਰਾ ਸੀ। ਪਿੰਡ ਦੇ ਪ੍ਰਾਇਮਰੀ ਸਕੂਲੋਂ ਪੜ੍ਹ ਕੇ ਉਹ ਬਟਾਲੇ ਮਿਸ਼ਨ ਹਾਈ ਸਕੂਲ ਵਿਚ ਸਵੇਰੇ ਸਾਈਕਲ 'ਤੇ ਪੜ੍ਹਨ ਜਾਂਦਾ ਸੀ ਤੇ ਸ਼ਾਮ ਨੂੰ ਘਰ ਵਾਪਸ ਆ ਜਾਂਦਾ। ਉਸਦੀ ਪੜ੍ਹਾਈ ਤੇ ਕਿਤਾਬਾਂ ਦਾ ਖ਼ਰਚਾ ਬਸਤੀ ਵਾਲੇ ਸ਼ੌਕ ਨਾਲ ਪੂਰਾ ਕਰਦੇ ਤੇ ਉਹ ਬਸਤੀ ਵਾਲਿਆਂ ਦੇ ਸੈਂਕੜੇ ਕੰਮ ਹੱਸਦੇ ਹੱਸਦੇ ਸੁਆਰ ਦਿੰਦਾ ਸੀ। ਪੜ੍ਹਾਈ ਵਿਚ ਲਾਇਕ ਹੋਣ ਕਰਕੇ ਉਸਨੂੰ ਵਜ਼ੀਫ਼ਾ ਵੀ ਮਿਲ ਗਿਆ ਤੇ ਉਹ ਬਟਾਲੇ ਬੋਰਡਿੰਗ ਹਾਊਸ ਵਿਚ ਰਹਿਣ ਲੱਗ ਪਿਆ।

ਕੁਝ ਦਿਨਾਂ ਤੋਂ ਕੁਝ ਕੁ ਪਾਦਰੀ ਭਗਤ ਸਿੰਘ ਸਮੇਤ ਬਸਤੀ ਵਿਚ ਫਿਰਦੇ ਦੇਖੇ ਗਏ ਤੇ ਕੁਝ ਹਫ਼ਤਿਆਂ ਬਾਅਦ ਬਸਤੀ ਵਿਚੋਂ ਢੋਲਕੀ ਤੇ ਛੈਣਿਆਂ ਦੇ ਨਾਲ ਨਾਲ ਕੀਰਤਨ ਦੀ ਧੁਨੀ ਵੀ ਮੱਠੀ ਪੈਂਦੀ ਗਈ ਤੇ ਫਿਰ ਕੁਝ ਬਟਾਲੇ ਦੇ ਮਿਸ਼ਨਰੀ ਪਾਦਰੀ ਵੀ ਆਪਣਾ ਪਰਚਾਰ ਖੁਲ੍ਹੇ ਆਮ ਕਰਨ ਲੱਗ ਪਏ ਤੇ ਫਿਰ ਪਿੰਡ ਦੇ ਲੋਕਾਂ ਨੇ ਭਗਤ ਸਿੰਘ ਦਾ ਰੂਪ ਵੀ ਬਦਲਿਆ ਦੇਖਿਆ, ਕੇਸ ਤੇ ਦਾਹੜੀ, ਗ਼ਾਇਬ, ਦਸਤਾਰ ਦੀ ਜਗ੍ਹਾ ਹੈਟ, ਕੁੜਤੇ ਪਜਾਮੇ ਦੀ ਜਗ੍ਹਾ ਕੋਟ ਤੇ ਪੈਂਟ ਤੇ ਗਲ ਵਿਚ ਟਾਈ

ਲਾ ਕੇ ਉਹ ਸਿੱਖ ਧਰਮ ਦੇ ਵਿਰੁੱਧ ਈਸਾਈ ਧਰਮ ਦਾ ਪਰਚਾਰ ਕਰਨ ਲੱਗ ਪਿਆ। ਉਸਦੀਆਂ ਵਕੀਲਾਂ ਜਿਹੀਆਂ ਝੂਠੀਆਂ ਸੱਚੀਆਂ ਦਲੀਲਾਂ ਸੁਣਕੇ ਅੱਧੀ ਤੋਂ ਵੱਧ ਬਸਤੀ ਈਸਾਈ ਬਣਨ ਵਾਸਤੇ ਤਿਆਰ ਹੋ ਗਈ ਤੇ ਬਟਾਲੇ ਤੋਂ ਈਸਾਈ ਮਿਸ਼ਨਰੀ ਨੇ ਇਨ੍ਹਾਂ ਨੂੰ ਈਸਾਈ ਬਣਾਉਣ ਵਾਸਤੇ ਸਾਰਾ ਬੰਦੋਬਸਤ ਕਰਕੇ ਪੂਰੇ ਸਾਜ਼ੋ ਸਮਾਨ ਦੇ ਨਾਲ ਪਰਚਾਰਕਾਂ ਤੇ ਪਾਦਰੀਆਂ ਦਾ ਵੱਡਾ ਜੱਥਾ ਪਿੰਡ ਭੇਜ ਦਿੱਤਾ। ਕਨਾਤਾਂ ਲੱਗ ਗਈਆਂ, ਖਾਣਾ ਬਣਦਾ ਤੇ ਖੁਲ੍ਹਾ ਵਰਤਦਾ ਰਿਹਾ ਤੇ ਈਸਾ ਮਸੀਹ ਦੇ ਗੁਣ ਢੋਲਕੀ ਤੇ ਛੈਣਿਆਂ ਦੇ ਨਾਲ, ਕੀਰਤਨ ਦੀਆਂ ਸਿਧੀਆਂ ਧਾਰਨਾਂ ਵਾਂਗ ਗਾਏ ਜਾਣ ਲੱਗ ਪਏ। ਸਿਰਫ਼ ਤਿੰਨ ਦਿਨਾਂ ਦੇ ਪਰਚਾਰ ਦੇ ਸਦਕੇ ਕੁਝ ਕੁ ਗਿਣਤੀ ਦੇ ਸਿੰਘ ਛੱਡਕੇ ਬਾਕੀ ਬਸਤੀ ਈਸਾਈ ਬਣਨ ਲਈ ਖ਼ੁਸ਼ੀ ਖ਼ੁਸ਼ੀ ਤਿਆਰ ਬਰ ਤਿਆਰ ਹੋ ਗਈ। ਸਾਰੇ ਇਲਾਕੇ ਦੇ ਸਿੱਖਾਂ ਦੇ ਘਰੀਂ ਸੋਗ ਪੈ ਗਿਆ ਤੇ ਮੇਰੇ ਤਾਇਆ ਜੀ ਵੀ ਕਾਫ਼ੀ ਨਿਰਾਸ਼ ਹੋ ਗਏ। ਪਿੰਡ ਦੇ ਲੋਕ ਵੱਡੇ ਸਰਦਾਰ ਜੀ ਨੂੰ ਤੇ ਤਾਇਆ ਜੀ ਨੂੰ ਕਾਫ਼ੀ ਚਿੰਤਿਤ ਹੋ ਕੇ ਕੁਝ ਨਾ ਕੁਝ ਕਰਨ ਲਈ ਕਹਿੰਦੇ ਪਰ ਇਹ ਦੋਵੇਂ ਕੁਝ ਵੀ ਨਾ ਕਰਦੇ ਤੇ ਹਮੇਸ਼ਾ ਖ਼ਾਮੋਸ਼ ਤੇ ਗ਼ਮਗੀਨ ਹੀ ਬਣੇ ਰਹਿੰਦੇ ਸਨ।

ਇਹ ਵਾਕਿਆ ਸੰਨ 1920 ਦਾ ਹੈ ਜਦੋਂ ਅੰਗਰੇਜ਼ੀ ਹਕੂਮਤ ਦਾ ਇਕਬਾਲ ਤੇ ਜਲਾਲ ਧੁਰ ਸਿਖਰਾਂ 'ਤੇ ਸੀ। ਭਾਰਤੀ ਅੰਗਰੇਜ਼ਾਂ ਨੂੰ ਆਪਣੇ ਮਾਈ ਬਾਪ ਆਖਦੇ ਸਨ ਤੇ ਉਨ੍ਹਾਂ ਨੂੰ ਰੱਬ ਵਲੋਂ ਥਾਪੇ ਗਏ ਆਪਣੇ ਸਰਪਰਸਤ ਸਮਝਦੇ ਤੇ ਮੰਨਦੇ ਸਨ। ਬੜੇ ਬੜੇ ਭਾਰਤੀ ਰਾਜੇ, ਮਹਾਰਾਜੇ, ਨਵਾਬ, ਰਈਸ ਤੇ ਸਰਦਾਰ, ਖ਼ਾਨ ਤੇ ਰਾਇ ਸਾਹਿਬ ਅੰਗਰੇਜ਼ਾਂ ਦੇ ਪੈਰਾਂ ਦੀਆਂ ਤਲੀਆਂ ਚਟਦੇ ਤੇ ਗ਼ੁਲਾਮਗਿਰੀ ਕਰਨ ਵਿਚ ਫ਼ਖ਼ਰ ਮਹਿਸੂਸ ਕਰਦੇ ਸਨ। ਛੋਟੇ ਤੋਂ ਛੋਟਾ ਅੰਗਰੇਜ਼ ਵੱਡੇ ਤੋਂ ਵੱਡੇ ਭਾਰਤੀ ਨੂੰ ਅਕਸਰ ਸ਼ਰੇਆਮ ਜ਼ਲੀਲ ਕਰ ਦਿੰਦਾ ਸੀ। ਇਸ ਅਨਰਥ ਨੂੰ ਰੋਕਣਾ ਤੇ ਕਿਤੇ ਰਿਹਾ, ਕੋਈ ਇਸਦੇ ਖ਼ਿਲਾਫ਼ ਬੋਲਣ ਦੀ ਜੁਰਅੱਤ ਵੀ ਨਹੀਂ ਕਰਦਾ ਸੀ। ਕੁਝ ਦੇਸ਼ ਭਗਤ ਪਾਰਟੀਆਂ ਆਪਣੀਆਂ ਕੀਮਤੀ ਜਾਨਾਂ ਕੁਰਬਾਨ ਕਰਕੇ ਦੇਸ਼ ਵਿਚ ਜਾਗਰਤੀ ਲਿਆ ਰਹੀਆਂ ਸਨ, ਪਰ ਆਮ ਜਨਤਾ ਜਬਰ ਦੀ ਚੱਕੀ ਵਿਚ ਪਿਸ ਰਹੀ ਸੀ ਤੇ ਦਿਨ ਦਿਹਾੜੇ ਸਿੱਖਾਂ, ਹਿੰਦੂਆਂ ਤੇ ਮੁਸਲਮਾਨਾਂ ਨੂੰ ਈਸਾਈ ਮਿਸ਼ਨਰੀ ਵਾਲੇ ਈਸਾਈ ਬਣਾਈ ਜਾਂਦੇ ਸਨ।

ਪਰਚਾਰ ਦੇ ਚੌਥੇ ਦਿਨ ਸਵੇਰੇ ਸਾਰੇ ਈਸਾਈ ਬਣਨ ਵਾਲੇ ਉਮੀਦਵਾਰ ਵੱਡੇ ਪਾਦਰੀ ਦੇ ਸਾਹਮਣੇ ਪੇਸ਼ ਹੋ ਗਏ। ਸੈਂਕੜੇ ਲੋਕ ਇਹ ਧਰਮ ਪਰਵਿਰਤੀ ਦੀ ਦੁਖਦਾਈ ਘਟਨਾ ਦੇਖਣ ਲਈ ਖੜੇ ਸਨ। ਨਾਈਆਂ ਨੇ ਕੈਂਚੀਆਂ ਉਸਤਰੇ ਕੱਢ ਲਏ। ਇਸ ਤੋਂ ਪਹਿਲਾਂ ਕਿ ਸਿੱਖੀ ਦੇ ਕਾਤਲ ਸਿੱਖਾਂ ਦੇ ਕੇਸ ਕਤਲ ਕਰਨ, ਮੇਰੇ ਤਾਇਆ ਜੀ ਅਚਾਨਕ ਅੱਗੇ ਆ ਕੇ ਪਾਦਰੀ ਸਾਹਿਬ ਦੇ ਸਾਹਮਣੇ ਖੜ੍ਹੇ ਹੋ ਗਏ ਤੇ ਕਹਿਣ ਲੱਗੇ, "ਪਾਦਰੀ ਸਾਹਿਬ, ਮਿਹਰਬਾਨੀ ਕਰਕੇ ਸਭ ਤੋਂ ਪਹਿਲਾਂ ਮੈਨੂੰ ਈਸਾਈ ਬਣਾਉ।" ਪਾਦਰੀ ਬਹੁਤ ਖ਼ੁਸ਼ ਹੋਇਆ, ਪਰੰਤੂ ਲੋਕਾਂ ਨੇ ਮੇਰੇ ਤਾਇਆ ਜੀ ਵੱਲ ਬੜੀ ਹੈਰਤ ਤੇ ਤਿਰਸਕਾਰ ਭਰੀ ਨਜ਼ਰ ਨਾਲ ਤਕਿਆ ਤੇ ਆਖ਼ਰ ਬੇਬਸੀ ਦੇ ਹੰਝੂ ਡੋਹਲਦੇ ਖ਼ਾਮੋਸ਼ ਖੜੇ ਰਹੇ।

ਪਾਦਰੀ ਸਾਹਿਬ ਨੇ ਤਾਇਆ ਜੀ ਦੇ ਨਾਲ ਹੱਥ ਮਿਲਾਇਆ ਤੇ ਥਾਪੀ ਦਿੱਤੀ ਅਤੇ ਉਨਾਂ ਨੂੰ ਪਗੜੀ ਉਤਾਰਨ ਤੇ ਨਾਈਆਂ ਨੂੰ ਕੇਸ ਕਤਲ ਕਰਨ ਦਾ ਹੁਕਮ ਦਿੱਤਾ। ਲੋਕਾਂ ਨੇ ਉਂਗਲਾਂ ਮੂੰਹ ਵਿਚ ਪਾ ਲਈਆਂ। ਜੋ ਥੋੜ੍ਹੇ ਬਹੁਤ ਅਜੇ ਸਾਬਤ ਕਦਮ ਸਨ ਉਹ ਵੀ ਤਾਇਆ ਜੀ ਦੀ ਗਿਰਾਵਟ ਤੇ ਕੌਮੀ ਗ਼ਦਾਰੀ ਦੇਖ ਕੇ ਡੋਲ ਗਏ।

ਤਾਇਆ ਜੀ ਨੇ ਪਾਦਰੀ ਸਾਹਿਬ ਨੂੰ ਕਿਹਾ, "ਮੈਂ ਆਪਣੀ ਖ਼ੁਸ਼ੀ ਨਾਲ ਈਸਾਈ ਬਣਨ ਵਾਸਤੇ ਆਇਆ ਹਾਂ, ਪਰ ਮੇਰੇ ਮਨ ਵਿਚ ਤਿੰਨ ਸ਼ੰਕੇ ਹਨ। ਪਹਿਲਾਂ ਉਹ ਨਵਿਰਤ ਕਰੋ, ਫਿਰ ਮੈਨੂੰ ਖ਼ੁਸ਼ੀ ਨਾਲ ਈਸਾਈ ਬਣਾ ਲਵੋ।"

ਪਾਦਰੀ ਸਾਹਿਬ ਨੇ ਪੁੱਛਣ ਲਈ ਰਜ਼ਾਮੰਦੀ ਜ਼ਾਹਰ ਕਰ ਦਿੱਤੀ ਤਾਂ ਤਾਇਆ ਜੀ ਨੇ ਪੁੱਛਿਆ, "ਪਾਦਰੀ ਸਾਹਿਬ, ਈਸਾਈ ਬਣਨ ਤੋਂ ਬਾਅਦ ਜੇ ਮੈਂ ਕੋਈ ਚੋਰੀ ਕਰਾਂਗਾ, ਡਾਕਾ ਮਾਰਾਂਗਾ ਜਾਂ ਕਤਲ ਕਰ ਦਿਆਂਗਾ ਤਾਂ ਕੀ ਮੈਨੂੰ ਉਨ੍ਹਾਂ ਜੁਰਮਾਂ ਦੀ ਸਜ਼ਾ ਉਸੇ ਤਰ੍ਹਾਂ ਹੀ ਮਿਲੇਗੀ ਜਿਸ ਤਰ੍ਹਾਂ ਕਾਨੂੰਨਨ ਆਮ ਲੋਕਾਂ ਨੂੰ ਮਿਲਦੀ ਹੈ?"

ਪਾਦਰੀ ਸਾਹਿਬ ਨੇ ਜਵਾਬ ਦਿੱਤਾ, "ਈਸਾਈ ਬਣਨ ਤੋਂ ਬਾਅਦ ਵੀ ਤੁਹਾਨੂੰ ਤੁਹਾਡੇ ਹਰ ਜੁਰਮ ਦੀ ਸਜ਼ਾ ਉਸੇ ਤਰ੍ਹਾਂ ਹੀ ਮਿਲੇਗੀ ਜਿਸ ਤਰ੍ਹਾਂ ਜਨਤਾ ਨੂੰ ਪਹਿਲਾਂ ਮਿਲਦੀ ਆਈ ਹੈ।"

ਤਾਇਆ ਜੀ ਨੇ ਦੂਸਰਾ ਸ਼ੰਕਾ ਬਿਆਨ ਕੀਤਾ, "ਕੀ ਮੈਂ ਈਸਾਈ ਬਣਨ ਤੋਂ ਬਾਅਦ ਕਦੇ ਬੀਮਾਰ ਤਾਂ ਨਹੀਂ ਹੋਵਾਂਗਾ?"

ਪਾਦਰੀ ਸਾਹਿਬ ਬੋਲੇ, "ਤੁਸੀਂ ਜਿਸ ਤਰ੍ਹਾਂ ਪਹਿਲਾਂ ਬੀਮਾਰ ਹੁੰਦੇ ਰਹੇ ਹੋ, ਈਸਾਈ ਬਣਨ ਤੋਂ ਬਾਅਦ ਵੀ ਉਸੇ ਤਰ੍ਹਾਂ ਬੀਮਾਰੀ ਦਾ ਸ਼ਿਕਾਰ ਬਣੋਂਗੇ।"

ਆਖ਼ਰ ਵਿਚ ਤਾਇਆ ਜੀ ਨੇ ਤੀਸਰਾ ਸ਼ੰਕਾ ਵੀ ਦਸਿਆ ਤੇ ਪੁੱਛਿਆ, "ਕੀ ਮੈਂ ਈਸਾਈ ਬਣ ਕੇ ਖ਼ੁਦਾ ਦੇ ਪੁੱਤਰ 'ਤੇ ਈਮਾਨ ਲਿਆ ਕੇ ਸਦਾ ਲਈ ਅਮਰ ਹੋ ਜਾਵਾਂਗਾ? ਮੇਰੀ ਮੌਤ ਤਾਂ ਕਦੀ ਨਹੀਂ ਹੋਵੇਗੀ?"

ਪਾਦਰੀ ਸਾਹਿਬ ਨੇ ਜਵਾਬ ਦਿੱਤਾ," ਹਰਗਿਜ਼ ਨਹੀਂ, ਤੁਹਾਨੂੰ ਅਵੱਸ਼ ਹੀ ਮੌਤ ਆਵੇਗੀ ਤੇ ਇਸਾਈ ਬਣ ਕੇ ਵੀ ਤੁਸੀ ਅਮਰ ਨਹੀ ਹੋ ਸਕਦੇ।"

ਪਾਦਰੀ ਸਾਹਿਬ ਦੇ ਜਵਾਬ ਸੁਣ ਕੇ ਤਾਇਆ ਜੀ ਨੇ ਬੜੀ ਦ੍ਰਿੜ੍ਹਤਾ ਤੇ ਦਲੇਰੀ ਨਾਲ ਪਾਦਰੀ ਸਾਹਿਬ ਤੇ ਮਜਮੇ ਨੂੰ ਵੰਗਾਰ ਕੇ ਆਖਿਆ, "ਪਾਦਰੀ ਸਾਹਿਬ, ਤੁਸੀਂ ਮੇਰੇ ਸ਼ੰਕੇ ਨਵਿਰਤ ਨਹੀਂ ਕਰ ਸਕੇ। ਜੇ ਈਸਾਈ ਬਣਨ ਤੋਂ ਬਾਅਦ ਮੈਨੂੰ ਹਰ ਜੁਰਮ ਦੀ ਸਜ਼ਾ ਵੀ ਜ਼ਰੂਰ ਮਿਲੇਗੀ, ਮੈਂ ਬੀਮਾਰ ਵੀ ਪਹਿਲਾਂ ਵਾਂਗ ਜ਼ਰੂਰ ਹੋਵਾਂਗਾ ਤੇ ਆਖ਼ਰ ਮੈਨੂੰ ਮੌਤ ਦਾ ਸ਼ਿਕਾਰ ਵੀ ਹੋਣਾ ਪਵੇਗਾ ਤਾਂ ਫਿਰ ਮੈਨੂੰ ਈਸਾਈ ਬਣਨ ਦਾ ਲਾਭ ਹੀ ਕੀ ਹੋਇਆ? ਮੈਂ ਕਿਉਂ ਐਵੇਂ ਭੰਗ ਦੇ ਭਾੜੇ ਆਪਣਾ ਪਿਆਰਾ

ਸਿੱਖੀ ਧਰਮ ਗਵਾਵਾਂ ਤੇ ਮੂਰਖ ਅਖਵਾਵਾਂ ? ਜਦ ਕਿ ਮੈਨੂੰ ਈਸਾਈ ਧਰਮ ਵਿਚ ਕੋਈ ਖ਼ਾਸ ਵਾਧਾ ਨਜ਼ਰ ਨਹੀਂ ਆਉਂਦਾ, ਇਸ ਲਈ ਮੈਂ ਈਸਾਈ ਬਣਨ ਲਈ ਕਤਈ ਤਿਆਰ ਨਹੀਂ। ਮੇਰੇ ਸਿੱਖ ਧਰਮ ਵਿਚ ਕੋਈ ਕਮੀ ਨਹੀਂ ਹੈ ਬਲਕਿ ਉਹ ਉੱਚਾ, ਸੁੱਚਾ ਤੇ ਸ੍ਰੇਸ਼ਟ ਧਰਮ ਹੈ। ਮੇਰਾ ਭੁਲੇਖਾ ਹੁਣ ਦੂਰ ਹੋ ਗਿਆ ਹੈ। ਮੈਨੂੰ ਮਾਫ ਕਰੋ, ਮੈਂ ਹੁਣ ਆਪਣੇ ਘਰ ਜਾ ਰਿਹਾ ਹਾਂ।" ਉਹ ਤੁਰੰਤ ਉਥੋਂ ਵਿਜਈ ਖਿਡਾਰੀ ਵਾਂਗ ਵਾਪਸ ਘਰ ਚਲੇ ਗਏ।

ਸਾਰਾ ਮਜਮਾ ਤੇ ਖ਼ਾਸ ਕਰ ਈਸਾਈ ਬਣਨ ਵਾਲੇ ਸਾਰੇ ਉਮੀਦਵਾਰ ਇਹ ਵਾਰਤਾਲਾਪ ਸੁਣ ਕੇ ਸੁਚੇਤ ਹੋ ਗਏ ਤੇ ਆਪਸ ਵਿਚ ਇਸ ਤਰ੍ਹਾਂ ਦੀਆਂ ਕਾਨਾਫੂਸੀਆਂ ਕਰਨ ਲੱਗ ਪਏ, "ਓਏ ਠੇਕੇਦਾਰ ਠੀਕ ਹੀ ਆਂਹਦਾ ਏ। ਸਾਨੂੰ ਵੀ ਹੁਣ ਹੀ ਹੋਸ਼ ਆਈ ਹੈ। ਠੇਕੇਦਾਰ ਨੇ ਸਾਡੀਆਂ ਅੱਖਾਂ ਖੋਲ੍ਹ ਦਿੱਤੀਆਂ ਹਨ ਤੇ ਸਾਨੂੰ ਵੀ ਈਸਾਈ ਬਣਨ ਵਿਚ ਕੋਈ ਲਾਭ ਨਜ਼ਰ ਨਹੀਂ ਆਉਂਦਾ। ਸਦੀਆਂ ਪੁਰਾਣੀਆਂ ਸਾਂਝਾਂ ਤੋੜ ਕੇ ਅਸਾਂ ਕੀ ਖਟਣਾ ਹੈ ? ਹੁਣ ਤੱਕ ਇਕੱਠੇ ਰਹੇ ਹਾਂ, ਹੁਣ ਭੀ ਇਕੱਠੇ ਹੀ ਰਹਾਂਗੇ, ਇਕੱਠੇ ਹੀ ਜੀਵਾਂਗੇ ਤੇ ਇਕੱਠੇ ਹੀ ਮਰਾਂਗੇ।" ਤੇ ਉਹ ਵੀ ਬਹੁਤ ਸਾਰੇ ਵਾਰੋ ਵਾਰੀ ਆਪੋ ਆਪਣੇ ਘਰਾਂ ਵੱਲ ਕਿਰਨ ਲੱਗ ਪਏ। ਪਾਦਰੀ ਸਾਹਿਬ ਦੀਆਂ ਅਪੀਲਾਂ, ਦਲੀਲਾਂ, ਧਮਕੀਆਂ ਦੇ ਝਾਂਸੇ, ਸੋਹਣੀਆਂ ਸ਼ਾਦੀਆਂ, ਮੁਫ਼ਤ ਪੜ੍ਹਾਈਆਂ, ਸਰਕਾਰੀ ਕਿਤਾਬਾਂ ਤੇ ਖ਼ਿਤਾਬ ਸਭਨਾਂ ਨੇ ਠੁਕਰਾ ਕੇ ਮੁੜ ਸਿੱਖੀ ਦੇ ਮੰਡਲਾਂ ਵਿਚ ਪਰਵੇਸ਼ ਕਰ ਗਏ ਤੇ ਭਗਤ ਸਿੰਘ ਤੇ ਸਾਰਾ ਈਸਾਈ ਟੋਲਾ ਹਾਰੇ ਹੋਏ ਜਵਾਰੀਆਂ ਵਾਂਗ ਨਿਮੋਝੂਣਾ ਹੋ ਕੇ ਵਾਪਸ ਬਟਾਲੇ ਚਾਲੇ ਪਾ ਗਿਆ।

ਉਹ ਪਾਦਰੀਆਂ ਦਾ ਟੋਲਾ ਤਾਂ ਚਾਲੇ ਪਾ ਗਿਆ ਪਰ ਮੇਰੇ ਠੇਕੇਦਾਰ ਤਾਇਆ ਜੀ ਦੀ ਠੇਕੇਦਾਰੀ ਨੂੰ ਪਾਲੇ ਪਾ ਗਿਆ। ਅਗਲੇ ਹਫ਼ਤੇ ਹੀ ਉਨ੍ਹਾਂ ਦੇ ਠੇਕੇ ਦੇ ਕੰਮਾਂ ਵਿਚ ਵਿਘਨ ਤੇ ਸਰਕਾਰੀ ਰਕਮਾਂ ਦੀ ਵਸੂਲੀ ਵਿਚ ਰੁਕਾਵਟ ਹੋ ਜਾਣ ਦੀ ਸਜ਼ਾ ਉਨ੍ਹਾਂ ਨੂੰ ਮਿਲ ਗਈ। ਦੂਸਰੇ ਹਫ਼ਤੇ ਹੀ ਉਨ੍ਹਾਂ ਨੂੰ ਬਟਾਲੇ ਦੇ ਕੁਲੈਕਟਰ ਨੇ ਸਰਕਾਰ ਦੀ ਬਗ਼ਾਵਤ ਦੇ ਜੁਰਮ ਵਿਚ ਕਚਹਿਰੀ ਬੁਲਾ ਕੇ ਸਫ਼ਾਈ ਪੇਸ਼ ਕਰਨ ਲਈ ਹੁਕਮ ਦਿੱਤਾ। ਪਿੰਡ ਦੇ ਸਭ ਤੋਂ ਵੱਡੇ ਸਰਦਾਰ ਜੀ ਜੋ ਕਿ ਵੱਡੇ ਸਰਕਾਰ ਪ੍ਰਸਤ ਪਰ ਕੌਮ ਪ੍ਰਸਤ ਵੀ ਸਨ, ਮੇਰੇ ਤਾਇਆ ਜੀ ਦੇ ਨਾਲ ਬਟਾਲੇ ਗਏ। ਸਰਦਾਰ ਜੀ ਨੇ ਤਾਇਆ ਜੀ ਦਾ ਕੇਸ ਲੜਨ ਵਾਸਤੇ ਚਾਂਦੀ ਦੇ ਰੁਪਿਆਂ ਦੀਆਂ ਵੱਡੀਆਂ ਭਰੀਆਂ ਹੋਈਆਂ ਥੈਲੀਆਂ ਨਾਲ ਖੜੀਆਂ ਤੇ ਜਾ ਕੇ ਕੁਲੈਕਟਰ ਨੂੰ ਸਾਰੀ ਹਕੀਕਤ ਸੁਣਾਈ ਤੇ ਪਾਦਰੀਆਂ ਦੇ ਝੂਠੇ ਇਲਜ਼ਾਮ ਦਾ ਪਾਜ ਖੋਹਲਿਆ ਤੇ ਸਾਹਿਬ ਦਾ ਸ਼ੰਕਾ ਨਿਵਿਰਤ ਕੀਤਾ।

ਕੁਲੈਕਟਰ ਸਾਹਿਬ ਨੇ ਠੇਕੇਦਾਰ ਜੀ ਤੇ ਵੱਡੇ ਸਰਦਾਰ ਜੀ ਨੂੰ ਆਦਰ ਨਾਲ ਵਿਦਾਅ ਕਰਕੇ ਪਾਦਰੀ ਨੂੰ ਗ਼ਲਤ ਇਲਜ਼ਾਮ ਲਾਉਣ ਕਾਰਣ ਉਸਦੇ ਪਦ ਤੋਂ ਉਤਾਰ ਕੇ ਵਿਲਾਇਤ ਰਵਾਨਾ ਕਰ ਦਿੱਤਾ।

●

# 16

# ਪਰਧਾਨ ਨਹੀਂ, ਚੋਬਦਾਰ

ਦਾਰਸਲਾਮ, ਟੁਨਜ਼ਾਨੀਆ (Daressalam,Tanzaina)
3 ਜਨਵਰੀ, 1938

ਸਾਡੇ ਰੂਹਾਨੀ ਇਸ਼ਟ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਧੁਰ ਕੀ ਆਈ ਬਾਣੀ ਨੇ ਇਹ ਮਨੁੱਖਾ ਜਨਮ ਸਫਲ ਬਨਾਉਣ ਵਾਸਤੇ ਜੀਵਨ ਵਿਚ ਜਿਹੜੇ ਵਿਸ਼ੇਸ਼ ਸ਼ੁਭ ਕਰਮ ਪੜ੍ਹਨ, ਵਿਚਾਰਨ ਤੇ ਉਹਨਾਂ 'ਤੇ ਅਮਲ ਕਰਨ ਵਾਸਤੇ ਸਾਨੂੰ ਬਾਰ ਬਾਰ ਫ਼ੁਰਮਾਨ ਕੀਤਾ ਹੈ, ਉਹਨਾਂ ਵਿਸ਼ੇਸ਼ ਗੁਣਾਂ ਵਿਚੋਂ ਕੁਝ ਕੁ ਇਸ ਪਰਕਾਰ ਹਨ : ਕਿਰਤ ਕਰਨਾ, ਨਾਮ ਜਪਣਾ, ਵੰਡ ਛਕਣਾ, ਸਿਮਰਣ, ਪਰਉਪਕਾਰ ਤੇ ਸਰਬਤ ਦਾ ਭਲਾ।

ਉਪਰੋਕਤ ਕਥੇ ਸਾਰੇ ਸ਼ੁਭ ਗੁਣਾਂ ਦਾ ਜੇ ਕਦੇ ਵਾਹਿਗੁਰੂ ਜੀ ਦੀ ਕਿਰਪਾ ਦੁਆਰਾ ਸੁਭਾਗਾ ਸੁਮੇਲ ਹੋ ਜਾਵੇ ਤਾਂ ਇਸ ਸੁਮੇਲ ਦੀ ਰੂਪ–ਰੇਖਾ ਸੁਭਾਵਕ ਹੀ ਨਹੀਂ, ਅਵੱਸ਼ ਹੀ ਸਾਡੇ ਮਿੱਤਰ ਸਵਰਗਵਾਸੀ ਸ: ਹਰਨਾਮ ਸਿੰਘ .ਬੈਂਕਰ ਅਫ਼ਰੀਕਾ ਵਾਲਿਆਂ ਦੀ ਹੀ ਰੂਪ ਰੇਖਾ ਹੋਵੇਗੀ।

ਸ੍ਰੀ ਗੁਰੂ ਸਿੰਘ ਸਭਾ ਦਾਰਸਲਾਮ ਵਿਚ ਸਿੰਘ ਸਭਾ ਪਰਧਾਨਗੀ ਪਦ ਦੀ ਸੇਵਾ ਕਰ ਰਹੇ ਬੈਂਕਰ ਸਾਹਿਬ ਇਕ ਨਿਸ਼ਕਾਮ ਸੇਵਕ ਦੀ ਅਦੁੱਤੀ ਮਿਸਾਲ ਪੇਸ਼ ਕਰਦੇ ਸਨ। ਉਹਨਾਂ ਦਾ ਆਪਣੇ ਆਪੇ 'ਤੇ ਪੂਰਨ ਕੰਟਰੋਲ ਸੀ। ਆਪਣੇ ਇਸ਼ਟ 'ਤੇ ਪੂਰਨ ਵਿਸ਼ਵਾਸ, ਸਾਥੀਆਂ ਦੀ ਪੂਰੀ ਮਿਲਵਰਤਨ, ਸਿੱਖੀ ਅਸੂਲਾਂ ਦੀ ਪਾਲਣਾ ਕਰਨ ਤੇ ਕਰਾਉਣ ਦੀ ਪੂਰਨ ਸਮਰੱਥਾ, ਆਪਣੇ ਫ਼ਰਜ਼ ਦਾ ਪੂਰਨ ਅਹਿਸਾਸ ਤੇ ਜ਼ੁੰਮੇਵਾਰੀ ਨਿਭਾਉਣ ਦੀ ਪੂਰੀ ਯੋਗਤਾ, ਸਭ ਮਾਈ ਭਾਈ ਨਾਲ ਪਰਸਪਰ ਪਿਆਰ ਤੇ ਸਤਿਕਾਰ ਇਹ ਸ਼ੁਭ ਗੁਣ ਕਰਮਵਾਰ ਉਹਨਾਂ ਦੀ ਪ੍ਰਧਾਨਗੀ ਦੇ ਸਮੇਂ ਪੂਰਨ ਕਾਮਯਾਬੀ ਨਾਲ ਵਰਤੋਂ ਵਿਚ ਆਉਂਦੇ ਸਨ।

ਗੁਰਦਵਾਰੇ ਦੀਵਾਨ ਦੇ ਸਮੇਂ ਨਿਕੰਮੀਆਂ ਬਹਿਸਾਂ, ਫ਼ਜ਼ੂਲ ਬਾਤਾਂ, ਗੁਸਤਾਖ਼ ਨਜ਼ਰਾਂ, ਅਧੂਰੇ ਪਹਿਰਾਵੇ, ਬੀਬੀਆਂ ਦੇ ਨੰਗੇ ਸਿਰ, ਨੌਜਵਾਨਾਂ ਦੀਆਂ ਪੱਗਾਂ ਦੇ ਉੱਚੇ ਸ਼ਮਲੇ ਬੈਂਕਰ ਸਾਹਿਬ ਦੀ ਮੌਜੂਦਗੀ ਵਿਚ ਸ਼ਰਮਸਾਰ ਤੇ ਜ਼ਿਲਤਹਾਰ ਹੋ ਜਾਂਦੇ ਸਨ। ਇਥੋਂ ਤਕ ਕਿ ਕੋਈ ਵੀ ਪਰਾਣੀ ਉੱਚੀ ਸਾਹ ਲੈਂਦਿਆਂ ਵੀ ਮਹਾਰਾਜ ਦੇ ਹਜ਼ੂਰ ਹੋਈ ਬੇਅਦਬੀ ਮਹਿਸੂਸ ਕਰਦਾ ਸੀ।

ਬੈਂਕਰ ਸਾਹਿਬ ਦੀ ਦੂਸਰੀ ਸੇਵਾ ਗੁਰਦੁਆਰੇ ਦੀ ਸਰਦਲ ਤੇ ਸੰਗਤਾਂ ਦੇ ਲੱਥੇ ਜੋੜਿਆਂ ਵਿਚ ਖੜ੍ਹ ਕੇ ਵੀਰਾਂ ਭੈਣਾਂ ਨੂੰ ਝੁਕ ਝੁਕ ਕੇ ਫ਼ਤਹਿ ਬੁਲਾਕੇ ਬੜੇ

ਸਤਿਕਾਰ ਨਾਲ ਮਹਾਰਾਜ ਦੀ ਹਜ਼ੂਰੀ ਵਿਚ ਪੁਜਦੇ ਕਰਨ ਦੀ ਖ਼ੁਸ਼ੀ ਪਰਾਪਤ ਕਰਨਾ ਸੀ। ਉਹ ਦੀਵਾਨ ਦੇ ਆਰੰਭ ਤੋਂ ਲੈ ਕੇ ਸਮਾਪਤੀ ਤਕ ਬਿਲਕੁਲ ਖ਼ਾਮੋਸ਼ ਤੇ ਅਡੋਲ ਸੱਚੇ ਪਹਿਰੇਦਾਰ ਵਾਂਗ ਨਿਰਮਾਣਤਾ ਸਹਿਤ ਖੜੇ ਰਹਿੰਦੇ ਤੇ ਪਰਸ਼ਾਦ ਵਰਤਣ ਵੇਲੇ ਵੀ ਆਪਣੀ ਨਿਯੁਕਤ ਹੋਈ ਜਗ੍ਹਾ 'ਤੇ ਪਰਸ਼ਾਦ ਲੈ ਕੇ ਛਕਦੇ ਸਨ ਤੇ ਇਹ ਸੇਵਾ ਉਹ ਹਮੇਸ਼ਾਂ ਖਿੜੇ ਮੱਥੇ ਕਰਦੇ ਹੋਏ ਆਪਣੇ ਧੰਨ ਭਾਗ ਸਮਝਦੇ ਸਨ।

ਬੈਂਕਰ ਸਾਹਿਬ ਹਮੇਸ਼ਾਂ ਪਰਧਾਨਗੀ ਦੀ ਸੇਵਾ ਇਕ ਸਾਲ ਤੇ ਇਸ ਤੋਂ ਬਾਅਦ ਚੋਬਦਾਰ ਦੀ ਸੇਵਾ ਦੋ ਸਾਲਾਂ ਵਾਸਤੇ ਪਹਿਲਾਂ ਮਿੰਨਤ ਫਿਰ ਮਿੰਨਤ ਤੇ ਆਖ਼ਰ ਵਿਚ ਹਠ ਨਾਲ ਲੈਂਦੇ ਸਨ। ਇਸ ਦੌਰਾਨ ਉਹ ਹਮੇਸ਼ਾ ਹੱਥ ਜੋੜਕੇ ਤੇ ਸਿਰ ਨੀਵਾਂ ਕਰਕੇ ਹੀ ਬੇਨਤੀਆਂ ਜਾਂ ਹਠ ਕਰਦੇ ਸਨ। ਜਦੋਂ ਉਹਨਾਂ ਪਾਸੋਂ ਸੰਗਤ ਇਸਦਾ ਕਾਰਨ ਪੁਛਦੀ ਤਾਂ ਉਹਨਾਂ ਦਾ ਸਹੀ ਤੇ ਢੁਕਵਾਂ ਉੱਤਰ ਸੁਣਕੇ ਸਾਰੀ ਸੰਗਤ ਦਾ ਸਿਰ ਸ਼ਰਧਾ ਨਾਲ ਮਹਾਰਾਜ ਦੀ ਹਜ਼ੂਰੀ ਵਿਚ ਝੁਕ ਜਾਂਦਾ ਸੀ।

ਮੈਨੂੰ ਪੂਰਨ ਵਿਸ਼ਵਾਸ ਹੈ ਕਿ ਜੇ ਕਿਤੇ ਅਜੋਕੇ ਖ਼ੁਦਗ਼ਰਜ਼ ਪੰਥਕ ਲੀਡਰ ਇਹ ਢੁਕਵਾਂ ਉੱਤਰ ਪੜ੍ਹ ਸੁਣ ਲੈਣ ਤਾਂ ਉਹਨਾਂ ਦੀ ਤਣੀ ਹੋਈ ਗਰਦਨ ਸ਼ਰਮ ਨਾਲ ਝੁਕ ਜਾਵੇਗੀ।

ਆਪਣੇ ਉੱਤਰ ਵਿਚ ਬੈਂਕਰ ਸਾਹਿਬ ਹੱਥ ਬੰਨ੍ਹਕੇ ਕਹਿੰਦੇ ਸਨ ਕਿ ਇਕ ਸਾਲ ਦੀ ਪਰਧਾਨਗੀ ਦੀ ਸੇਵਾ ਸਮੇਂ ਹਜ਼ਾਰ ਕੋਸ਼ਿਸ਼ ਕਰਨ ਦੇ ਬਾਵਜੂਦ ਗੁਰਬਾਣੀ ਦਾ ਓਟ ਆਸਰਾ ਲੈਂਦਿਆਂ, ਮਨ ਨਿਰਮਾਣਤਾ ਵਲ ਝੁਕਾਉਂਦਿਆਂ ਤੇ ਸਾਧ ਸੰਗਤ ਦਾ ਦਾਸ ਕਹਿਲਾਉਂਦਿਆਂ ਹੋਇਆਂ ਵੀ ਅਕਸਰ ਮੇਰੇ ਕਮਜ਼ੋਰ ਮਨ ਦੇ ਕਿਸੇ ਕੋਨੇ ਵਿਚ ਹਉਮੈ ਦੀ ਕੁਝ ਮੈਲ ਉਤਪੰਨ ਹੋ ਹੀ ਜਾਂਦੀ ਹੈ। ਇਹ ਮੇਰੀ ਕਮਜ਼ੋਰੀ ਤੇ ਗਿਰਾਵਟ ਮੇਰੇ ਮਨ ਦਾ ਪਲੜਾ ਉਲਾਰ ਦਿੰਦੀ ਹੈ ਤੇ ਫਿਰ ਮੈਂ ਦੋ ਸਾਲ ਚੋਬਦਾਰੀ ਦੀ ਸੇਵਾ ਕਰਕੇ, ਸਾਧ ਸੰਗਤ ਦੇ ਜੋੜਿਆਂ ਵਿਚ ਖੜ੍ਹ ਕੇ ਆਪਣੇ ਮਲੀਨ ਮਨ ਤੇ ਹੀਣ ਤਨ ਉਤੇ ਸੰਗਤਾਂ ਦੀ ਚਰਨ ਧੂੜ ਪਵਾ ਕੇ ਮਸਾਂ ਮਨ ਦਾ ਪਲੜਾ ਸਾਵਾਂ ਕਰਦਾ ਹਾਂ ਕਿ ਸੰਗਤ ਫਿਰ ਮੈਨੂੰ ਪਰਧਾਨਗੀ ਦੀ ਸੇਵਾ ਤੇ ਬਹਾਲ ਕਰ ਦੇਂਦੀ ਹੈ ਤੇ ਕਰਮਵਾਰ ਇਕ ਸਾਲ ਪਰਧਾਨਗੀ ਤੇ ਦੋ ਸਾਲ ਚੋਬਦਾਰੀ ਮੇਰੀ ਸਹਾਇਕ ਬਣਕੇ ਮੈਨੂੰ ਹਉਮੈ ਦੀ ਖਾਈ ਵਿਚ ਡਿਗਣੋਂ ਬਚਾ ਲੈਂਦੀ ਤੇ ਸਾਧ ਸੰਗਤ ਦੀ ਸੇਵਾ ਤੇ ਪ੍ਰਭੂ ਸਿਮਰਨ ਵਲ ਝੁਕਾ ਦਿੰਦੀ ਹੈ।



# 17

## ਵੋਹ ਗੁਰੂ ਕੇ ਸਿੱਖ ਕਹਾਂ ਹੈਂ ?

ਦਾਰਸਲਾਮ—ਟੂਨਜ਼ਾਨੀਆ (Daressalam Tanzania)
13 ਮਾਰਚ, 1942

ਮੋਰੋਗੋਰੋ ਦੇ ਛੋਟੇ ਜਿਹੇ ਸ਼ਹਿਰੋਂ ਅਚਾਨਕ ਮੇਰੀ ਬਦਲੀ ਦੇ ਆਰਡਰ ਟੂਨਜ਼ਾਨੀਆ ਦੇ ਪ੍ਰਮੁੱਖ ਸ਼ਹਿਰ ਦਾਰਸਲਾਮ ਵਾਸਤੇ ਆ ਗਏ ਤੇ ਨਾਲ ਹੀ ਇਹ ਵੀ ਸੂਚਿਤ ਕਰ ਦਿੱਤਾ ਗਿਆ ਕਿ ਰੇਲਵੇ ਕਵਾਟਰ ਫ਼ਿਲਹਾਲ ਨਹੀਂ ਮਿਲ ਸਕੇਗਾ, ਕਿਰਾਏ ਦਾ ਮਕਾਨ ਲੈਕੇ ਰਹਿਣਾ ਪਵੇਗਾ। ਆਰਡਰ ਪੜ੍ਹਕੇ ਮੈਨੂੰ ਇਕ ਕੰਬਣੀ ਜਿਹੀ ਛਿੜ ਗਈ, ਕਿਉਂਕਿ ਦਾਰਸਲਾਮ ਵਰਗੇ ਘਣੀ ਵਸੋਂ ਵਾਲੇ ਸ਼ਹਿਰ ਵਿਚ ਕਿਰਾਏ 'ਤੇ ਮਕਾਨ ਲੱਭਣਾ ਇਕ ਬਹੁਤ ਵੱਡੀ ਸਮੱਸਿਆ ਹੈ। ਨੌਕਰੀ ਕੀ ਤੇ ਨਖ਼ਰਾ ਕੀ, ਤੇ ਮਰਦਾ ਕੀ ਨਾ ਕਰਦਾ ? ਹੁਕਮ ਦੀ ਤਾਮੀਲ ਕਰਦੇ ਹੋਏ ਮੈਂ ਪਰਵਾਰ ਸਮੇਤ ਦਾਰਸਲਾਮ ਪੁੱਜਕੇ ਆਪਣੇ ਦੋਸਤ ਦੇ ਘਰ ਆਰਜ਼ੀ ਟਿਕਾਣਾ ਕਾਇਮ ਕਰ ਲਿਆ ਤੇ ਮਕਾਨ ਵਾਸਤੇ ਦੌੜ ਭੱਜ ਸ਼ੁਰੂ ਕਰ ਦਿੱਤੀ ਗਈ। ਸਵੇਰੇ ਸੱਤ ਵਜੇ ਤੋਂ ਸ਼ਾਮੀਂ ਚਾਰ ਵਜੇ ਤੱਕ ਰੇਲਵੇ ਦੀ ਡਿਊਟੀ ਤੇ ਫਿਰ ਮਕਾਨ ਲੱਭਣ ਦੀ ਖਲਜਗਣ। ਦੋਸਤ ਦਾ ਘਰ ਵੀ ਕੋਈ ਖਾਸ ਵੱਡਾ ਨਹੀਂ ਸੀ, ਉਹ ਵੀ ਤੰਗ ਤੇ ਅਸੀਂ ਵੀ ਔਖੇ। ਮੁਤਵਾਤਰ ਕੋਸ਼ਿਸ਼ ਕਰਨ ਅਤੇ ਪੁੱਛਦਿਆਂ ਭਾਲਦਿਆਂ ਹਫ਼ਤਾ ਬੀਤਣ ਉਤੇ ਵੀ ਕੋਈ ਮਕਾਨ ਨਹੀਂ ਸੀ ਮਿਲ ਸਕਿਆ।

ਖ਼ੁਸ਼ਕਿਸਮਤੀ ਕਹਿ ਲਵੋ ਜਾਂ ਬਦਕਿਸਮਤੀ ਕਿ ਇੱਕ ਕਮਰੇ ਦਾ ਸੈੱਟ ਨੂਰ ਬਿਲਡਿੰਗ ਵਿੱਚ ਖ਼ਾਲੀ ਪਿਆ ਲੱਭਾ, ਖ਼ੁਸ਼ੀ ਦੀ ਹੱਦ ਨਹੀਂ ਸੀ ਰਹੀ। ਫਟਾ ਫਟ ਮਾਲਿਕ ਮਕਾਨ ਸੇਠ ਨੂਰ ਅਹਿਮਦ ਨੂੰ ਮਿਲਕੇ ਸੈੱਟ ਕਿਰਾਏ ਤੇ ਲੈਣ ਦੀ ਆਗਿਆ ਮੰਗੀ। ਸੇਠ ਨੇ ਮੇਰੇ ਵੱਲ ਗਹੁ ਨਾਲ ਸਿਰ ਤੋਂ ਪੈਰਾਂ ਤੱਕ ਵੇਖ ਕੇ ਬੜੀ ਹਿਕਾਰਤ ਨਾਲ ਜਵਾਬ ਦਿੱਤਾ, "ਯੇਹ ਮਕਾਨ ਇਕ ਹਿੰਦੂ ਲੇ ਸਕਤਾ ਹੈ, ਏਕ ਮੁਸਲਮਾਨ ਭੀ ਔਰ ਇਸਾਈ ਭੀ ਇਸੇ ਹਾਸਲ ਕਰ ਸਕਤਾ ਹੈ, ਲੇਕਿਨ ਕਿਸੀ ਸਿੱਖ ਕੋ ਮਕਾਨ ਦੇਨਾ ਤੋ ਦੂਰ ਕੀ ਬਾਤ, ਉਸਕਾ ਸਾਇਆ ਭੀ ਮਕਾਨ ਪਰ ਪੜ੍ਹਨੇ ਨਹੀਂ ਦੀਆ ਜਾਏਗਾ।"

ਮੈਂ ਦੁਬਾਰਾ ਸੇਠ ਜੀ ਨੂੰ ਬੇਨਤੀ ਕੀਤੀ, "ਸਿੱਖ ਨੂੰ ਇਹ ਮਕਾਨ ਕਿਉਂ ਨਹੀਂ ਮਿਲ ਸਕਦਾ, ਕੀ ਇਸ ਦੀ ਵਜਹ ਮੈਂ ਪੁੱਛ ਸਕਦਾ ਹਾਂ ?" ਤਾਂ ਸੇਠ ਜੀ ਨੇ ਮੱਥੇ ਤੇ ਵੱਟ ਪਾ ਕੇ ਬੜੀ ਤੁਰਸ਼ੀ ਨਾਲ ਮੈਨੂੰ ਮੁਖ਼ਾਤਬ ਕੀਤਾ, "ਕਿਆ ਸਿੱਖ ਭੀ ਕੋਈ ਕੌਮ ਹੈ ? ਕਿਆ ਸਿੱਖ ਭੀ ਕੋਈ ਇਨਸਾਨ ਹੈਂ ? ਜਾਉ ਦਫ਼ਾ ਹੋ ਜਾਉ। ਮੇਰਾ ਸਿਰ ਮੱਤ ਖਾਉ, ਕਿਉਂਕਿ ਮੈਨੇ ਕਸਮ ਖਾਈ ਹੈ ਕਿ ਕਿਸੀ ਸਿੱਖ ਕੋ ਯੇ ਮਕਾਨ ਹਰਗਿਜ਼ ਨਹੀਂ ਦੂੰਗਾ।"

ਮਕਾਨ ਵੱਲੋਂ ਇਨਕਾਰ ਕਰਨ ਦਾ ਸੇਠ ਦਾ ਪੂਰਾ ਪੂਰਾ ਅਧਿਕਾਰ ਸੀ, ਪਰ

ਮੇਰੀ ਸਮੁੱਚੀ ਕੌਮ ਨੂੰ ਫਿਟਕਾਰਨ ਤੇ ਤੌਹੀਨ ਕਰਨ ਦਾ ਅਧਿਕਾਰ ਇਸ ਪਾਜੀ ਸੇਠ ਨੂੰ ਕਿਸ ਨੇ ਦਿੱਤਾ? ਮੇਰ ਖ਼ੂਨ ਖੌਲ ਉਠਿਆ। ਮੈਂ 24 ਸਾਲਾ ਨੌਜਵਾਨ, ਤਨ ਵਿੱਚ ਬਲ, ਮਨ ਵਿੱਚ ਕੌਮ ਲਈ ਸਤਿਕਾਰ ਤੇ ਸੀਨੇ ਵਿੱਚ ਕੌਮੀ ਅਣਖ ਤੇ ਅਣਖ ਲਈ ਮਰ ਮਿਟਣੇ ਲਈ ਤਿਆਰ। ਪਹਿਲੇ ਪਲ ਦਿਲ ਕੀਤਾ ਕਿ ਮਕਾਨ ਜਾਂਦਾ ਹੈ ਤਾਂ ਜਾਵੇ, ਪਰ ਇੱਜ਼ਤ ਤੇ ਆਨ ਕਿਉਂ ਜਾਵੇ? ਹੁਣੇ ਹੀ ਇਸ ਬੇਅਕਲ ਤੇ ਬੇਬਾਕ ਸੇਠ ਦਾ ਮੂੰਹ ਥੱਪੜ ਮਾਰ ਮਾਰ ਕੇ ਲਾਲ ਕਰ ਦਿਆਂ ਤੇ ਇਸਦੀ ਅਕਲ ਠਿਕਾਣੇ ਲਾ ਦਿਆਂ, ਪਰ ਦੂਜੇ ਪਲ ਮੈਂ ਸੋਚਿਆ ਕਿ ਕੀ ਪਤਾ ਮੇਰੀ ਕੌਮ ਦੇ ਕਿਤਨੇ ਨਾਮੀ ਸਿਰ-ਫਿਰੇ ਬਹਾਦਰਾਂ ਨੇ ਇਸ ਸੇਠ ਨਾਲ ਕਿਤਨਾ ਧਰੋਹ ਕਮਾਇਆ ਤੇ ਜ਼ੁਲਮ ਢਾਹਿਆ ਹੋਵੇਗਾ, ਜਿਸ ਤੋਂ ਦੁਖੀ ਹੋ ਕੇ ਇਸਦੀ ਦੁਖੀ ਤੇ ਸੜੀ ਹੋਈ ਆਤਮਾ ਮੇਰੀ ਕੌਮ ਨੂੰ ਧਿੱਕਾਰ ਰਹੀ ਹੈ। ਮੈਂ ਸੰਭਲ ਗਿਆ ਤੇ ਸੇਠ ਨੂੰ ਕਿਹਾ, " ਸੇਠ ਜੀ, ਅਬ ਮੈਂ ਜਾਤਾ ਹੂੰ, ਕਲ੍ਹ ਫਿਰ ਇਸੀ ਵਕਤ ਆ ਕਰ ਆਪ ਸੇ ਮਿਲ ਕਰ ਬਾਤ ਸਾਫ਼ ਕਰੂੰਗਾ।" ਸੇਠ ਕਹਿੰਦਾ ਰਹਿ ਗਿਆ, "ਮਤਿ ਆਨਾ, ਫਿਰ ਕਭੀ ਭੀ ਮਤਿ ਆਨਾ", ਪਰ ਮੈਂ ਸੁਣੀ ਅਣਸੁਣੀ ਕਰਕੇ ਘਰ ਪਰਤ ਆਇਆ।

ਘਰ ਆਣਕੇ ਮੈਂ ਕਿਸੇ ਨਾਲ ਕੋਈ ਗੱਲ ਕਰ ਨਾ ਸਕਿਆ। ਕੁਝ ਖਾ ਕੇ ਵੀ ਮੈਂ ਪੇਟ ਭਰ ਨਾ ਸਕਿਆ। ਸਾਰੀ ਰਾਤ ਪੱਖੇ ਹੇਠ ਪੈ ਕੇ ਵੀ ਮੇਰਾ ਤਪਿਆ ਮਨ ਠਰ ਨਾ ਸਕਿਆ ਅਤੇ ਅਤਿ ਜ਼ਖ਼ਮੀ ਹੋ ਕੇ ਵੀ ਮੈਂ ਮਰ ਨਾ ਸਕਿਆ। ਮੇਰੀ ਕੌਮ ਦੀ ਇਤਨੀ ਤੌਹੀਨ ਤੇ ਬੇ ਹੁਰਮਤੀ? ਇਹ ਸਾਡੇ ਸਰਬ ਸਾਂਝੇ ਗੁਰੂ ਸਾਹਿਬਾਨ, ਸਰਬੱਤ ਦੇ ਕਲਿਆਣ ਲਈ ਖੁੱਲ੍ਹੇ ਗੁਰ ਅਸਥਾਨ, ਸਰਬੱਤ ਲਈ ਮੁਕਤੀ ਤੇ ਰੱਬੀ ਫ਼ੁਰਮਾਨ, ਸਾਂਝੇ ਲੰਗਰ, ਸ਼ਾਨਦਾਰ ਆਰਾਮਦੇਹ ਸਰਾਵਾਂ, ਫ਼ਰੀ ਹਸਪਤਾਲ, ਸਾਡਾ ਸ਼ਹੀਦਾਂ ਦਾ ਸ਼ਾਨਦਾਰ ਸੁਨਹਿਰਾ ਇਤਿਹਾਸ, ਦੀਨਾਂ ਤੇ ਦੁਖੀਆਂ ਲਈ ਬਲੀਦਾਨ, ਅਬਲਾ ਨਾਰੀਆਂ ਲਈ ਦਿੱਤੀਆਂ ਆਹੂਤੀਆਂ, ਦੇਸ਼ ਕੌਮ ਲਈ ਘਾਲੀਆਂ ਘਾਲਾਂ, ਇਹਨਾਂ ਸਭਨਾਂ ਦਾ ਇਕ ਅਦਨੇ ਜਿਹੇ ਮਾਲਿਕ ਮਕਾਨ ਦੇ ਚੰਦਰੇ ਮੂੰਹ ਤੋਂ ਘੋਰ ਨਿਰਾਦਰ ਸੁਣਕੇ ਕਿਹੜਾ ਸਿੱਖ ਹਿਰਦਾ ਸ਼ਾਂਤ ਤੇ ਅਡੋਲ ਰਹਿ ਸਕਦਾ ਹੈ?

ਅਗਲੇ ਦਿਨ ਡਿਊਟੀ 'ਤੇ ਵੀ ਸਾਰਾ ਸਮਾਂ ਕਲਪਦਿਆਂ ਹੀ ਲੰਘਿਆ। ਸ਼ਾਮਾਂ ਨੂੰ ਛੁੱਟੀ ਹੋਈ ਤਾਂ ਮੈਂ ਹਨ੍ਹੇਰੀ ਵਾਂਗ ਉਡਦਾ ਹੋਇਆ ਘਰ ਆਇਆ। ਫੱਟਾ ਫੱਟ ਕਪੜੇ ਬਦਲੇ ਤੇ ਤੂਫ਼ਾਨ ਵਾਂਗਰ ਝੁੱਲਦਾ ਫਿਰ ਸੇਠ ਦੇ ਸਾਹਮਣੇ ਜਾ ਡਟਿਆ। ਸੇਠ ਵੀ ਗ਼ਜ਼ਬਨਾਕ ਹੋ ਕੇ ਗਰਜਿਆ, "ਮੈਂਨੇ ਕਲ ਹੀ ਤੁਮ ਕੋ ਮਕਾਨ ਦੇਨੇ ਸੇ ਸਾਫ਼ ਇਨਕਾਰ ਕਰ ਦੀਆ ਥਾ, ਆਜ ਫਿਰ ਤੁਮ ਮੁਝ ਕੋ ਪਰੇਸ਼ਾਨ ਕਰਨੇ ਕੇ ਲੀਏ ਕਿਉਂ ਭਾਗੇ ਆਏ ਹੋ? ਮੁਝੇ ਤੁਮਾਰੀ ਬਕਵਾਸ ਸੁਨਨੇ ਕੀ ਕੋਈ ਜ਼ਰੂਰਤ ਨਹੀਂ। ਤੁਮ ਫ਼ੌਰਨ ਯਹਾਂ ਸੇ ਭਾਗ ਜਾਉ, ਦਫ਼ਾ ਹੋ ਜਾਉ।"

ਇਤਨਾ ਸਖ਼ਤ ਅਪਮਾਨ ਹੋਣ 'ਤੇ ਮੇਰਾ ਗੁੱਸਾ ਹੋਰ ਭੜਕ ਉਠਿਆ ਤੇ ਮੈਂ ਸੇਠ ਨੂੰ ਕੜਕ ਕੇ ਕਿਹਾ, "ਸੇਠ ਮੈਨੂੰ ਹੁਣ ਮਕਾਨ ਮਿਲੇ ਜਾਂ ਨਾ ਮਿਲੇ, ਕੋਈ ਪਰਵਾਹ ਨਹੀਂ, ਮਗਰ ਤੂੰ ਕੱਲ ਮੇਰੀ ਕੌਮ ਦੀ ਅਤੇ ਅੱਜ ਮੇਰੀ ਆਪਣੀ ਜੋ ਸਖ਼ਤ ਤੌਹੀਨ ਕੀਤੀ ਹੈ, ਉਸਦਾ ਸਹੀ ਸਹੀ ਕਾਰਨ ਤੇ ਠੋਸ ਸਬੂਤ ਤੈਨੂੰ ਹੁਣੇ ਹੀ ਪੇਸ਼ ਕਰਨਾ ਹੋਵੇਗਾ, ਕਿਉਂਕਿ ਇਹ ਮੇਰੀ ਕੌਮੀ ਅਣਖ ਤੇ ਇਜ਼ਤ ਦਾ ਸਵਾਲ ਹੈ। ਤੈਨੂੰ ਕੋਈ

ਹੱਕ ਨਹੀਂ ਕਿ ਬਗ਼ੈਰ ਕਿਸੇ ਵਜਾਹ ਦੇ ਮੇਰੀ ਆਲਮਗੀਰ ਕੌਮ ਦੀ ਤੌਹੀਨ ਕਰੇਂ। ਇਸ ਲਈ ਮੈਂ ਖ਼ੁਦ ਪ੍ਰੇਸ਼ਾਨ ਹੋਇਆ ਤੇ ਤੈਨੂੰ ਪਰੇਸ਼ਾਨ ਕੀਤਾ ਹੈ।"

ਮੇਰੇ ਚੇਹਰੇ ਦਾ ਤਣਾਉ, ਬੋਲਾਂ ਵਿਚ ਸਖ਼ਤੀ ਤੇ ਇਰਾਦੇ ਵਿਚ ਦਰਿੜ੍ਹਤਾ ਵੇਖਕੇ ਸੇਠ ਨੇ ਕੁਝ ਪਲ ਸੋਚਿਆ ਤੇ ਉਠਕੇ ਅਲਮਾਰੀ ਖੋਹਲ ਕੇ ਕੁੱਝ ਤਸਵੀਰਾਂ ਕੱਢੀਆਂ ਤੇ ਮੇਰੀ ਵੱਲ ਵਗਾਹ ਕੇ ਸੁੱਟੀਆਂ ਤੇ ਰੋਹ ਵਿਚ ਭਰੇ ਲਹਿਜੇ ਵਿਚ ਕਿਹਾ, "ਦੇਖੋ, ਇਨ ਕੋ ਗ਼ੌਰ ਸੇ ਦੇਖੋ, ਤੁਮਹੇਂ ਮੇਰੀ ਨਫ਼ਰਤ ਕਾ ਕਾਰਨ ਔਰ ਸਬੂਤ ਦੋਨੋਂ ਇਨ ਤਸਵੀਰੋਂ ਸੇ ਖ਼ੁਦ ਬਖ਼ੁਦ ਮਿਲ ਜਾਏਂਗੇ।"

ਮੈਂ ਤਸਵੀਰਾਂ ਚੁੱਕੀਆਂ, ਵੇਖੀਆਂ ਅਤੇ ਮੇਰੇ ਵਜੂਦ ਦੀ ਸਾਰੀ ਦੀ ਸਾਰੀ ਬੁਨਿਆਦ ਹੀ ਇਕ ਵੇਰਾਂ ਹਿੱਲ ਗਈ। ਇਹਨਾਂ ਤਸਵੀਰਾਂ ਵਿਚੋਂ ਮੈਨੂੰ ਇਖ਼ਲਾਕਹੀਣ ਪੁਰਾਣੇ ਕਿਰਾਏਦਾਰ ਸਿੱਖ ਵੀਰਾਂ ਦੇ ਦ੍ਰਿਸ਼ ਵੇਖ ਕੇ ਮੇਰਾ ਉਬਾਲੇ ਖਾਂਦਾ ਗਰਮ ਖ਼ੂਨ ਯਕ ਦਮ ਠੰਡਾ ਸਰਦ ਹੋ ਗਿਆ ਤੇ ਸਿਰ ਸ਼ਰਮ ਨਾਲ ਝੁੱਕ ਗਿਆ। ਇਹਨਾਂ ਤਸਵੀਰਾਂ ਵਿਚ ਮੇਰੇ ਵਿਗੜੇ ਤੇ ਫਿਟੇ ਭੂਤਰੇ ਕੁਝ ਵੀਰ ਸ਼ਰਾਬ ਦੇ ਨਸ਼ੇ ਵਿਚ ਗੁੱਟ, ਡਿਗੇ ਢੱਠੇ, ਨੀਮ ਬੇਹੋਸ਼, ਕੇਸ ਖਿਲਾਰੀ, ਅਧ ਨੰਗੇ, ਨੱਚਦੇ, ਕੁੱਦਦੇ, ਗਾਉਂਦੇ, ਭੰਗੜੇ ਪਾਉਂਦੇ, ਸਾਂਝੇ ਵੇਹੜੇ ਵਿਚ ਕਦੇ ਉਲਟੀਆਂ ਤੇ ਕਦੇ-ਪਿਸ਼ਾਬ ਕਰਦੇ, ਸੇਠ ਦੀਆਂ ਮੁਟਿਆਰ ਕੁੜੀਆਂ ਮਗਰ ਦੌੜਦੇ, ਭਾਂਡੇ ਭੰਨਦੇ ਤੇ ਆਪਣੀ ਘਰ ਵਾਲੀ ਤੇ ਬੱਚਿਆਂ ਨੂੰ ਮਾਰਦੇ ਕੁੱਟਦੇ ਤੇ ਸੇਠ ਅਤੇ ਸੇਠ ਦੇ ਘਰਦਿਆਂ ਦੇ ਗਲ ਪੈਂਦੇ, ਸਿਰ ਦੇ ਵਾਲ ਖੋਂਹਦੇ ਤੇ ਹੋਰ ਕਈ ਉਪੱਦਰ ਕਰਦੇ ਸਾਫ਼ ਦਿਖਾਈ ਦਿੰਦੇ ਸਨ।

ਸੇਠ ਦੰਦੀਆਂ ਕਰੀਚਦਾ ਤੇ ਬੁੱਲ੍ਹ ਟੁੱਕਦਾ ਹੋਇਆ ਕਹਿ ਰਿਹਾ ਸੀ, "ਐ ਸਿੰਘ, ਖ਼ੂਬ ਅੱਛੀ ਤਰਹ ਸੇ ਕਾਰਨ ਔਰ ਸਬੂਤ ਦੇਖ ਲੋ, ਔਰ ਅਗਰ ਇਸ ਸੇ ਭੀ ਤੁਮ੍ਹਾਰੀ ਤਸੱਲੀ ਨਾ ਹੋ ਤੋ ਇਸ ਸੇ ਭੀ ਤਲਖ਼ ਹਕੀਕਤੇਂ ਮੈਂ ਪੇਸ਼ ਕਰ ਸਕਤਾ ਹੂੰ।"

ਸੇਠ ਦੀ ਗਰਜਨਾ ਸੁਣਕੇ ਉਸਦਾ ਪਰਿਵਾਰ ਵੀ ਇਕੱਠਾ ਹੋ ਗਿਆ ਸੀ। ਮੈਂ ਗੁੱਸੇ ਵਿਚ ਪਾਗਲ ਹੋਏ ਸੇਠ ਨੂੰ ਬੜੀ ਦਿਲਜੋਈ ਤੇ ਹਮਦਰਦੀ ਨਾਲ ਪਕੜ ਕੇ ਕੁਰਸੀ 'ਤੇ ਬਿਠਾਇਆ। ਠੰਡੇ ਪਾਣੀ ਦਾ ਗਲਾਸ ਮੰਗਵਾ ਕੇ ਪਿਲਾਇਆ ਤੇ ਬੜੇ ਠਰ੍ਹੰਮੇ ਤੇ ਸਨੇਹ ਨਾਲ ਉਸ ਨੂੰ ਸਮਝਾਇਆ, "ਇਹ ਸਾਰੇ ਤੇਰੇ ਦੋਸ਼ੀ ਦਰਅਸਲ ਸਿੱਖ ਨਹੀਂ ਹਨ, ਇਹ ਤਾਂ ਮਲੇਛ ਅਤੇ ਕਾਫ਼ਰ ਹਨ, ਗੁਰੂ ਤੋਂ ਮੁਨਕਰ ਹਨ ਤੇ ਸਿੱਖੀ ਲਈ ਕਲੰਕ ਹਨ। ਇਹੋ ਜਿਹੇ ਧਰਮ ਤੋਂ ਬਾਗ਼ੀ ਤੇ ਇਖ਼ਲਾਕ ਤੋਂ ਗਿਰੇ ਹੋਏ ਗੁੰਡੇ ਤੇ ਬਦਮਾਸ਼ ਤਾਂ ਹਰ ਕੌਮ ਵਿਚ ਮੌਜੂਦ ਹਨ ਤੇ ਤੇਰੀ ਬੋਹਰਾ ਬਰਾਦਰੀ ਵਿਚ ਵੀ ਅਜੇਹੇ ਲਫੰਗੇ ਤੇ ਲੁੱਚੇ ਬਹੁਤੇਰੇ ਹੋਣਗੇ। ਅਜੇਹੇ ਵਹਿਸ਼ੀਆਂ ਤੇ ਦਰਿੰਦਿਆਂ ਦੇ ਹੱਥੋਂ ਅਸੀਂ ਖ਼ੁਦ ਡਾਢੇ ਅਵਾਜ਼ਾਰ ਹਾਂ। ਮੈਨੂੰ ਅਫ਼ਸੋਸ ਹੈ ਕਿ ਤੈਨੂੰ ਤੇ ਤੇਰੇ ਘਰਦਿਆਂ ਨੂੰ ਇਹਨਾਂ ਦੁਸ਼ਟਾਂ ਨੇ ਦੁਖੀ ਤੇ ਜ਼ਲੀਲ ਕੀਤਾ, ਮੈਂ ਉਹਨਾਂ ਦੀਆਂ ਸ਼ਰਮਨਾਕ ਕਰਤੂਤਾਂ ਲਈ ਆਪ ਸਾਰਿਆਂ ਤੋਂ ਮਾਫ਼ੀ ਦਾ ਤਲਬਗਾਰ ਹਾਂ, ਮੈਨੂੰ ਮੁਆਫ਼ ਕਰੋ ਜੀ।"

ਮੈਂ ਫਿਰ ਕੁਝ ਨਾਰਾਜ਼ਗੀ ਨਾਲ ਕਿਹਾ- "ਸੇਠ ਜੀ, ਤੁਸੀਂ ਵੀ ਵੱਡੇ ਅਪਰਾਧੀ ਤੇ ਗੁਨਾਹਗਾਰ ਹੋ, ਜਿਨ੍ਹਾਂ ਨੇ ਕੁਝ ਗੁੰਡਿਆਂ, ਲਫੰਗਿਆਂ ਦੇ ਗੁੰਡਪਣੇ ਤੇ

ਲਫ਼ੰਗਪੁਣੇ ਤੋਂ ਖਿਝਕੇ ਮੇਰੀ ਸਮੁੱਚੀ ਕੌਮ ਦੀ ਤੌਹੀਨ ਕੀਤੀ ਹੈ, ਤੁਹਾਨੂੰ ਵੀ ਮੇਰੇ ਗੁਰਸਿੱਖ ਵੀਰਾਂ ਤੋਂ ਸੱਚੇ ਮਨੋਂ ਮਾਫੀ ਮੰਗਣੀ ਪਵੇਗੀ ਤੇ ਜੇ ਨਹੀਂ ਮੰਗੋਗੇ ਤਾਂ ਸਰੇ-ਬਾਜ਼ਾਰ ਤੁਹਾਨੂੰ ਜ਼ਲੀਲ ਹੋਣਾ ਪਵੇਗਾ, ਤੁਹਾਡੀ ਗੁਸਤਾਖ਼ੀ ਦੀ ਸਜ਼ਾ ਤੁਹਾਨੂੰ ਜ਼ਰੂਰ ਮਿਲੇਗੀ।"

ਹੁਣ ਸੇਠ ਜੀ ਨੇ ਕੁਝ ਨਿਮਰਤਾ ਨਾਲ ਪੁਛਿਆ, "ਵੋਹ ਗੁਰੂ ਕੇ ਸਿੱਖ ਕਹਾਂ ਹੈਂ ? ਉਨ ਕੀ ਕਿਆ ਤਾਰੀਫ਼ ਹੈ ? ਮੈਂ ਉਨਕੇ ਦਰਸ਼ਨ ਕਰਨਾ ਚਾਹਤਾ ਹੂੰ, ਵੋਹ ਕੈਸੇ ਇਨਸਾਨ ਹੋਤੇ ਹੈਂ ? ਔਰ ਕਹਾਂ ਰਹਿਤੇ ਹੈਂ ? ਜ਼ਰਾ ਬਤਾਨੇ ਕੀ ਤਕਲੀਫ਼ ਗਵਾਰਾ ਕਰੋ।" ਸੇਠ ਸਿੱਖਾਂ ਬਾਰੇ ਜਾਨਣ ਲਈ ਬੜਾ ਉਤਸੁਕ ਜਾਪ ਰਿਹਾ ਸੀ। ਮੈਂ ਸੇਠ ਜੀ ਨੂੰ ਬੜੇ ਫ਼ਖ਼ਰ ਨਾਲ ਦੱਸਿਆ, "ਤੁਸੀਂ ਬੜੇ ਹੀ ਅਭਾਗੇ ਹੋ, ਜਿਨ੍ਹਾਂ ਨੇ ਅੱਜ ਤੱਕ ਕਿਸੇ ਪੁੱਜੇ ਹੋਏ ਗੁਰਸਿੱਖ ਦੇ ਦਰਸ਼ਨ ਨਹੀਂ ਕੀਤੇ। ਜੇ ਤੁਸੀਂ ਦਰਸ਼ਨ ਕਰ ਲਵੋ ਤੇ ਉਹਨਾਂ ਦੇ ਮੁਖਾਰਬਿੰਦ 'ਚੋਂ ਗੁਰਬਾਣੀ ਦੇ ਇਲਾਹੀ ਕਲਾਮ ਸੁਣ ਲਵੋ ਤਾਂ ਤੁਹਾਡੀ ਮਨ ਦੀ ਭਟਕਣਾ ਤੇ ਬੇਚੈਨੀ, ਤਨ ਦੀ ਤਪਸ਼, ਈਰਖਾ, ਨਫ਼ਰਤ ਤੇ ਹੋਰ ਸਭ ਕਲੇਸ਼ ਆਦਿ ਪਲਾਂ ਵਿਚ ਮਿਟ ਜਾਣ ਅਤੇ ਤੁਹਾਡੀਆਂ ਤਿੰਨ ਕੁਲਾਂ ਤੇ ਤੁਸੀਂ ਆਪ ਵੀ ਨਿਹਾਲੋ ਨਿਹਾਲ ਹੋ ਜਾਵੋ। ਗੁਰੂ ਕੇ ਸਿੱਖ ਸਿਰਫ਼ ਆਪਣਾ ਹੀ ਨਹੀਂ ਬਲਕਿ ਸਾਰੀ ਦੁਨੀਆਂ ਦੇ ਇਨਸਾਨਾਂ ਦਾ ਭਲਾ ਦਿਨ ਰਾਤ ਆਪਣੇ ਗੁਰੂ ਤੋਂ ਮੰਗਦੇ ਹਨ। ਉਹ ਬੁਰਾਈ ਦੇ ਦੁਸ਼ਮਣ ਤੇ ਭਲਾਈ ਦੇ ਮੀਤ ਹਨ। ਉਹ ਕਦੇ ਵੀ ਕਿਸੇ ਕੌਮ ਦੇ ਕੁਝ ਫ਼ਸਾਦੀਆਂ ਦੇ ਫ਼ਸਾਦ ਤੇ ਗੁੰਡਿਆਂ ਦੇ ਗੁੰਡਪੁਣੇ ਨੂੰ ਤੱਕ ਕੇ ਤੁਹਾਡੇ ਵਾਂਗ ਉਹਨਾਂ ਦੀ ਸਮੁੱਚੀ ਕੌਮ ਦੀ ਤੌਹੀਨ ਨਹੀਂ ਕਰਦੇ, ਬਲਕਿ ਉਹ ਗੁੰਡਿਆਂ, ਬਦਮਾਸ਼ਾਂ ਨੂੰ ਮੁਨਾਸਬ ਸਜ਼ਾ ਅਤੇ ਸ਼ਰੀਫ਼ਾਂ ਭਲੇਮਾਨਸਾਂ ਨੂੰ ਉਹਨਾਂ ਦੀ ਸ਼ਰਾਫ਼ਤ ਦਾ ਸਿਲ੍ਹਾ ਦਿੰਦੇ ਹਨ। ਉਹ ਹਰ ਇਨਸਾਨ ਦੇ ਅੰਦਰ ਇਕੋ ਖ਼ੁਦਾ ਦਾ ਨੂਰ ਵੇਖਦੇ ਹਨ ਤੇ ਮਹਿਸੂਸ ਕਰਦੇ ਹਨ।" ਇਸਦੇ ਨਾਲ ਹੀ ਮੈਂ ਸਿੱਖ ਇਤਿਹਾਸ ਵਿਚੋਂ ਵੀ ਵੱਖ ਵੱਖ ਕਾਂਡ ਆਪਣੇ ਪੱਖ ਨੂੰ ਸਮਝਾਉਣ ਲਈ ਪੇਸ਼ ਕੀਤੇ।

ਹੁਣ ਸੇਠ ਜੀ ਦੀ ਸਾਰੀ ਤਲਖ਼ੀ ਕਾਫ਼ੂਰ ਹੋ ਚੁੱਕੀ ਸੀ ਤੇ ਸਿੱਖਾਂ ਪ੍ਰਤੀ ਉਸਦਾ ਤੇ ਉਸਦੇ ਪਰਵਾਰ ਦਾ ਰਵੱਈਆ ਇਕ ਦਮ ਬਦਲ ਚੁੱਕਾ ਸੀ। ਉਹਨਾਂ ਨੇ ਆਪਣੇ ਕੀਤੇ ਗੁਨਾਹ ਦੀ ਅੱਲਾ ਤਾਅਲਾ ਤੋਂ ਦੋਵੇਂ ਹੱਥ ਉਠਾਕੇ ਮਾਫ਼ੀ ਮੰਗੀ ਤੇ ਮੈਨੂੰ ਆਦਰ ਨਾਲ ਕੁਰਸੀ 'ਤੇ ਬਿਠਾ ਕੇ ਮੇਰੇ ਕੰਮ ਕਾਰ, ਪਰਵਾਰ, ਤਨਖ਼ਾਹ, ਰਹਿਣੀ ਬਹਿਣੀ ਅਤੇ ਖ਼ਾਨਦਾਨ ਬਾਰੇ ਪੂਰੀ ਪੜਤਾਲ ਕਰਕੇ ਤੇ ਮਕਾਨ ਬਾਰੇ ਕੁਝ ਕਰੜੀਆਂ ਸ਼ਰਤਾਂ ਮੰਨਵਾ ਕੇ ਅਤੇ ਮਹੀਨੇ ਦਾ ਕਿਰਾਇਆ ਪੇਸ਼ਗੀ ਲੈ ਕੇ ਅਤੇ ਆਪਣੀ ਕਸਮ ਤੋੜਕੇ ਆਖ਼ਰਕਾਰ ਉਸ ਇਕ ਕਮਰੇ ਦਾ ਯਾਦਗਾਰੀ ਸੈੱਟ ਮੇਰੇ ਹਵਾਲੇ ਕਰ ਦਿੱਤਾ। ਇਸ ਗੱਲ ਦੀ ਲਿਖਣ ਦੀ ਕੋਈ ਲੋੜ ਨਹੀਂ ਕਿ ਮੈਂ ਸੇਠ ਜੀ ਦੀਆਂ ਸ਼ਰਤਾਂ 'ਤੇ ਸੌ ਫੀ ਸਦੀ ਪੂਰਾ ਚੱਲਿਆ ਅਤੇ ਸੇਠ ਜੀ ਦੀਆਂ ਖ਼ੁਸ਼ੀਆਂ ਪਰਾਪਤ ਕੀਤੀਆਂ ਤੇ ਫਿਰ ਸੇਠ ਜੀ ਨੂੰ ਕਈ ਗੁਰਸਿੱਖਾਂ ਦੇ ਦਰਸ਼ਨ ਵੀ ਕਰਵਾਏ ਜਿਨ੍ਹਾਂ ਤੋਂ ਪ੍ਰਭਾਵਤ ਹੋ ਕੇ ਸੇਠ ਤੇ ਉਸਦਾ ਪਰਵਾਰ ਸਿੱਖ ਕੌਮ ਦੀ ਤੌਹੀਨ ਦੀ ਬਜਾਏ ਹਰ ਸਮੇਂ ਸਿੱਖਾਂ ਦੀ ਉਪਮਾ ਦੇ ਗੀਤ ਗਾਉਣ ਲਗ ਪਿਆ। ਉਹਨਾਂ ਦੇ ਹਿਰਦੇ ਵਿਚ ਪ੍ਰੇਮ ਦਾ ਸਾਗਰ ਠਾਠਾਂ ਮਾਰਦਾ ਵਗਣ ਲਗ ਪਿਆ ਤੇ ਮੇਰੇ ਮਨ ਦਾ ਦੀਪਕ ਲਟ ਲਟ ਜਗਣ ਲਗ ਪਿਆ।

# ਜਨ ਪਰਉਪਕਾਰੀ

ਮੁਵਾਂਜ਼ਾ - ਕੇਨੀਆ
1955

ਕੀ ਤੁਸੀਂ ਕਦੇ ਆਪਣੇ ਜੀਵਨ ਵਿਚ ਕੋਈ ਪਹਾੜ ਵੀ ਚੱਲਦਾ ਫਿਰਦਾ ਵੇਖਿਆ ਹੈ? ਜਵਾਬ ਵਿਚ ਤੁਸੀਂ ਨਾ ਸਿਰਫ਼ ਇਨਕਾਰ ਹੀ ਕਰੋਗੇ, ਬਲਕਿ ਤੁਹਾਨੂੰ ਮੇਰੇ ਦਿਮਾਗ਼ ਦੀ ਦਰੁਸਤੀ ਬਾਰੇ ਵੀ ਕੁਝ ਭੁਲੇਖਾ ਲੱਗ ਜਾਵੇਗਾ। ਐਪਰ ਜਦੋਂ ਮੇਰੇ ਦੋਬਾਰਾ ਜ਼ੋਰ ਸ਼ੋਰ ਨਾਲ ਇਹ ਐਲਾਨ ਕਰਨ 'ਤੇ ਕਿ ਨਾ ਸਿਰਫ਼ ਮੈਂ ਹੀ, ਬਲਕਿ ਸਾਰੇ ਮੁਵਾਂਜ਼ੇ ਸ਼ਹਿਰ ਦੇ ਨਿਵਾਸੀਆਂ ਨੇ 1955 ਵਿਚ ਉਹ ਚੱਲਦਾ ਫਿਰਦਾ ਪਹਾੜ ਆਪਣੀਂ ਅੱਖੀਂ ਵੇਖਿਆ ਸੀ, ਤਾਂ ਤੁਸੀਂ ਵੀ ਆਪਣੇ ਪੂਰੇ ਜੋਸ਼ ਖ਼ਰੋਸ਼ ਨਾਲ ਗਰਜ ਕੇ ਕਹੋਗੇ, "ਇਹ ਗ਼ਲਤ ਹੈ, ਸਰਾਸਰ ਝੂਠ ਹੈ, ਐਸਾ ਹਰਗਿਜ਼ ਹਰਗਿਜ਼ ਨਹੀਂ ਹੋ ਸਕਦਾ। ਪਹਾੜ ਤਾਂ ਇਕ ਨਿਰਜੀਵ ਤੇ ਅਚੱਲ ਵਸਤੂ ਹੈ, ਉਹ ਕਦਾਚਿਤ ਚੱਲ ਫਿਰ ਨਹੀਂ ਸਕਦਾ।" ਅੰਤ ਵਿਚ ਸ਼ਾਇਦ ਮੈਨੂੰ ਵੀ ਮਜਬੂਰ ਹੋ ਕੇ ਤੁਹਾਡੇ ਨਾਲ ਸਹਿਮਤ ਹੋਣਾ ਪਵੇਗਾ ਤੇ ਮੰਨਣਾ ਹੀ ਪਵੇਗਾ ਕਿ ਉਹ ਚੱਲਦਾ ਫਿਰਦਾ ਪਹਾੜ ਅਸਲ ਵਿਚ ਕੋਈ ਪਹਾੜ ਨਹੀਂ ਸੀ ਬਲਕਿ ਉਹ ਤਾਂ ਪਹਾੜ ਜਿਹੇ ਕੱਦ ਕਾਠ ਦਾ ਮਾਲਕ ਅਕਾਲੀ ਪਹਾੜਾ ਸਿੰਘ ਸੀ।

ਪੌਣੇ ਸੱਤ ਕੁ ਫ਼ੁੱਟ ਲੰਬਾ, ਢਾਈ ਤਿੰਨ ਫ਼ੁੱਟ ਚੌੜਾ, ਹਾਥੀ ਵਰਗੀ ਡੀਲ ਡੌਲ, ਫ਼ੌਲਾਦੀ ਅੰਗ, ਕੰਧ ਵਰਗਾ ਸਪਾਟ ਸੀਨਾ, ਸ਼ੇਰ ਵਰਗਾ ਜਿਗਰ, ਲਾਲ ਸੁਰਖ਼ ਅੱਖਾਂ, ਭਰਵਾਂ ਦਾਹੜਾ, ਕੁੰਡੀਆਂ ਮੁੱਛਾਂ ਅਤੇ ਸਿਰ ਉਤੇ ਪੀਲੀ ਤੇ ਨੀਲੀ ਦੂਹਰੀ ਦਸਤਾਰ ਵਾਲਾ ਅਕਾਲੀ ਪਹਾੜਾ ਸਿੰਘ ਮੇਰੇ ਖ਼ਿਆਲ ਵਿਚ ਤਾਂ ਅਵੱਸ਼ ਪਹਾੜ ਹੀ ਕਹਿਲਾਉਣ ਦਾ ਹੱਕਦਾਰ ਹੈ।

ਅਕਾਲੀ ਪਹਾੜਾ ਸਿੰਘ ਦਾ ਜੈਸਾ ਡੀਲ ਡੌਲ ਤੇ ਆਕਾਰ ਸੀ, ਵੈਸਾ ਹੀ ਉਸਦਾ ਦਬਦਬਾ ਵੀ ਸੀ। ਉਹ ਆਪਣੀ ਸੇਵਾ, ਪਰਉਪਕਾਰ, ਸੁਤੰਤਰ ਵਿਚਾਰ ਤੇ ਨਿਮਰਤਾ ਸਹਿਤ ਚੰਗੇਰੇ ਵਿਵਹਾਰ ਕਾਰਨ ਸਾਰੇ ਸ਼ਹਿਰ 'ਚ ਇੱਜ਼ਤ ਤੇ ਸਤਿਕਾਰ ਦੀ ਨਿਗਾਹ ਨਾਲ ਵੇਖਿਆ ਜਾਂਦਾ ਸੀ, ਤੇ ਖ਼ਾਸ ਕਰ ਸਿੱਖ ਜਗਤ 'ਚ ਪੂਰਨ ਰਹਿਤ ਬਹਿਤ ਵਾਲਾ ਨਿਤਨੇਮੀ, ਅੰਮ੍ਰਿਤਧਾਰੀ ਗੁਰਸਿੱਖ, ਸੋਹਣਾ ਕੀਰਤਨੀਆ, ਆਚਰਨ ਦਾ ਸੁੱਚਾ ਤੇ ਸਿੱਖੀ ਆਨ ਸ਼ਾਨ ਲਈ ਮਰ ਮਿਟਣ ਵਾਲਾ ਯੋਧਾ ਹੋਣ ਦੇ ਨਾਤੇ ਬਹੁਤ ਹੀ ਸਨਮਾਨਿਆ ਜਾਂਦਾ ਸੀ।

ਮੁਵਾਂਜ਼ਾ ਸ਼ਹਿਰ 'ਟੁਨਜ਼ਾਨੀਆ-ਈਸਟ ਅਫ਼ਰੀਕਾ' ਦਾ ਇਕ ਛੋਟਾ ਜਿਹਾ ਸ਼ਹਿਰ ਵਿਕਟੋਰੀਆ ਝੀਲ ਦੇ ਕਿਨਾਰੇ ਵੱਸਦਾ ਹੈ। ਪਹਾੜਾ ਸਿੰਘ ਉਥੇ ਆਪਣੇ ਹੀ

ਘਰ ਬਣੀ ਵਰਕਸ਼ਾਪ ਵਿਚ ਆਪਣਾ ਸੁਤੰਤਰ ਫ਼ਰਨੀਚਰ ਆਦਿ ਦਾ ਕਾਰੋਬਾਰ ਕਰਕੇ ਆਪਣਾ ਇਕਾਂਕੀ ਜੀਵਨ ਬਸਰ ਕਰਦਾ ਸੀ। ਉਸ ਨੇ ਇੰਨ ਬਿੰਨ ਇਕ ਆਪਣੇ ਵਰਗਾ ਹੀ ਵਿਸ਼ਾਲ ਲੰਬਾ ਚੌੜਾ ਅਜਗਰ ਪਾਲ ਰਖਿਆ ਸੀ। ਦੋਵੇਂ ਹੀ ਆਪੋ ਆਪਣੇ ਰੰਗ ਵਿਚ ਮਸਤ ਆਪੋ ਆਪਣੇ ਰਜਵਾੜਿਆਂ ਵਿਚ ਰਾਜ ਭੋਗਦੇ ਸਨ।

ਅਕਾਲੀ ਪਹਾੜਾ ਸਿੰਘ ਪੂਰਨ ਬ੍ਰਹਮਚਾਰੀ ਤੇ ਪਰਹੇਜ਼ਗਾਰ ਸੀ ਅਤੇ ਨਸ਼ਿਆਂ ਤੋਂ ਸਖ਼ਤ ਨਫ਼ਰਤ ਕਰਦਾ ਸੀ। ਅਕਸਰ ਸਿਗਰਟ, ਤੰਬਾਕੂ ਤੇ ਸ਼ਰਾਬ ਪੀਣ ਵਾਲੇ ਕਦੇ ਨਾ ਕਦੇ ਉਸਦੇ ਗ਼ਜ਼ਬ ਦਾ ਸ਼ਿਕਾਰ ਹੋ ਜਾਂਦੇ ਸਨ। ਕਿਤਨਾ ਵੀ ਕੋਈ ਛਟਿਆ ਫੂਕਿਆ, ਬਦਮਾਸ਼, ਗੁੰਡਾ ਤੇ ਲੜਾਕਾ ਕਿਉਂ ਨਾ ਹੋਵੇ, ਜਦੋਂ ਉਹ ਕੋਈ ਗਾਣਾ ਗੁਣਗੁਣਾਂਦਾ, ਸੀਟੀ ਵਜਾਂਦਾ, ਜਾਂ ਸਿਗਰਟ ਦੇ ਸੂਟੇ ਲਾਉਂਦਾ ਹੋਇਆ ਉਸ ਦੇ ਘਰ ਦੇ ਮੂਹਰਿਉਂ ਲੰਘਦਾ ਤਾਂ ਅੱਠ ਦਸ ਘਰ ਪਹਿਲਾਂ ਹੀ ਉਸਦਾ ਗਾਣਾ ਮੁੱਕ ਜਾਂਦਾ, ਗਲਾ ਸੁੱਕ ਜਾਂਦਾ ਅਤੇ ਭਖਦਾ ਹੋਇਆ ਸਿਗਰਟ ਹੱਥਾਂ ਵਿਚ ਹੀ ਲੁਕ ਜਾਂਦਾ ਸੀ। ਦੋ ਪਲ ਲਈ ਉਹ ਗੁੰਡਾ ਅਤਿ ਦਾ ਸ਼ਰੀਫ਼ ਬਣ ਕੇ, ਅਦਬ ਨਾਲ ਉਸਦੇ ਘਰ ਅੱਗੋਂ ਲੰਘ ਕੇ, ਕੁਝ ਦੂਰ ਜਾ ਕੇ ਫਿਰ ਆਪਣਾ ਗੁੰਡਾਪਣ ਸ਼ੁਰੂ ਕਰ ਦਿੰਦਾ।

ਪਹਾੜਾ ਸਿੰਘ ਸਭ ਤੋਂ ਜ਼ਿਆਦਾ ਉਹਨਾਂ ਵਿਗੜੇ ਸਿੱਖਾਂ ਨੂੰ ਫਿਟਕਾਰਦਾ ਜਿਹੜੇ ਆਪਣੇ ਰੋਮਾਂ ਦੀ ਬੇਅਦਬੀ ਕਰ ਦਿੰਦੇ। ਵੱਡੇ ਵੱਡੇ ਵਿਉਪਾਰੀ, ਉੱਚੇ ਉੱਚੇ ਅਫ਼ਸਰ, ਸਰਕਾਰੀ ਮੋਟੇ ਮੋਟੇ ਠੇਕੇਦਾਰ, ਗੁਰਦੁਆਰਿਆਂ ਦੇ ਪ੍ਰਬੰਧਕ ਤੇ ਸੇਵਾਦਾਰ ਜੇ ਕਦੇ ਕੋਈ ਵੀ ਕੁਰਹਿਤ ਕਰਦੇ ਤਾਂ ਅਕਾਲੀ ਉਹਨਾਂ ਦੀ ਬਿਨਾਂ ਲਾਗ ਲਪਟ ਸੋਹਣੀ ਝਾੜ ਝਪਟ ਕਰਦਾ ਸੀ। ਉਹ ਵੈਸੇ ਤਾਂ ਸਾਰੇ ਹੀ ਧਰਮਾਂ ਦਾ ਸਮਾਨ ਸਤਿਕਾਰ ਕਰਦਾ ਸੀ, ਪਰੰਤੂ ਸਿੱਖ ਧਰਮ ਵਾਸਤੇ ਤਾਂ ਉਹ ਹਰ ਕੁਰਬਾਨੀ ਕਰਨ ਵਾਸਤੇ ਕਮਰਕੱਸਾ ਕਰੀ ਰੱਖਦਾ ਅਤੇ ਲੋੜ ਪੈਣ 'ਤੇ ਕਿਸੇ ਵੀ ਔਕੜ ਦਾ ਸਾਹਮਣਾ ਕਰਨ ਅਤੇ ਬਲਦੀ ਅਗਨੀ ਵਿਚ ਕੁੱਦ ਪੈਣ ਦੀ ਦਲੇਰੀ ਰੱਖਦਾ ਸੀ।

ਸਦਾ ਹੀ ਚੜ੍ਹਦੀਆਂ ਕਲਾਂ ਵਿਚ ਰਹਿਣ ਵਾਲਾ ਸ਼ੇਰ ਦਿਲ ਅਕਾਲੀ ਅੱਜ ਕੱਲ ਕੁੱਝ ਉਦਾਸ ਤੇ ਚਿੰਤਾਤੁਰ ਨਜ਼ਰ ਆ ਰਿਹਾ ਹੈ। ਕਿਸੇ ਨੂੰ ਵੀ ਪੁੱਛਣ ਦਾ ਹੌਸਲਾ ਨਹੀਂ ਸੀ ਪੈਂਦਾ, ਪਰ ਜਲਦੀ ਹੀ ਉਸਦੀ ਉਦਾਸੀ ਦਾ ਕਾਰਨ ਲੋਕਾਂ ਦੇ ਸਾਹਮਣੇ ਪ੍ਰਗਟ ਹੋ ਗਿਆ।

ਗੈਟਾ ਗੋਲਡ ਮਾਈਨ ਮੁਵਾਂਜ਼ੇ ਤੋਂ ਕੁਝ ਕੁ ਦੂਰੀ 'ਤੇ ਜ਼ਮੀਨ ਤੋਂ ਸੋਨਾ ਕੱਢਣ ਦਾ ਕੰਮ ਬੜੇ ਵੱਡੇ ਪੈਮਾਨੇ 'ਤੇ ਕਰ ਰਹੀ ਹੈ। ਇਸ ਦੇ ਮਾਲਕ ਵੱਡੇ ਵੱਡੇ ਅੰਗਰੇਜ਼ ਲਾਰਡ, ਡਿਊਕ, ਕਾਊਂਟ ਤੇ ਧਨਾਡ ਅੰਗਰੇਜ਼ ਹਨ, ਪਰ ਲਾਰਡਾਂ ਦਾ ਲਾਰਡ, ਡਿਊਕਾਂ ਦਾ ਡਿਊਕ ਤੇ ਕਾਊਂਟਾਂ ਦਾ ਕਾਊਂਟ ਉਥੋਂ ਦਾ ਵਰਕਸ ਫ਼ੋਰਮੈਨ ਹੈ ਜਿਹੜਾ ਕਿ ਜਵਾਨੀ ਦੇ ਨਸ਼ੇ ਦੇ ਨਾਲ ਨਾਲ ਹਕੂਮਤ ਦੇ ਨਸ਼ੇ ਵਿਚ ਮੱਤਾ, ਆਪਣੇ ਹਾਥੀ ਜਿਹੇ ਬਲ-ਬੂਤੇ ਸ਼ਾਹਜ਼ੋਰੀ, ਖ਼ੂੰਖਾਰ ਮੁੱਕੇਬਾਜ਼ੀ ਅਤੇ ਤੇਜ਼ ਤਰਾਜ਼ੀ ਕਰਕੇ ਕਾਫ਼ੀ ਦਬਦਬਾ ਸਟਾਫ਼ ਅਤੇ ਕਾਮਿਆਂ 'ਤੇ ਰੱਖਦਾ ਹੈ। ਰੁਜ਼ਗਾਰ 'ਤੇ ਲੱਗੇ ਏਸ਼ੀਅਨ ਤੇ

ਅਫ਼ਰੀਕਨ ਕਾਮੇ ਅਕਸਰ ਉਸ ਦੀ ਹੈਂਕੜਸ਼ਾਹੀ ਤੇ ਮਾਰਕੁਟਾਈ ਦਾ ਸ਼ਿਕਾਰ ਹੁੰਦੇ ਰਹਿੰਦੇ ਹਨ।

ਕੁਝ ਸਮੇਂ ਤੋਂ ਉਸ ਫ਼ੋਰਮੈਨ ਦੀਆਂ ਵਧੀਕੀਆਂ ਭਿਆਨਕ ਰੂਪ ਧਾਰਨ ਕਰ ਗਈਆਂ ਹਨ। ਮਾਰ ਕੁੱਟ ਤੇ ਬੇਇਜ਼ਤ ਕਰਨ ਤੋਂ ਇਲਾਵਾ ਉਸ ਵਲੋਂ ਇਕ ਦੋ ਸਿੰਘਾਂ ਦੇ ਧਾਰਮਕ ਚਿੰਨ੍ਹਾਂ ਤੇ ਕੇਸਾਂ ਦੀ ਬੇਅਦਬੀ ਦੀ ਗੁਸਤਾਖ਼ੀ ਵੀ ਹੋਈ ਹੈ, ਤੇ ਇਹੋ ਗੁਸਤਾਖ਼ੀ ਅਕਾਲੀ ਹੁਰਾਂ ਨੂੰ ਅੱਜ ਕੱਲ੍ਹ ਬੇਤਾਬ ਤੇ ਬੇਆਰਾਮ ਕਰ ਰਹੀ ਹੈ।

ਬਹੁਤ ਸੋਚ ਵਿਚਾਰ ਤੋਂ ਬਾਅਦ ਪਹਾੜਾ ਸਿੰਘ ਨੇ ਮਨ ਨਾਲ ਇਕ ਵਿਸ਼ੇਸ਼ ਫੈਸਲਾ ਕੀਤਾ। ਨੌਕਰੀ ਨਾ ਕਰਨ ਦੇ ਪ੍ਰਣ ਨੂੰ ਇਕ ਪਾਸੇ ਰੱਖ, ਸਿਰਫ਼ ਸੁਧਾਰ ਤੇ ਪਰਉਪਕਾਰ ਕਰਨ ਖ਼ਾਤਰ ਉਸ ਨੇ ਆਪਣੇ ਲਕੜੀ ਦੇ ਕੰਮ ਵਾਲੇ ਔਜ਼ਾਰ ਇਕੱਠੇ ਕਰਕੇ ਪੇਟੀ ਵਿਚ ਬੰਦ ਕੀਤੇ ਅਤੇ ਤੜਕੇ ਉੱਠ ਕੇ ਗੈਟੇ ਗੋਲਡ ਮਾਈਨ ਦੇ ਵਰਕਸ ਮੈਨੇਜਰ ਸਾਹਮਣੇ ਪੇਸ਼ ਹੋ ਕੇ ਮਾਈਨ ਵਿਚ ਕੰਮ ਕਰਨ ਦੀ ਮਨਜ਼ੂਰੀ ਲੈ ਲਈ। ਕੰਮ 'ਤੇ ਸਵੇਰੇ ਸੱਤ ਵਜੇ ਤੋਂ ਸ਼ਾਮ ਪੰਜ ਵਜੇ ਤਕ ਡਿਊਟੀ ਦੇਣੀ ਸੀ।

ਅਗਲੇ ਹੀ ਦਿਨ ਕੰਮ ਸ਼ੁਰੂ ਕਰਕੇ ਅਕਾਲੀ ਜੀ ਨੇ ਫ਼ੋਰਮੈਨ ਦੀਆਂ ਹਰਕਤਾਂ ਨੋਟ ਕਰਨੀਆਂ ਸ਼ੁਰੂ ਕਰ ਦਿੱਤੀਆਂ ਕਿ ਕਿਸ ਤਰ੍ਹਾਂ ਉਹ ਸਾਢੇ ਸੱਤ ਕੁ ਵਜੇ ਸਵੇਰੇ ਘਰੋਂ ਮੋਟਰ ਸਾਈਕਲ 'ਤੇ ਆਉਂਦਾ ਤੇ ਵਰਕਸ਼ਾਪ ਤੋਂ ਅੱਧਾ ਫ਼ਰਲਾਂਗ ਦੂਰ ਮੋਟਰ ਸਾਈਕਲ ਦਾ ਇੰਜਣ ਬੰਦ ਕਰਦਾ ਤੇ ਫਿਰ ਪੋਲੇ ਪੈਰੀਂ ਵਰਕਸ਼ਾਪ ਵਿਚ ਦਾਖ਼ਲ ਹੁੰਦਾ। ਜਿਸ ਕਾਮੇ ਨੂੰ ਸੁਸਤ ਜਾਂ ਖੜਾ ਵੇਖਦਾ, ਅਚਾਨਕ ਚੀਤੇ ਵਾਂਗ ਉਸ 'ਤੇ ਝਪਟਦਾ ਤੇ ਉਸਦੀ ਅੱਛੀ ਖਾਸੀ ਪਿਟਾਈ ਤੇ ਧੁਲਾਈ ਕਰਕੇ ਅਧਮੋਆ ਕਰ ਦਿੰਦਾ। ਵਿਚਾਰੇ ਕਾਮੇ ਪੇਟ ਦੀ ਭੁੱਖ ਕਾਰਨ ਇਹ ਅਪਮਾਨ ਰੋ ਧੋ ਕੇ ਸਹਿਣ ਕਰ ਲੈਂਦੇ ਤੇ ਕਈ ਸ੍ਵੈਮਾਨੀ ਕੰਮ ਛੱਡ ਕੇ ਚਲੇ ਵੀ ਜਾਂਦੇ। ਜੇ ਦੋ ਕਾਮੇ ਛੱਡ ਕੇ ਜਾਂਦੇ ਤਾਂ ਦਸ ਹੋਰ ਭਰਤੀ ਹੋਣ ਵਾਸਤੇ ਵੀ ਆ ਜਾਂਦੇ ਸਨ, ਇਸ ਲਈ ਕੰਮ ਬਰਾਬਰ ਚਲਦਾ ਜਾ ਰਿਹਾ ਸੀ।

ਕੁਝ ਕੁ ਦਿਨਾਂ ਬਾਅਦ ਮਾਈਨ ਦੇ ਸਾਰੇ ਵਸਨੀਕਾਂ ਨੇ ਦੋ ਐਸੇ ਕਰਿਸ਼ਮੇ ਵੇਖੇ ਜਿਨ੍ਹਾਂ ਦਾ ਉਹ ਸੁਪਨੇ ਵਿਚ ਵੀ ਕਿਆਸ ਨਹੀਂ ਸਨ ਕਰਦੇ। ਅੱਜ ਸਵੇਰੇ ਤੋਂ ਹੀ ਪਹਾੜਾ ਸਿੰਘ ਦੇ ਕੰਮ ਦੀ ਰਫ਼ਤਾਰ ਸੁਸਤ ਹੋ ਗਈ ਸੀ। ਫ਼ੋਰਮੈਨ ਚੁਪਕੇ ਚੁਪਕੇ ਦਾਖ਼ਲ ਹੋਇਆ ਤੇ ਉਧਰ ਅਕਾਲੀ ਨੇ ਕੰਮ ਕਰਨਾ ਬਿਲਕੁਲ ਹੀ ਬੰਦ ਕਰ ਦਿੱਤਾ। ਆਦਤ ਅਨੁਸਾਰ ਫ਼ੋਰਮੈਨ ਸ਼ੇਰ ਵਾਂਗ ਝਪਟਿਆ ਤੇ ਇਕ ਪੂਰੇ ਜ਼ੋਰ ਦਾ ਹੂਰਾ ਪਹਾੜਾ ਸਿੰਘ ਦੇ ਸੀਨੇ ਵਿਚ ਮਾਰਿਆ। ਦੂਜੇ ਹੀ ਪਲ ਦੋ ਬੂਟਾਂ ਦੇ ਭਰਵੇਂ ਠੁੱਡੇ ਵੀ ਉਸਨੇ ਮਾਰੇ, ਜਿਸ ਦੀ ਜ਼ਰਬ ਨਾਲ ਪਹਾੜਾ ਸਿੰਘ ਜ਼ਮੀਨ 'ਤੇ ਗਿਰ ਗਿਆ। ਫ਼ੋਰਮੈਨ ਵਲੋਂ ਵਾਰ ਮੁਤਵਾਤਰ ਹੋ ਰਹੇ ਸਨ। ਮਾਰ ਖਾਕੇ ਦੋ ਮਿੰਟਾਂ ਬਾਅਦ ਪਹਾੜਾ ਸਿੰਘ ਉੱਠ ਖਲੋਇਆ ਅਤੇ ਭੂਤਰੇ ਸਾਹਨ ਵਾਂਗ ਫ਼ੋਰਮੈਨ 'ਤੇ ਝਪਟਿਆ। ਦੋ ਪਹਾੜ ਆਪਸ ਵਿਚ ਟਕਰਾਏ। ਦੂਜੇ ਹੀ ਪਲ ਫ਼ੋਰਮੈਨ ਧਰਤੀ ਉਤੇ ਸੀ ਅਤੇ ਪਹਾੜਾ ਸਿੰਘ ਉਸਦੀ ਛਾਤੀ 'ਤੇ ਸਵਾਰ ਹੋ ਕੇ ਮੁੱਕਿਆਂ ਦੀ ਬਾਰਸ਼ ਕਰਦਾ ਹੋਇਆ ਉਸਦੀ ਹੈਂਕੜ ਭੰਨ

ਰਿਹਾ ਸੀ। ਇਕ ਬਿੱਫਰੇ ਸ਼ੇਰ ਵਾਂਗ ਅਕਾਲੀ ਫ਼ੋਰਮੈਨ ਨੂੰ ਹੂਰੇ 'ਤੇ ਹੂਰਾ, ਮੁੱਕੇ 'ਤੇ ਮੁੱਕਾ ਜੜ੍ਹ ਰਿਹਾ ਸੀ। ਉਹ ਫ਼ੋਰਮੈਨ ਦੀਆਂ ਮਿੰਨਤਾਂ, ਤਰਲਿਆਂ, ਸੌਰੀ ਸੌਰੀ ਦੀਆਂ ਪੁਕਾਰਾਂ ਤੋਂ ਬਿਲਕੁਲ ਬੇਨਿਆਜ਼ ਉਸਨੂੰ ਉਸ ਦੀਆਂ ਗੁਸਤਾਖ਼ੀਆਂ ਦੀ ਕੀਮਤ ਚੁਕਾ ਰਿਹਾ ਸੀ। ਸਾਰੀ ਲੁਕਾਈ ਇਸ ਲੜਾਈ ਨੂੰ ਵੇਖ ਰਹੀ ਸੀ, ਜੋ ਕਿ ਅਤਿ ਭਿਆਨਕ ਰੂਪ ਧਾਰਨ ਕਰ ਗਈ ਸੀ।

ਆਖ਼ਰ ਜਦ ਫ਼ੋਰਮੈਨ ਮਾਰ ਖਾ ਖਾ ਕੇ ਬੇਹੋਸ਼ ਹੋ ਗਿਆ ਅਤੇ ਉਸਦਾ ਜਿਸਮ ਵੀ ਬੇਹਰਕਤ ਹੋ ਗਿਆ ਤਾਂ ਇਕ ਤਸੱਲੀ ਜਿਹੀ ਨਾਲ ਪਹਾੜਾ ਸਿੰਘ ਉਸ ਦੀ ਛਾਤੀ ਤੋਂ ਉਠਿਆ, ਕਪੜੇ ਝਾੜੇ ਤੇ ਕੰਮ ਵਾਲੇ ਔਜ਼ਾਰ ਮੁੜ ਪੇਟੀ ਵਿਚ ਪਾਉਣ ਲੱਗ ਪਿਆ। ਇਧਰ ਆਹਿਸਤਾ-ਆਹਿਸਤਾ ਫ਼ੋਰਮੈਨ ਵੀ ਹੌਂਕਦਾ ਤੇ ਸਿਸਕਦਾ ਹੋਇਆ ਉਠਿਆ ਅਤੇ ਆਪਣਾ ਵਿਗੜਿਆ ਹੋਇਆ ਹੁਲੀਆ ਠੀਕ ਕਰਦਾ ਹੋਇਆ ਮਰੀਅਲ ਕੁੱਤੇ ਵਾਂਗ ਰੀਂਗਦਾ ਵਰਕਸ਼ਾਪ ਵਿਚੋਂ ਬਾਹਰ ਚਲਾ ਗਿਆ।

ਕੁਝ ਦੇਰ ਬਾਅਦ ਜਦੋਂ ਪਹਾੜਾ ਸਿੰਘ ਔਜ਼ਾਰਾਂ ਵਾਲੀ ਪੇਟੀ ਸਮੇਤ ਵਰਕਸ ਮੈਨੇਜਰ ਦੇ ਦਫ਼ਤਰ ਪੁੱਜ ਕੇ ਘਰ ਜਾਣ ਦੀ ਆਗਿਆ ਮੰਗ ਰਿਹਾ ਸੀ, ਉਦੋਂ ਹੀ ਫ਼ੋਰਮੈਨ ਇਕ ਹੱਥ ਵਿਚ ਬੈਗ ਲਈ ਤੇ ਦੂਸਰੇ ਵਿਚ ਆਪਣਾ ਅਸਤੀਫ਼ਾ ਫੜੀ ਉਸੇ ਹੀ ਦਫ਼ਤਰ ਵਿਚ ਮੈਨੇਜਰ ਅੱਗੇ ਖੜਾ ਸੀ।

ਵਰਕਸ ਮੈਨੇਜਰ ਨੇ ਦੋਨਾਂ ਨੂੰ ਸਮਝਾਇਆ ਕਿ ਲੜਾਈ ਖ਼ਤਮ ਹੋ ਗਈ ਹੈ, ਤੁਸੀਂ ਦੋਨੋਂ ਹੀ ਬੜੇ ਬਹਾਦਰ ਹੋ, ਆਪੋ ਆਪਣੇ ਕੰਮ 'ਤੇ ਜਾਉ। ਤਾਂ ਫ਼ੋਰਮੈਨ ਨੇ ਕਿਹਾ ਕਿ ਮੈਂ ਆਪਣੇ ਆਪ ਨੂੰ ਇਕ ਅਜਿੱਤ ਸੂਰਮਾ ਸਮਝਦਾ ਸਾਂ, ਜੀਵਨ ਵਿਚ ਪਹਿਲੀ ਵਾਰੀ ਇਸ ਧਰਮੀ ਯੋਧੇ ਤੋਂ ਹਾਰਿਆ ਹਾਂ। ਮੇਰੀ ਸਾਰੀ ਸ਼ਾਨੋ-ਸ਼ੌਕਤ, ਰੋਅਬ ਤੇ ਦਬਦਬਾ ਹੁਣ ਖ਼ਤਮ ਹੋ ਗਿਆ ਹੈ। ਮੈਂ ਕਾਫ਼ੀ ਜ਼ਲੀਲ ਹੋ ਚੁੱਕਾ ਹਾਂ। ਹੁਣ ਮੈਂ ਨਾ ਕਿਸੇ ਤੋਂ ਪਹਿਲਾਂ ਵਾਂਗ ਕੰਮ ਲੈ ਸਕਾਂਗਾ ਅਤੇ ਨਾ ਪਹਿਲੀ ਪੋਜ਼ੀਸ਼ਨ ਹੀ ਬਹਾਲ ਕਰ ਸਕਾਂਗਾ, ਇਸ ਲਈ ਮੇਰਾ ਅਸਤੀਫ਼ਾ ਪ੍ਰਵਾਨ ਕਰੋ। ਮੈਂ ਸ਼ਹਿਰ ਜਾ ਰਿਹਾ ਹਾਂ, ਹੋਟਲ ਵਿਚ ਠਹਿਰਾਂਗਾ, ਤੁਸੀਂ ਮੇਰੀ ਤਨਖ਼ਾਹ ਤੇ ਹੋਰ ਬਕਾਇਆ ਮੇਰੀ ਜਹਾਜ਼ ਦੀ ਟਿਕਟ ਸਮੇਤ ਉਸੇ ਹੋਟਲ ਵਿਚ ਭੇਜ ਦੇਣਾ, ਮੇਹਰਬਾਨੀ ਹੋਵੇਗੀ।

ਅਕਾਲੀ ਪਹਾੜਾ ਸਿੰਘ ਨੇ ਕਿਹਾ,"ਮੈਂ ਵੀ ਹੁਣ ਇਥੇ ਇਕ ਪਲ ਵਧੇਰੇ ਨਹੀਂ ਠਹਿਰਾਂਗਾ, ਮੇਰਾ ਜੋ ਮਿਸ਼ਨ ਸੀ, ਉਹ ਪੂਰਾ ਹੋ ਗਿਆ। ਮੁਜਰਮ ਨੂੰ ਉਸਦੇ ਜੁਰਮਾਂ ਦੀ ਸਜ਼ਾ ਮਿਲ ਗਈ ਹੈ। ਮੈਂ ਤਾਂ ਵਰਕਰ ਨੂੰ ਕਿਸੇ ਗ਼ਲਤੀ ਬਦਲੇ ਮਾਰਨਾ ਵੀ ਮੁਨਾਸਿਬ ਨਹੀਂ ਸਮਝਦਾ ਪਰ ਕਿਸੇ ਦੇ ਧਰਮ ਅਤੇ ਉਸਦੇ ਧਾਰਮਿਕ ਚਿੰਨ੍ਹਾਂ ਦੀ ਬੇ ਅਦਬੀ ਤਾਂ ਮੈਂ ਬਿਲਕੁਲ ਹੀ ਬਰਦਾਸ਼ਤ ਨਹੀਂ ਕਰ ਸਕਦਾ।"

ਫ਼ੋਰਮੈਨ ਨੇ ਉਠ ਕੇ ਅਕਾਲੀ ਜੀ ਨੂੰ ਗਲਵੱਕੜੀ ਪਾ ਲਈ ਤੇ ਕੁਝ ਮਿੰਟਾਂ ਬਾਅਦ ਜਨਤਾ ਨੇ ਵੇਖਿਆ ਕਿ ਦੋ ਘੰਟੇ ਪਹਿਲਾਂ ਇਕ ਦੂਸਰੇ ਦੇ ਜਾਨੀ ਦੁਸ਼ਮਣ, ਹੁਣ ਜਿਗਰੀ ਦੋਸਤ ਬਣ ਕੇ ਗਲਵੱਕੜੀ ਪਾਈ ਮੁਆਂਜ਼ੇ ਵੱਲ ਜਾ ਰਹੇ ਸਨ ਤੇ ਜਨਤਾ ਵਾਹ ਵਾਹ ਕਰ ਰਹੀ ਸੀ।

# ਨਾਮ ਵਿੱਚ ਕੀ ਪਿਆ ਹੈ ?

Plamstead London S. E. 18
ਪਲਮਸਟੱਡ ਲੰਡਨ ਐਸ. ਈ. 18
1969

ਅਕਾਲ ਪੁਰਖ ਦਾਤਾਰ ਦੀ ਅਪਾਰ ਕ੍ਰਿਪਾ ਜਦੋਂ ਸਾਡੇ ਪਰੀਵਾਰ 'ਤੇ ਹੋਈ, ਤਾਂ ਸਾਨੂੰ ਪਹਿਲੇ ਪੋਤਰੇ ਦੀ ਦਾਤ ਪ੍ਰਾਪਤ ਹੋਈ। ਸਾਡੇ ਸਾਰਿਆਂ ਦੇ ਸਿਰ ਉਸ ਦਾਤੇ ਦੇ ਚਰਨਾਂ ਵਿਚ ਸ਼ੁਕਰਾਨੇ ਵਜੋਂ ਝੁਕ ਗਏ। ਬੱਚੇ ਦੀ ਵੱਡੀ ਉਮਰ, ਨੇਕ ਚੱਲਨ, ਸਿੱਖੀ ਜੀਵਨ ਤੇ ਦੇਸ਼ ਕੌਮ ਦੀ ਸੇਵਾ ਲਈ ਸੱਚੇ ਦਿਲੋਂ ਅਰਦਾਸਾਂ ਕਰਦੇ ਹੋਏ ਸਾਰੀਆਂ ਧਾਰਮਿਕ ਰੀਤਾਂ ਦਾ ਪਾਲਣ ਖ਼ੁਸ਼ੀ ਖ਼ੁਸ਼ੀ ਕੀਤਾ ਤੇ ਆਪਣੇ ਲੜਕੇ ਨੂੰ ਖ਼ੁਦ ਯੂ. ਕੇ. ਆ ਕੇ ਬੱਚੇ ਦੇ ਨਾਮ ਸੰਸਕਾਰ ਦਾ ਪ੍ਰੋਗਰਾਮ ਵੀ ਮੈਂ ਚਾਈਂ ਚਾਈਂ ਲਿਖ ਕੇ ਭੇਜ ਦਿੱਤਾ।

ਯੂ. ਕੇ. ਜਾਣ ਦੀਆਂ ਤਿਆਰੀਆਂ ਦੇ ਦੌਰਾਨ ਮੈਨੂੰ ਮੇਰੇ ਲੜਕੇ ਦਾ ਪੱਤਰ ਮਿਲਿਆ ਕਿ ਉਹਨਾਂ ਨੇ ਆਪਣੇ ਗੁਆਂਢੀ ਅੰਗਰੇਜ਼ ਪਤੀ-ਪਤਨੀ ਦੀ ਬਾਰ ਬਾਰ ਪ੍ਰੇਰਨਾ ਅਤੇ ਜ਼ੋਰ ਦੇਣ 'ਤੇ ਮਜਬੂਰ ਹੋ ਕੇ ਬੱਚੇ ਦਾ ਨਾਮ ਰੌਬਨ ਰੱਖ ਦਿਤਾ ਹੈ। ਸਾਨੂੰ ਅਫ਼ਸੋਸ ਹੈ ਕਿ ਹੁਣ ਅਸੀਂ ਇਹੀ ਨਾਮ ਕਮੇਟੀ ਵਿਚ ਰਜਿਸਟਰਡ ਕਰਵਾ ਦਿੱਤਾ ਹੈ, ਇਸ ਲਈ ਤੁਸੀਂ ਇਹੀ ਨਾਮ ਹੀ ਹੁਣ ਪਰਵਾਨ ਕਰ ਲਵੋ ਜੀ।

ਪੱਤਰ ਪੜ੍ਹ ਕੇ ਮੇਰੇ ਮਨ ਦਾ ਅਮਨ ਤੇ ਪੋਤਰੇ ਦੀ ਆਮਦ ਦੀ ਖ਼ੁਸ਼ੀ ਦੋਵੇਂ ਹੀ ਤਹਿਸ ਨਹਿਸ ਹੋ ਗਏ। ਕਿਆ ਗ਼ਜ਼ਬ ਹੈ ਕਿ ਇਕ ਘਰਾਣੇ ਦੇ ਨੌਂ-ਨਿਹਾਲ ਦਾ ਨਾਮ ਇਕ ਅੰਗਰੇਜ਼ ਈਸਾਈ ਜੋੜਾ ਆਪਣੀ ਮਰਜ਼ੀ ਜਾਂ ਜ਼ਿਦ ਕਰਕੇ ਰੌਬਨ ਰੱਖ ਦੇਵੇ, ਤੇ ਅਸੀਂ ਉਸ ਈਸਾਈ ਨਾਮ ਨੂੰ ਹਮੇਸ਼ਾਂ ਲਈ ਲੜਕੇ ਦੇ ਨਾਮ ਨਾਲ ਨੱਥੀ ਕਰ ਦਈਏ, ਇਸ ਤੋਂ ਵੱਡੀ ਗ਼ੱਦਾਰੀ ਸਿੱਖ ਕੌਮ ਨਾਲ ਹੋਰ ਕੀ ਹੋ ਸਕਦੀ ਹੈ ? ਇਸ ਕੌਮ ਘਾਤਕ ਅੰਗਰੇਜ਼ ਜੋੜੇ ਤੇ ਆਪਣੇ ਲਾਈਲਗ ਪਰੀਵਾਰ ਨਾਲ ਨਿਪਟਣ ਲਈ ਮੇਰਾ ਮਨ ਉਤਾਵਲਾ ਹੋ ਉਠਿਆ।

ਦੁਖੀ ਹਿਰਦੇ ਨਾਲ ਮੈਂ ਯੂ. ਕੇ. ਦਾ ਸਫ਼ਰ ਮੁਕਾਇਆ ਤੇ ਹਵਾਈ ਅੱਡੇ ਤੋਂ ਘਰ ਪੁੱਜਾ। ਬੱਚੇ ਨੂੰ ਗੋਦ 'ਚ ਲੈ ਕੇ ਰੱਜ ਰੱਜ ਪਿਆਰ ਦਿੱਤਾ ਤੇ ਲਿਆ। ਬੱਚਾ ਬੜਾ ਹੀ ਪਿਆਰਾ ਪਰ ਨਾਮ ਬੜਾ ਹੀ ਨਿਕਾਰਾ। ਭਲਾ ਰੌਬਨ, ਲੌਗਨ, ਸੋਗਨ ਜਿਹੇ ਨਾਮ ਵੀ ਕਿਤੇ ਸਿੱਖ ਬੱਚਿਆਂ ਲਈ ਸ਼ੋਭਦੇ ਹਨ ? ਆਪਣੇ ਬੱਚਿਆਂ ਤੇ ਪਰਵਾਰ ਨੂੰ ਮਿਲਕੇ ਗੁਆਂਢੀ ਅੰਗਰੇਜ਼ ਜੋੜੇ ਨੂੰ ਮਿਲਣ ਵਾਸਤੇ ਤਿਆਰ ਹੋਇਆ ਤਾਂ ਪਤਾ ਲੱਗਾ ਕਿ ਉਹ ਘਰ ਨਹੀਂ, ਹਸਪਤਾਲ ਵਿਚ ਹਨ। ਉਹਨਾਂ ਦੇ ਘਰ ਵੀ ਲੜਕੇ ਨੇ

ਜਨਮ ਲਿਆ ਹੈ।

ਕੁਝ ਦਿਨਾਂ ਬਾਅਦ ਐਤਵਾਰ ਵਾਲੇ ਦਿਨ ਮੈਂ ਸਵੇਰੇ ਸਵਖਤੇ ਉੱਠਕੇ ਤਿਆਰ ਹੋ ਗਿਆ ਤੇ ਬੱਚਿਆਂ ਨੂੰ ਵੀ ਤਿਆਰ ਹੋਣ ਵਾਸਤੇ ਕਿਹਾ। ਪੁੱਛਣ 'ਤੇ ਉਹਨਾਂ ਨੂੰ ਦੱਸਿਆ ਕਿ ਗੁਰਦੁਆਰੇ ਜਾਕੇ ਬੱਚੇ ਦਾ ਨਾਮ ਸੰਸਕਾਰ ਕਰਨਾ ਹੈ। ਉਹਨਾਂ ਜਵਾਬ ਦਿੱਤਾ ਕਿ ਨਾਮ ਹੁਣ ਰਖਿਆ ਜਾ ਚੁੱਕਾ ਹੈ, ਸਰਕਾਰੀ ਰਜਿਸਟਰ ਤੇ ਸੁਸਾਇਟੀ ਵਿਚ ਹੁਣ ਇਹੋ ਨਾਮ ਹੀ ਪ੍ਰਚਲਤ ਹੋ ਚੁੱਕਾ ਹੈ, ਪਿਤਾ ਜੀ, ਨਾਮ ਵਿਚਕੀ ਪਿਆ ਹੈ?

ਇਹ ਸੁਣਕੇ ਮੈਨੂੰ ਕੁਝ ਖਿੱਝ ਤੇ ਤਲਖ਼ੀ ਵੀ ਆਈ। ਕੁਝ ਪਿਆਰ ਤੇ ਕੁਝ ਅਧਿਕਾਰ ਦੇ ਲਹਿਜੇ ਵਿਚ ਮੈਂ ਕਿਹਾ ਕਿ ਬੱਚੇ ਦਾ ਨਾਮ ਤੁਸਾਂ ਸਿੱਖ ਮਰਿਆਦਾ ਅਨੁਸਾਰ ਨਹੀਂ ਰਖਿਆ ਬਲਕਿ ਇਕ ਈਸਾਈ ਜੋੜੇ ਦੀ ਖ਼ੁਸ਼ੀ ਲਈ ਤੁਸਾਂ ਸਿੱਖ ਮਰਿਆਦਾ ਨੂੰ ਤਿਲਾਂਜਲੀ ਦੇ ਦਿੱਤੀ ਹੈ। ਤੁਹਾਨੂੰ ਇਸ ਦਾ ਕੋਈ ਅਫ਼ਸੋਸ ਨਹੀਂ ਪਰ ਮੈਂ ਤਾਂ ਡਾਢਾ ਸ਼ਰਮਸਾਰ ਹਾਂ।

ਹਫ਼ਤੇ ਬਾਦ ਉਹ ਅੰਗਰੇਜ਼ ਜੋੜਾ ਆਪਣੇ ਨਵ-ਜਨਮੇ ਬੱਚੇ ਦੇ ਜਨਮ ਦੀ ਖ਼ੁਸ਼ੀ ਮਨਾ ਰਿਹਾ ਸੀ। ਬਹੁਤੇ ਅੰਗਰੇਜ਼ ਜੋੜੇ ਤੇ ਕੁਝ ਕੁ ਭਾਰਤੀ ਵੀ ਇਸ ਪਾਰਟੀ ਵਿਚ ਸ਼ਾਮਿਲ ਹੋ ਕੇ ਤੋਹਫ਼ੇ ਤੇ ਵਧਾਈਆਂ ਭੇਂਟ ਕਰ ਰਹੇ ਸਨ। ਖਾਣਾ ਤੇ ਫਿਰ ਗਾਣਾ ਵਜਾਉਣਾ ਰਾਤ ਦੇ 11 ਵਜੇ ਤਕ ਚਲਿਆ। ਅੰਤ ਵਿਚ ਬੱਚੇ ਦਾ ਨਾਮ ਰੱਖਣ ਦੀ ਤਜਵੀਜ਼ ਪੇਸ਼ ਹੋਈ, ਮੈਂ ਫ਼ੌਰਨ ਹੀ ਬੱਚੇ ਦਾ ਨਾਮ ਪਾਲ ਸਿੰਘ ਰੱਖਣ ਵਾਸਤੇ ਆਪਣੀ ਰਾਏ ਰੱਖੀ, ਜਿਸ 'ਤੇ ਸਾਰੇ ਹੀ ਮੇਰੇ ਵਲ ਅਸਚਰਜਤਾ ਨਾਲ ਤੱਕਣ ਲੱਗ ਪਏ ਤੇ ਅੰਗਰੇਜ਼ ਜੋੜੇ ਨੇ ਇਸਦਾ ਸਖ਼ਤ ਵਿਰੋਧ ਕਰਦਿਆਂ ਕਿਹਾ ਕਿ ਸਿੱਖਾਂ ਵਾਸਤੇ ਇਹ ਠੀਕ ਤੇ ਵਾਜਬ ਨਾਮ ਹੈ, ਪਰ ਅਸੀਂ ਈਸਾਈ ਇਹ ਨਾਮ ਹਰਗਿਜ਼ ਨਹੀਂ ਰੱਖ ਸਕਦੇ ਤੇ ਨਾ ਹੀ ਇਸ ਦੀ ਮਨਜ਼ੂਰੀ ਚਰਚ ਦੇਵੇਗਾ। ਤੁਸੀਂ ਜੌਨ, ਵਿਲੀਅਮ, ਐਲਬਰਟ, ਟੌਮ ਆਦਿਕ ਕੋਈ ਵੀ ਨਾਮ ਤਜਵੀਜ਼ ਕਰੋ, ਪਲੀਜ਼।

ਇਸ 'ਤੇ ਮੈਂ ਜੋਸ਼ ਵਿਚ ਭਰਕੇ ਆਪਣੀ ਹੋਸ਼ ਗਵਾ ਬੈਠਾ ਤੇ ਪੂਰੇ ਤਾਣ ਨਾਲ ਜਵਾਬ ਦਿੱਤਾ ਕਿ ਜੇ ਇਕ ਈਸਾਈ ਬੱਚੇ ਵਾਸਤੇ ਪਾਲ ਸਿੰਘ ਨਾਮ ਵਾਜਬ ਤੇ ਦਰੁਸਤ ਨਹੀਂ ਤੇ ਈਸਾਈ ਜਗਤ ਨੂੰ ਵੀ ਇਹ ਪਰਵਾਨ ਨਹੀਂ ਤਾਂ ਫਿਰ ਇਕ ਸਿੱਖ ਬੱਚੇ ਦਾ ਨਾਮ ਰੌਬਨ ਕਿਸ ਤਰ੍ਹਾਂ ਠੀਕ ਤੇ ਵਾਜਬ ਹੋ ਸਕਦਾ ਹੈ? ਇਸ ਨੂੰ ਸਿੱਖ ਜਗਤ ਕਿਸ ਤਰ੍ਹਾਂ ਪ੍ਰਵਾਨਗੀ ਬਖ਼ਸ਼ੇਗਾ?

ਇਸ ਪਾਰਟੀ ਦੇ ਭਾਵਪੂਰਤ ਵਾਰਤਾਲਾਪ ਨੇ ਸਾਡੇ ਪਰਵਾਰ ਦੇ ਮਨਾਂ ਵਿਚੋਂ ਕੱਚੀ ਮਨਮਤਿ ਦਾ ਅੰਧਕਾਰ ਦੂਰ ਕਰ ਦਿੱਤਾ ਤੇ ਸੱਚੀ ਗੁਰਮਤਿ ਦਾ ਪ੍ਰਕਾਸ਼ ਭਰ ਦਿੱਤਾ। ਦੂਸਰੇ ਦਿਨ ਸਾਰਾ ਪਰਵਾਰ ਗੁਰਦਵਾਰੇ ਮਹਾਰਾਜ ਦੀ ਹਜ਼ੂਰੀ ਵਿਚ ਗੁਰਮਤਿ ਅਨੁਸਾਰ ਰੌਬਨ ਦੀ ਬਜਾਇ ਰੋਬਿੰਦਰ ਸਿੰਘ ਨਾਮ ਸੰਗਤ ਪਾਸੋਂ ਮਨਜ਼ੂਰ ਕਰਾ ਕੇ ਚਾਂਈ ਚਾਂਈ ਘਰ ਮੁੜ ਰਿਹਾ ਸੀ।

●

# 20

## ਗੋਰ ਮੜੀ ਮਟ ਭੂਲ ਨਾ ਮਾਨੈ

ਲੁਧਿਆਣਾ- ਪੰਜਾਬ
7.10.1983

ਲੁਧਿਆਣੇ ਤੋਂ ਗੁਰਾਇਆ ਕਿਸੇ ਰਿਸ਼ਤੇਦਾਰ ਦੇ ਆਨੰਦ ਕਾਰਜ 'ਤੇ ਸਕੂਟਰ 'ਤੇ ਸਵਾਰ ਮੈਂ ਮਠੀ-ਮਠੀ ਚਾਲੇ ਜਾ ਰਿਹਾ ਸਾਂ। ਸਤਲੁਜ ਦਰਿਆ ਦਾ ਪੁਲ ਤਕਦਿਆਂ ਹੀ ਅਚਾਨਕ ਖਾਲਸਾ ਪੰਥ ਦੇ ਵਾਲੀ ਦਸਮੇਸ਼ ਪਿਤਾ ਜੀ ਦਾ ਅਨੰਦਪੁਰੀ ਦਾ ਆਨੰਦਤ ਦ੍ਰਿਸ਼ ਨੈਣਾਂ ਵਿਚ ਸਮਾ ਗਿਆ। ਕਦੀ ਇਹ ਸੁਭਾਗਾ ਦਰਿਆ ਅਨੰਦਪੁਰ ਦੀਆਂ ਪਵਿੱਤਰ ਸੀਮਾਵਾਂ ਨੂੰ ਚੁੰਮਦਾ ਤੇ ਆਪਣੀ ਜਲਧਾਰਾ ਨੂੰ ਨਿਰਮਲ ਬਣਾਉਂਦਾ ਹੋਇਆ ਆਪਣੀ ਮਸਤ ਚਾਲੇ ਵਹਿੰਦਾ ਹੋਵੇਗਾ। ਕਦੇ ਮੇਰੇ ਬਾਲਾ ਪ੍ਰੀਤਮ ਦੇ ਚਰਨਾਂ ਦੀ ਛੋਹ ਵੀ ਪਰਾਪਤ ਕਰਦਾ ਹੋਵੇਗਾ। ਕਦੇ ਇਸ਼ਨਾਨ ਕਰਾਉਂਦਾ, ਕਦੇ ਆਪਣੇ ਸੀਨੇ 'ਤੇ ਤਾਰੀਆਂ ਵੀ ਲੁਆਉਂਦਾ ਹੋਵੇਗਾ ਤੇ ਕਦੇ ਉਸ ਬੇਮਿਸਾਲ ਕਵੀ ਦੀਆਂ ਬੀਰ ਰਸੀ ਲਾਸਾਨੀ ਬਾਣੀਆਂ ਦਾ ਰਸ ਵੀ ਮਾਣਦਾ ਹੋਵੇਗਾ। ਕਦੇ ਰਣਜੀਤ ਨਗਾਰੇ ਵੱਜਦੇ ਤੇ ਜੈਕਾਰੇ ਗਜਦੇ ਵੀ ਸੁਣਦਾ ਹੋਵੇਗਾ ਤੇ ਇਸੇ ਲੋਰ ਵਿਚ ਮੇਰੇ ਹਿਰਦੇ ਵਿਚੋਂ ਪ੍ਰੀਤਮ ਦੀਆਂ ਅਰਸ਼ੀ ਬਾਣੀਆਂ ਦੀਆਂ ਧੁਨਾਂ ਉਠਕੇ ਮੇਰੀ ਰਸਨਾ 'ਤੇ ਆ ਗਈਆਂ, ਅਤੇ ਦੂਜੇ ਪਲ ਮੈਂ ਸਤਲੁਜ ਦੇ ਪਾਣੀਆਂ ਦੀ ਚਾਲ ਤੇ ਸਕੂਟਰ ਦੀ ਚਾਲ ਦੇ ਤਾਲ ਨਾਲ ਸੁਰ ਮਿਲਾ ਕੇ ਪਵਿੱਤਰ ਬਾਣੀਆਂ ਗਾ ਕੇ ਅਨੰਦ ਮਾਨਣ ਲੱਗ ਪਿਆ।

*'ਜਾਗਤ ਜੋਤਿ ਜਪੈ ਨਿਸ ਬਾਸੁਰ, ਏਕ ਬਿਨਾ ਮਨ ਨੈਕ ਨ ਆਨੈ।*
*ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮੱਟ ਭੂਲ ਨ ਮਾਨੈ।*
*ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾ ਨਹਿ ਏਕ ਪਛਾਨੈ।*
*ਪੂਰਨ ਜੋਤ ਜਗੈ ਘਟ ਮੈਂ, ਤਬ ਖਾਲਸ ਤਾਹਿ ਨਖਾਲਸ ਜਾਨੈ।*

ਪਤਾ ਨਹੀਂ ਕਦੋਂ ਸਤਲੁਜ ਦਰਿਆ ਦਾ ਪੁਲ ਲੰਘ ਗਿਆ। ਕਦੋਂ ਫਲੌਰ ਰੇਲਵੇ ਦਾ ਪੁਲ ਪਾਰ ਹੋ ਗਿਆ ਤੇ ਮੈਂ ਆਪਣੀ ਮੌਜ ਵਿਚ ਮਸਤ ਬਾਣੀ ਗਾਉਂਦਾ ਗਿਆ ਤੇ ਸਕੂਟਰ ਭਜਾਉਂਦਾ ਗਿਆ। ਅਚਾਨਕ ਵਜਦੇ ਢੋਲ ਦੀ ਆਵਾਜ਼ ਨੂੰ ਸੁਣਕੇ ਮੇਰੇ ਸਕੂਟਰ ਨੂੰ ਬਰੇਕਾਂ ਲੱਗ ਗਈਆਂ। ਤੇ ਹੁਣ ਮੈਂ ਜੋ ਦ੍ਰਿਸ਼ ਦੇਖ ਹਿਰਾ ਸਾਂ, ਉਹ ਤਾਂ ਅਨੰਦਪੁਰੀ ਦੇ ਦ੍ਰਿਸ਼ ਤੇ ਮੇਰੇ ਪ੍ਰੀਤਮ ਦੀ ਬਾਣੀ ਤੋਂ ਕਤਈ ਉਲਟ ਸੀ। ਕਿੱਥੇ ਉਹ ਪਵਿੱਤਰ ਬਾਣੀ ਜਿਸ ਵਿਚ ਸਿਰਫ਼ ਇਕ ਅਕਾਲ ਪੁਰਖ 'ਤੇ ਵਿਸ਼ਵਾਸ ਤੇ ਉਸਦਾ ਹੀ ਸਿਮਰਨ ਤੇ ਕਿੱਥੇ ਇਸ ਦਰਗਾਹ ਵਿਚ ਇਕ ਕਬਰ ਦੇ ਉਤੇ ਨੀਲੀ ਚਾਦਰ, ਦੋ ਚਾਰ ਮੁਸਲਮਾਨ ਮੁਜਾਵਰ ਤੇ ਕੁਝ ਕੁ ਹਿੰਦੂ, ਸਿੱਖ ਤੇ ਹਰੀਜਨ ਭੈਣਾਂ ਤੇ

ਭਾਈ ਜੋ ਪਵਿੱਤਰ ਗੀਤਾ ਦੇ ਗਿਆਨ ਤੇ ਧੁਰ ਦੀ ਆਈ ਬਾਣੀ ਦੇ ਰੱਬੀ ਫ਼ੁਰਮਾਨ ਤੋਂ ਵਾਂਝੇ ਜਹਾਲਤ ਦੇ ਮਸਾਣ ਨੂੰ ਪੂਜਦੇ ਤੇ ਸਿਜਦੇ ਕਰਦੇ ਨਜ਼ਰ ਆਏ।

ਮੇਰੇ ਮਨ ਵਿਚ ਅਨੇਕਾਂ ਪ੍ਰਸ਼ਨ ਉਤਪੰਨ ਹੋਏ—ਕਿਹੜੀ ਰੂਹਾਨੀ ਤੇ ਦੁਨਿਆਵੀ ਨਿਆਮਤ ਹੈ ਜਿਹੜੀ ਇਹਨਾਂ ਅਭਾਗੇ ਹਿੰਦੂ ਸਿੱਖ ਅਭਿਲਾਸ਼ੀਆਂ ਨੂੰ ਮੰਦਰ ਤੇ ਗੁਰਦਵਾਰਿਉਂ ਪਰਾਪਤ ਨਹੀਂ ਹੋ ਸਕੀ? ਕੀ ਇਹ ਬੇ-ਮੁਰਾਦ ਕਬਰਾਂ ਕਿਸੇ ਦੀਆਂ ਦਿਲੀ ਮੁਰਾਦਾਂ ਪੂਰੀਆਂ ਕਰ ਸਕਣ ਦੀ ਸਮਰਥਾ ਰੱਖਦੀਆਂ ਵੀ ਹਨ? ਉਹ ਕਿਹੜੀ ਜਮਾਇਤ ਹੈ, ਜੋ ਕਿ ਇਹਨਾਂ ਅੰਧ-ਵਿਸ਼ਵਾਸੀ ਹਿੰਦੂ ਸਿੱਖਾਂ ਨੂੰ ਪ੍ਰੇਰਕੇ ਇਸ ਕਬਰ 'ਤੇ ਮੱਥੇ ਰਗੜਨ ਤੇ ਚੜ੍ਹਾਵੇ ਚੜ੍ਹਾਉਣ ਲਈ ਲੈ ਆਉਂਦੀ ਹੈ? ਹਿੰਦੂ ਸਿੱਖ ਲੀਡਰ, ਪਰਚਾਰਕ ਤੇ ਸੁਧਾਰਕ, ਗਿਆਨੀ ਤੇ ਸੁਆਮੀ ਇਸਦਾ ਖੰਡਨ ਕਿਉਂ ਨਹੀਂ ਕਰਦੇ? ਇਹ ਕਬਰਾਂ ਹਰ ਪਿੰਡ-ਪਿੰਡ, ਸ਼ਹਿਰ-ਸ਼ਹਿਰ ਕਿਸਨੇ ਬਣਾਈਆਂ? ਇਹਨਾਂ ਨੇ ਜਨਤਾ ਦਾ ਕੀ ਸਵਾਰਿਆ ਤੇ ਕੀ ਵਿਗਾੜਿਆ?

ਇਹਨਾਂ ਸਵਾਲਾਂ ਦਾ ਜਵਾਬ ਸੋਚਦਿਆਂ ਮੈਨੂੰ ਆਪਣੇ ਪਿੰਡ ਵਿਚ ਵਾਪਰੀ ਇਕ ਪੰਜਾਹ ਕੁ ਸਾਲ ਪਹਿਲਾਂ ਦੀ ਘਟਨਾ ਯਾਦ ਆ ਗਈ ਤੇ ਸਹਿਜੇ ਹੀ ਇਹਨਾਂ ਸਵਾਲਾਂ ਦਾ ਜਵਾਬ ਮਿਲ ਗਿਆ।

ਬਟਾਲੇ ਤੋਂ ਸੱਤ ਕੁ ਮੀਲ ਬਟਾਲਾ-ਜਲੰਧਰ ਰੋਡ 'ਤੇ ਰੰਗੜ ਨੰਗਲ ਸਰਦਾਰਾਂ ਦਾ ਇਕ ਪੁਰਾਤਨ ਪਿੰਡ ਹੈ। ਉਦੋਂ ਇਹ ਪਿੰਡ ਘੁਗ ਵੱਸਦਾ ਸੀ। ਹਿੰਦੂ ਸਿੱਖ ਵਸੋਂ ਘੱਟ ਤੇ ਮੁਸਲਮਾਨ ਬਹੁ-ਗਿਣਤੀ ਵਿਚ ਵੱਸਦੇ ਸਨ। ਪਿੰਡ ਦੀ ਬਹੁਤੀ ਜ਼ਮੀਨ ਤਿੰਨ ਸਰਦਾਰਾਂ ਦੇ ਕਬਜ਼ੇ ਵਿਚ ਸੀ। ਉਹ ਸਰਦਾਰ ਵੀ ਅਦੁੱਤੀ ਰਈਸ ਤੇ ਬੜੀ ਸ਼ਾਨੋ ਸ਼ੌਕਤ ਦੇ ਮਾਲਕ ਸਨ। ਉਹਨਾਂ 'ਚੋਂ ਵਡੇ ਸਰਦਾਰ ਜੀ ਤਾਂ ਪੂਰਨ ਗੁਰਸਿੱਖ ਤੇ ਪੁਰਾਤਨ ਸਿੰਘਾਂ ਜਿਹੀ ਸ਼ਾਨ ਬਾਨ ਵਾਲੇ ਬੜੇ ਦੂਰ ਅੰਦੇਸ਼ ਤੇ ਸੁਲਾਹਕੁਲ ਤਬੀਅਤ ਦੇ ਮਾਲਕ ਸਨ। ਪਿੰਡ ਵਿਚ ਇਕ ਪੱਕਾ ਗੁਰਦਵਾਰਾ ਤੇ ਮਸੀਤ ਵੀ ਪੱਕੀ ਬਣੀ ਹੋਈ ਸੀ। ਇਹ ਇਲਾਕਾ ਮੁਸਲਮਾਨਾਂ ਦਾ ਗੜ੍ਹ ਕਹਿਲਾਂਦਾ ਸੀ।

ਬਟਾਲਾ, ਚੌਧਰੀ ਵਾਲਾ, ਮਸਾਣੀਆ ਤੇ ਕਾਦੀਆਂ ਜਿਹੇ-ਅਨੇਕਾਂ ਪਿੰਡਾਂ ਤੇ ਕਸਬਿਆਂ ਵਿਚ ਮੁਸਲਮਾਨਾਂ ਦਾ ਬੋਲ ਬਾਲਾ ਸੀ। ਅੰਗਰੇਜ਼ੀ ਸਰਕਾਰ ਵੀ ਇਹਨਾਂ 'ਤੇ ਖਾਸ ਮੇਹਰਬਾਨ ਸੀ ਤੇ ਪੁਲੀਸ ਵਿਚ ਵੀ ਇਹਨਾਂ ਦਾ ਉੱਚਾ ਅਸਥਾਨ ਸੀ। ਬੇਸ਼ਕ ਇਹਨਾਂ ਵਿਚ ਵੀ ਕਾਫ਼ੀ ਨੇਕ, ਖ਼ੁਦਾ ਪ੍ਰਸਤ ਤੇ ਭਲੇ ਇਨਸਾਨ ਸਨ ਤੇ ਕੁਝ ਵਲੀ ਫ਼ਕੀਰ ਤੇ ਅੱਲ੍ਹਾ ਦੇ ਪੀਰ ਵੀ ਜਗ੍ਹਾ-ਜਗ੍ਹਾ ਲੱਭਦੇ ਸਨ ਜਿਹਨਾਂ ਦੀ ਵਫ਼ਾਤ ਹੋ ਜਾਣ ਉਪਰੰਤ ਉਹਨਾਂ ਦੇ ਮਜ਼ਾਰਾਂ 'ਤੇ ਮੇਲੇ ਲੱਗਦੇ ਤੇ ਹਿੰਦੂ ਸਿੱਖ ਏਥੇ ਮਾਲੀ ਇਮਦਾਦ ਦੇ ਤੌਰ ਤੇ ਚੜ੍ਹਾਵੇ ਵੀ ਚੜ੍ਹਾਉਂਦੇ ਸਨ। ਇਹਨਾਂ ਮੁਜ਼ਾਰਾਂ 'ਤੇ ਮਜ਼ਹਬੀ ਪਰਚਾਰ ਵੀ ਕਾਫੀ ਜ਼ੋਰ ਸ਼ੋਰ ਨਾਲ ਹੁੰਦਾ ਜਿਸਦੇ ਫਲਸਰੂਪ ਕਈ ਭੁੱਲੇ ਭਟਕੇ ਹਿੰਦੂ ਸਿੱਖ ਮੁਸਲਮਾਨੀ ਮਜ਼ਹਬ ਅਖ਼ਤਿਆਰ ਕਰ ਲੈਂਦੇ। ਆਰੀਆ ਸਮਾਜ ਤੇ ਸਿੰਘ ਸਭਾ ਦਾ ਪਰਚਾਰ ਇਹਨਾਂ ਦੇ ਮੁਕਾਬਲੇ ਐਵੇਂ ਨਾਮ ਮਾਤਰ ਹੀ ਸੀ ਤੇ ਆਪਣੇ ਬਚਾਉ ਖ਼ਾਤਰ ਹੀ ਸੀ।

ਪਿੰਡ ਦੇ ਨਾਲ ਵਗਦੀ ਜੀ. ਟੀ. ਰੋਡ ਜੋ ਕਿ ਉਹਨੀਂ ਦਿਨੀਂ ਸਾਰੀ ਦੀ ਸਾਰੀ ਹੀ ਕੱਚੀ ਤੇ ਰੇਤਾ ਮਿੱਟੀ ਨਾਲ ਭਰੀ ਹੋਣ ਕਰਕੇ ਆਵਾਜਾਈ ਵਿਚ ਚੋਖਾ ਵਿਘਨ ਪਾਉਂਦੀ ਸੀ, ਖਾਸਕਰ ਬਰਸਾਤੀ ਨਾਲੇ ਦਾ ਪੁਲ ਲੰਘਕੇ ਉੱਚੇ ਨੀਵੇਂ ਟਿਬੇ ਸ਼ੁਰੂ ਹੋ ਜਾਂਦੇ, ਜਿਥੋਂ ਕਿ ਫੁਟ ਫੁਟ ਭਰ ਰੇਤਾ ਤੇ ਭੁਬਲ ਸੜਕ 'ਤੇ ਵਿਛੀ ਪਈ ਸੀ। ਉਥੇ ਹਰ ਬਸ, ਮੋਟਰ, ਟਾਂਗੇ, ਸਾਈਕਲ ਆਦਿ ਅਵੱਸ਼ ਹੀ ਰੇਤੇ ਵਿਚ ਫਸ ਜਾਂਦੇ ਤੇ ਮਿੱਟੀ ਤੇ ਭੁਬਲ ਵਿਚ ਧਸ ਜਾਂਦੇ ਸਨ। ਬੜੀਆਂ ਔਕੜਾਂ ਤੇ ਮੁਸ਼ਕਿਲਾਂ ਨਾਲ ਸੰਘਰਸ਼ ਕਰਕੇ ਮਸਾਂ ਉਥੋਂ ਛੁਟਕਾਰਾ ਪਾਕੇ ਅਗੇ ਆਪਣੀ ਮੰਜ਼ਲ ਵੱਲ ਵੱਧ ਜਾਂਦੇ ਸਨ।

ਕੁਝਕੁ ਦਿਨਾਂ ਤੋਂ ਐਨ ਇਸੇ ਹੀ ਮਿੱਟੀ, ਰੇਤੇ ਤੇ ਭੁਬਲ ਵਾਲੀ ਜਗ੍ਹਾ ਟਿਬਿਆਂ ਤੇ ਸੜਕ ਦੇ ਖੱਬੇ ਪਾਸੇ ਇਕ ਮਸਤ ਮੌਲਾ ਫ਼ਕੀਰ ਆਕੇ ਬੈਠ ਗਿਆ ਤੇ ਅਲਾ ਹੂ, ਅਲਾ ਹੂ ਦਾ ਅਲਾਪ ਕਰਨ ਲੱਗ ਪਿਆ। ਫਿਰ ਉਸਦੇ ਦੋ ਤਿੰਨ ਮੁਰੀਦ ਹੋਰ ਆ ਗਏ। ਫਿਰ ਉਹਨਾਂ ਮੁਰੀਦਾਂ ਨੇ ਟਿੱਬੇ ਦੀ ਕੁਝ ਜ਼ਮੀਨ ਸਾਫ਼ ਕਰਕੇ, ਪੱਧਰੀ ਕਰਕੇ ਵਾੜ ਕਰ ਲਈ ਤੇ ਝੁੱਗੀਆਂ ਪਾ ਲਈਆਂ। ਫਿਰ ਇਕ ਖੂਹੀ ਭੀ ਲਾ ਲਈ, ਫਿਰ ਕੁਝ ਸਬਜ਼ੀਆਂ ਤੇ ਫੁੱਲਾਂ ਦੇ ਬੂਟੇ ਵੀ ਲਗਾ ਦਿੱਤੇ ਤੇ ਕੁਰਾਨ ਮਜੀਦ ਦੀ ਤਲਾਵਤ ਵੀ ਸ਼ੁਰੂ ਹੋ ਗਈ। ਫਿਰ ਕੁਝ ਸ਼ਰਧਾਲੂ ਲੋਕ ਵੀ ਆਉਣ ਲੱਗ ਪਏ, ਤੇ ਥੋੜ੍ਹੀ ਬਹੁਤ ਚੜ੍ਹਤ ਤੇ ਮੰਨਤ-ਮਨੌਤ ਵੀ ਸ਼ੁਰੂ ਹੋ ਗਈ ਤੇ ਵਾਹਵਾ ਰੌਣਕਾਂ ਲੱਗ ਗਈਆਂ। ਪਿੰਡ ਦੇ ਹਿੰਦੂ ਸਿੱਖ ਵਸਨੀਕਾਂ ਤੇ ਸਰਦਾਰਾਂ ਵਲੋਂ ਕੋਈ ਵੀ ਇਤਰਾਜ਼ ਨਾ ਕੀਤਾ ਗਿਆ ਤੇ ਬਚਾਉ ਦਾ ਕੋਈ ਕਾਜ ਨਾ ਕੀਤਾ ਗਿਆ।

ਫਿਰ ਇਕ ਦਿਨ ਢੋਲ ਵਜਾਕੇ, ਏਥੇ ਮੇਲਾ ਲਾਉਣ ਦੀ ਮੁਨਾਦੀ ਵੀ ਕਰਵਾਈ ਗਈ ਤੇ ਮੇਲੇ ਵਾਲੇ ਦਿਨ ਇਸਲਾਮੀ ਸ਼ਰ੍ਹਾ ਮੁਤਾਬਕ, ਮਜ਼ਹਬੀ ਰਸਮਾਂ ਤੇ ਕੁਰਆਨ ਖੁਆਨੀ ਤੋਂ ਬਾਅਦ ਨਾਤਾਂ ਤੇ ਕਵਾਲੀਆਂ ਦਾ ਪਿੜ ਵੀ ਬੱਝਾ। ਤੀਸਰੇ ਪਹਿਰ ਘੋਲ ਵੀ ਹੋਏ ਤੇ ਕਬੱਡੀ ਵੀ ਖੇਡੀ ਗਈ। ਇਸਦੇ ਨਾਲ ਹੀ ਭਰੇ ਮੇਲੇ ਵਿਚ ਇਥੇ ਕਿਸੇ ਪੁੱਜੇ ਹੋਏ ਫ਼ਕੀਰ ਵਲੀ ਅਲਾਹ ਦੀ ਕਬਰ ਹੋਣ ਦੀ ਬਸ਼ਾਰਤ ਵੀ ਸੁਣਾਈ ਗਈ ਤੇ ਨਾਲੋ ਨਾਲ ਇਸਦੀ ਤਸਦੀਕ ਵੀ ਕਰਵਾਈ ਗਈ। ਇਸ ਕਬਰ 'ਤੇ ਅਕੀਦਤ ਨਾਲ ਸਿਜਦਾ ਕਰਨ, ਨਿਆਜ਼ ਭੇਟਾ ਕਰਨ ਤੇ ਦਿਲੀ ਮੁਰਾਦਾਂ ਪੂਰੀਆਂ ਹੋਣ ਦਾ ਪੱਕਾ ਵਿਸ਼ਵਾਸ ਵੀ ਦਿਲਾਇਆ ਗਿਆ ਤੇ ਨਾਲ ਹੀ ਇਹ ਵੀ ਐਲਾਨ ਗਜ ਵਜਕੇ ਕਰ ਦਿੱਤਾ ਕਿ ਸਾਈਂ ਡੱਕੇ ਸ਼ਾਹ ਦੀ ਕਬਰ 'ਤੇ ਸਿਜਦਾ ਕੀਤੇ ਬਿਨਾਂ ਕੋਈ ਬਸ, ਮੋਟਰ, ਟਾਂਗਾ ਜਾਂ ਸਾਈਕਲ ਏਥੋਂ ਲੰਘ ਹੀ ਨਹੀਂ ਸਕਦਾ। ਸਾਈਂ ਜੀ ਨੂੰ ਡੱਕਣ ਦੀਆਂ ਸਾਰੀਆਂ ਤੌਫ਼ੀਕਾਂ ਅਲਾ ਤਾਅਲਾ ਨੇ ਬਖ਼ਸ਼ੀਆਂ ਹਨ।

ਇਹ ਐਲਾਨ ਸੁਣਕੇ ਸਾਰਾ ਮੇਲਾ ਹੀ ਜ਼ਾਹਰੇ ਪੀਰ ਸਾਈਂ ਡੱਕੇ ਸ਼ਾਹ ਦੀ ਕਬਰ ਦੀ ਜ਼ਿਆਰਤ ਲਈ ਹੁਮ ਹੁਮਾ ਕੇ ਟੁੱਟ ਪਿਆ। ਵਾਕਈ ਸੱਤ ਫੁੱਟ ਲੰਬੀ ਤੇ ਸਾਢੇ ਤਿੰਨ ਫੁੱਟ ਚੌੜੀ ਕਬਰ ਮੌਜੂਦ ਜੀ, ਉਤੇ ਨੀਲੀ ਚਾਦਰ ਤੇ ਫੁੱਲਾਂ ਦੇ ਹਾਰ ਸ਼ੋਭ ਰਹੇ ਸਨ। ਬਸ ਫਿਰ ਕੀ ਸੀ, ਸ਼ਰਧਾਲੂਆਂ ਦੇ ਸਿਜਦੇ ਕਰ ਕਰ ਮੱਥੇ ਘਸ ਗਏ ਤੇ ਰੁਪਏ ਪੈਸਿਆਂ ਦੇ ਮੀਂਹ ਵਸ ਪਏ। ਸਾਰੀ ਮੁਸਲਮਾਨ ਵਸੋਂ ਪੀਰ ਤੋਂ ਬਲਿਹਾਰ ਹੋ ਗਈ ਤੇ ਸਾਈਂ ਡੱਕੇ ਸ਼ਾਹ ਦੀ ਜੈ ਜੈ ਕਾਰ ਹੋ ਗਈ।

ਜਦੋਂ ਇੱਕੜ ਦੁੱਕੜ ਹਿੰਦੂ ਤੇ ਸਿਖ ਪਰਿਵਾਰ ਮੁਸਲਮਾਨ ਬਣਨ ਲੱਗ ਪਏ ਤਾਂ ਪਿੰਡ ਦੇ ਹਿੰਦੂ ਤੇ ਖ਼ਾਸ ਕਰ ਸਰਦਾਰਾਂ ਨੂੰ ਖ਼ਤਰਾ ਮਹਿਸੂਸ ਹੋਇਆ। ਵੱਡੇ ਸਰਦਾਰ ਜੀ ਨੇ ਦੂਰ-ਅੰਦੇਸ਼ੀ ਤੋਂ ਕੰਮ ਲਿਆ। ਉਹਨਾਂ ਨੂੰ ਵਕਤ ਦੀ ਨਾਜ਼ੁਕਤਾ ਦਾ ਅਹਿਸਾਸ ਹੋ ਗਿਆ ਤਾਂ ਉਹਨਾਂ ਸਰਕਰਦਾ, ਸਿਆਣੇ ਹਿੰਦੂ ਸਿੱਖਾਂ ਨਾਲ ਸਲਾਹ ਕਰਕੇ ਅੰਦਰ ਖਾਤੇ ਇਕ ਰੋਡ ਇੰਜੀਨੀਅਰ ਤੇ ਠੇਕੇਦਾਰ ਦੀ ਸੇਵਾ ਪ੍ਰਾਪਤ ਕੀਤੀ ਤੇ ਉਨ੍ਹਾਂ ਨੂੰ ਨਾਲ ਲੈ ਕੇ ਦਰਗਾਹ ਦੀ ਜ਼ਿਆਰਤ ਕਰਨ ਦੇ ਬਹਾਨੇ ਦਰਗਾਹ ਤਕ ਕੱਚੀ ਸੜਕ ਦਾ ਗ਼ੌਰ ਨਾਲ ਮੁਆਇਨਾ ਕੀਤਾ ਤੇ ਦਰਗਾਹ 'ਤੇ ਫੁਲ ਚੜ੍ਹਾਕੇ ਵਾਪਸ ਆਪਣਾ ਅੰਤਮ ਫ਼ੈਸਲਾ ਕਰਕੇ ਆਪਣੀਆਂ ਭਰੀਆਂ ਤਜੌਰੀਆਂ ਦੇ ਪਟ ਖੋਲ੍ਹ ਦਿੱਤੇ।

ਪਿੰਡ ਤੋਂ ਲੈਕੇ ਦਰਗਾਹ ਤਕ ਰੋੜੀ ਤੇ ਇੱਟਾਂ ਦੇ ਢੇਰ ਸੜਕ 'ਤੇ ਲਗਾ ਦਿੱਤੇ ਤੇ ਦਰਜਨਾਂ ਮਿਸਤਰੀ ਤੇ ਸੈਂਕੜੇ ਮਜ਼ਦੂਰ ਸੜਕ ਨੂੰ ਸੱਤ ਫ਼ੁੱਟ ਚੌੜੀ ਤੇ ਪੱਕੀ ਕਰਨ ਲਈ ਲਾ ਦਿੱਤੇ। ਰਾਤੋ ਰਾਤ ਅੱਧੇ ਫ਼ਰਲਾਂਗ ਦਾ ਟੋਟਾ ਰੋੜੀ ਤੇ ਇੱਟਾਂ ਵਿਛਾਕੇ ਪੱਕਾ ਕਰ ਦਿੱਤਾ ਗਿਆ ਤੇ ਅਗਲੀ ਸਵੇਰ ਪਿੰਡ ਦੀ ਹਿੰਦੂ ਸਿੱਖ ਜਨਤਾ ਹੈਰਾਨ ਤੇ ਮੁਸਲਮਾਨ ਵਸੋਂ ਪਸ਼ੇਮਾਨ ਹੋ ਗਈ। ਉਸ ਦਿਨ ਕਿਸੇ ਬਸ, ਮੋਟਰ, ਟਾਂਗੇ, ਸਾਈਕਲ ਤੇ ਗੱਡੇ ਆਦਿ ਨੂੰ ਡੱਕਣ ਦੀ ਤੌਫ਼ੀਕ ਸਾਈਂ ਡੱਕੇ ਸ਼ਾਹ ਨੂੰ ਨਾ ਹੋਈ ਤੇ ਉਸਦੀਆਂ ਸਾਰੀਆਂ ਰੂਹਾਨੀ ਤਾਕਤਾਂ ਤੇ ਤੌਫ਼ੀਕਾਂ ਮਿੱਟੀ ਵਿਚ ਮਿਲ ਗਈਆਂ, ਤੇ ਉਸਦੀ ਪੀਰੀ ਦੀ ਮਹਾਨਤਾ ਵੀ ਦਿਨਾਂ ਵਿਚ ਖ਼ਤਮ ਹੋ ਗਈ। ਸ਼ਰਧਾਲੂ ਵੀ ਆਉਣੋਂ ਹਟ ਗਏ, ਰੌਣਕਾਂ ਤੇ ਚੜ੍ਹਾਵੇ ਵੀ ਘੱਟ ਗਏ। ਤੇ ਸਾਈਂ ਡੱਕੇ ਸ਼ਾਹ ਅਤੇ ਉਸ ਦੇ ਸੇਵਕ ਤੇ ਮੁਰੀਦ ਚੁਪਕੇ ਚੁਪਕੇ ਕਿਧਰੇ ਕੰਨੀ ਕਟ ਗਏ।

ਕੁਝ ਦਿਨਾਂ ਬਾਅਦ ਵੱਡੇ ਸਰਦਾਰ ਜੀ ਨੇ ਮਜ਼ਦੂਰ ਡਾਹਕੇ ਦਰਗਾਹ ਦੀ ਸਫ਼ਾਈ ਕਰਵਾਈ ਤੇ ਟਰੈਕਟਰ ਮੰਗਵਾਕੇ ਉਸ ਜਗ੍ਹਾ ਖੇਤੀ ਕਰਵਾਉਣੀ ਸ਼ੁਰੂ ਕਰ ਦਿੱਤੀ ਜੋ ਅੱਜ ਤਕ ਹੋ ਰਹੀ ਹੈ।



# 21

# ਜੇ ਜੀਵੈ ਪਤਿ ਲਥੀ ਜਾਇ

ਗਾਂਧੀ ਨਗਰ- ਦਿੱਲੀ
3.11.1984

ਵਦਾਨ ਜਿਹੇ ਬੱਜਰ ਤੇ ਵਜ਼ਨੀ ਹੱਥਾਂ ਦੇ ਵਜਦੇ ਤਾੜ-ਤਾੜ ਥੱਪੜਾਂ ਦੀਆਂ ਪੀੜਾਂ ਨਾਲ ਅਧਮੋਇਆ ਬਾਲਕ ਪਿਤਾ ਦੇ ਪੈਰੀਂ ਪੈਕੇ ਡਡਿਆਂਦਾ, ਮਾਫ਼ੀਆਂ ਮੰਗਦਾ, ਹਾੜ੍ਹੇ ਕੱਢਦਾ, ਮੱਥਾ ਰਗੜਦਾ 'ਬਖ਼ਸ਼ ਦਿਉ ਪਿਤਾ ਜੀ ਹੁਣ ਹੋਰ ਨਾ ਮਾਰੋ, ਹਾਏ ਹੋਰ ਨਾ ਮਾਰੋ, ਮੈਂ ਮੁੜਕੇ ਇਹੋ ਜਿਹੀ ਬੇਅਦਬੀ ਕਦੇ ਨਹੀਂ ਕਰਾਂਗਾ। ਹੁਣ ਮੈਨੂੰ ਖਿਮਾਂ ਕਰ ਦਿਉ, ਬਖ਼ਸ਼ ਦਿਉ'ਦੀਆਂ ਦੁਹਾਈਆਂ ਦੇ ਰਿਹਾ ਸੀ, ਪਰ ਪਿਤਾ ਜੀ ਦੇ ਸਿਰ 'ਤੇ ਚੰਡਾਲ ਸਵਾਰ ਸੀ ਤੇ ਚੇਹਰਾ ਗੁੱਸੇ ਨਾਲ ਸੁਰਖ਼ ਤੇ ਅੱਖਾਂ ਤੋਂ ਅੰਗਿਆਰੇ ਬਰਸ ਰਹੇ ਸਨ। ਉਹ ਦੈਂਤ ਉਸ ਮਾਸੂਮ ਬਾਲਕ ਦੇ ਮੂੰਹ 'ਤੇ ਮੁਤਵਾਤਰ ਥੱਪੜਾਂ ਦੀ ਬੁਛਾੜ ਕਰ ਰਿਹਾ ਸੀ। ਬੱਚੇ ਦੀਆਂ ਨਾਜ਼ਕ ਗਲ੍ਹਾਂ ਪਹਿਲਾਂ ਲਾਲ ਸੁਰਖ਼ ਫਿਰ ਲਹੂ ਲੁਹਾਣ ਤੇ ਆਖ਼ਰ ਬਹੁਤਾ ਖ਼ੂਨ ਵਗ ਜਾਣ ਕਰਕੇ ਸੁੱਜਕੇ ਨੀਲੀਆਂ ਹੋ ਗਈਆਂ ਤੇ ਉਹ ਨਿਢਾਲ ਤੇ ਬੇਹਾਲ ਬੱਚਾ ਇਹ ਜਾਨ ਲੇਵਾ ਮਾਰ ਨਾ ਸਹਾਰਦਾ ਹੋਇਆ ਬੇਸੁਰਤ ਹੋ ਕੇ ਜ਼ਮੀਨ ਤੇ ਢਹਿਕੇ ਢੇਰੀ ਜਿਹੀ ਹੋ ਗਿਆ। ਪਿਤਾ ਨੇ ਉਸਦੀ ਸੰਭਾਲ ਤੇ ਕੀ ਕਰਨੀ ਸੀ, ਉਲਟਾ ਬੇਸੁਰਤ ਪਏ ਪੁੱਤਰ ਨੂੰ ਬੂਟਾਂ ਦੇ ਦੋ ਚਾਰ ਠੁੱਡੇ ਮਾਰਕੇ ਬਕਦਾ ਝਕਦਾ ਹੋਇਆ ਘਰ ਚਲਾ ਗਿਆ।

ਇਹ ਦਰਦਨਾਕ ਘਟਨਾ ਦਿੱਲੀ ਦੀ ਨਵੀਨ ਬਸਤੀ ਗਾਂਧੀ ਨਗਰ ਦੇ ਗੁਰਦਵਾਰੇ ਦੇ ਬਾਹਰ ਅੱਜ ਤੋਂ ਅਠਾਰਾਂ ਕੁ ਸਾਲ ਪਹਿਲਾਂ ਘਟੀ ਸੀ। ਇਸ ਵਿਚ ਇਕ ਭੋਲੇ ਭਾਲੇ ਅੱਠ ਕੁ ਸਾਲ ਦੇ ਬੱਚੇ ਦੀ ਛੋਟੀ ਜਿਹੀ ਗ਼ਲਤੀ ਦੀ ਬੜੀ ਵੱਡੀ ਸਜ਼ਾ ਪਿਤਾ ਵਲੋਂ ਮਿਲੀ। ਉਹ ਬੱਚਾ ਸਵੇਰੇ ਘਰੋਂ ਬੜੀ ਸ਼ਰਧਾ ਨਾਲ ਗੁਰਦਵਾਰੇ ਬਾਬੇ ਦੀ ਹਾਜ਼ਰੀ ਭਰਨ ਆਇਆ, ਪਰ ਉਸ ਤੋਂ ਅਨਜਾਣ-ਪੁਣੇ ਵਿਚ ਗੁਰੂ ਬਾਬੇ ਨੂੰ ਮੱਥਾ ਟੇਕਣ ਸਮੇਂ ਸਿਰ ਤੋਂ ਬੱਧਾ ਰੁਮਾਲ ਲਹਿ ਜਾਣ 'ਤੇ ਸਿਰ ਨੰਗਾ ਹੋ ਜਾਣ ਦੀ ਬੇਅਦਬੀ ਦੇ ਨਾਲ ਨਾਲ ਪੈਰਾਂ ਤੋਂ ਜੁਰਾਬਾਂ ਲਾਹਕੇ ਠੰਡੇ ਪਾਣੀ ਦੇ ਹੌਜ਼ ਵਿਚੋਂ ਪੈਰ ਸਾਫ਼ ਨਾ ਕਰਨ ਦੀ ਕੁਤਾਹੀ ਵੀ ਹੋ ਗਈ। ਬਸ ਫਿਰ ਕੀ ਸੀ, ਦੀਵਾਨ ਵਿਚ ਸਜੇ ਦੇਖ ਰਹੇ ਪਿਤਾ ਜੀ ਨੇ ਇਹਨਾਂ ਦੋਵਾਂ ਗੁਸਤਾਖ਼ੀਆਂ ਦੀ ਪੁੱਤਰ ਨੂੰ ਪੂਰੀ ਪੂਰੀ ਸਜ਼ਾ ਦੇਕੇ ਲਹੂ ਲੁਹਾਣ ਕਰ ਦਿੱਤਾ।

ਪਿਉ ਪੁੱਤਰ ਦਾ ਜ਼ਾਤੀ ਮੁਆਮਲਾ ਸਮਝਕੇ ਸੰਗਤਾਂ ਵਿਚੋਂ ਕਿਸੇ ਨੇ ਵੀ ਇਸ ਮੁਆਮਲੇ ਵਿਚ ਦਖ਼ਲ ਦੇਣ ਦੀ ਕੋਸ਼ਿਸ਼ ਨਾ ਕੀਤੀ, ਪਰ ਉਸ ਮਜ਼ਲੂਮ ਬੱਚੇ ਲਈ ਉਹਨਾਂ ਦੇ ਮਨਾਂ ਵਿਚ ਅੰਤਾਂ ਦਾ ਤਰਸ ਤੇ ਉਸ ਜ਼ਾਲਿਮ ਪਿਤਾ ਲਈ ਅੰਤਾਂ ਦੇ

ਗੁੱਸੇ ਦਾ ਜਜ਼ਬਾ ਭਰ ਗਿਆ।

ਪਿਤਾ ਦੇ ਚਲੇ ਜਾਣ ਉਪਰੰਤ ਉਹਨਾਂ ਨੇ ਬੱਚੇ ਦੀ ਸੇਵਾ ਸੰਭਾਲ ਤੇ ਜ਼ਰੂਰੀ ਡਾਕਟਰੀ ਸਹਾਇਤਾ ਨਾਲ ਬੱਚੇ ਨੂੰ ਹੋਸ਼ ਵਿਚ ਲਿਆਂਦਾ ਤੇ ਉਸਦੇ ਘਰ ਲਿਜਾਕੇ ਉਸਦੀ ਮਾਤਾ ਜੀ ਦੇ ਹਵਾਲੇ ਕਰ ਦਿੱਤਾ।ਬੱਚੇ ਨੂੰ ਘਰ ਲੈਕੇ ਆਏ ਸੱਜਣਾਂ ਦਾ ਪਿਤਾ ਨੇ ਬਹੁਤ ਮਾਣ ਤੇ ਸਤਿਕਾਰ ਕੀਤਾ, ਪਰ ਜ਼ਖ਼ਮੀ ਪੁੱਤਰ ਵੱਲ ਤਕਣਾ ਵੀ ਗਵਾਰਾ ਨਾ ਕੀਤਾ ਤੇ ਨਾ ਹੀ ਕੋਈ ਹੌਸਲਾ ਜਾਂ ਦਿਲਾਸਾ ਦਿੱਤਾ।

ਸ: ਸੇਵਕ ਸਿੰਘ ਨੂੰ ਗੁਰੂ ਘਰ ਦੀ ਮਰਿਆਦਾ ਤੇ ਪਵਿੱਤਰਤਾ ਆਪਣੇ ਪਰਾਣਾਂ ਤੋਂ ਵੀ ਵੱਧ ਪਿਆਰੀ ਸੀ।ਉਸ ਸਿਦਕਵਾਨ ਸੂਰਮੇ ਨੇ ਗੁਰੂ ਘਰ ਦੀ ਉੱਚਤਾ ਤੇ ਸੁੱਚਤਾ ਕਾਇਮ ਰੱਖਣਾ ਹੀ ਆਪਣੇ ਜੀਵਨ ਦਾ ਉਦੇਸ਼ ਬਣਾਇਆ ਹੋਇਆ ਸੀ ਤੇ ਉਹ ਕਿਸੇ ਵੱਡੇ ਤੋਂ ਵੱਡੇ ਧਨੀ, ਕੁਬੇਰ, ਸਰਕਾਰੀ ਤੇ ਗ਼ੈਰ ਸਰਕਾਰੀ ਉੱਚ ਅਫ਼ਸਰਾਂ ਤੇ ਪੰਥ ਦੇ ਮੰਨੇ ਪ੍ਰਮੰਨੇ ਧਾਰਮਿਕ ਲੀਡਰਾਂ ਤੇ ਪਰਬੰਧਕਾਂ ਦੀ ਕਿਸੇ ਕਿਸਮ ਦੀ ਕਮਜ਼ੋਰੀ ਜਾਂ ਅਣਗਹਿਲੀ ਦੇਖ ਕੇ ਆਪੇ ਤੋਂ ਬਾਹਰ ਹੋ ਜਾਂਦਾ ਤੇ ਉਨ੍ਹਾਂ ਦੀ ਚੰਗੀ ਤਰ੍ਹਾਂ ਝਾੜ ਝਪਟ ਕਰਕੇ ਹੀ ਸੰਤੁਸ਼ਟ ਹੁੰਦਾ ਸੀ।ਉਹ ਸਿੱਖੀ ਮਰਿਆਦਾ ਦੀ ਸਲਾਮਤੀ ਲਈ ਆਪਣੀ ਤੇ ਆਪਣੇ ਸਰਬੰਸ ਦੀ ਵੀ ਸਲਾਮਤੀ ਖ਼ਤਰੇ ਵਿਚ ਪਾਉਣ ਦੀ ਦਲੇਰੀ ਰੱਖਦਾ ਸੀ।

ਵਕਤ ਬੀਤਦਾ ਗਿਆ, ਦਿਨ ਹਫ਼ਤੇ, ਹਫ਼ਤੇ ਮਹੀਨੇ ਤੇ ਮਹੀਨੇ ਵਰ੍ਹਿਆਂ ਵਿਚ ਤਬਦੀਲ ਹੁੰਦੇ ਰਹੇ, ਤੇ ਇਸ ਘਟਨਾ ਬੀਤੀ ਨੂੰ ਲਗਭਗ ਅਠਾਰਾਂ ਕੁ ਸਾਲ ਹੋ ਗਏ।ਉਹ ਅੱਠ ਕੁ ਸਾਲਾਂ ਦਾ ਬਾਲਕ ਧਰਮ ਸਿੰਘ ਹੁਣ ਚੜ੍ਹਦੀ ਜਵਾਨੀ ਤੇ ਸ: ਸੇਵਕ ਸਿੰਘ ਲਹਿੰਦੇ ਬੁਢ਼ਾਪੇ ਦੀ ਸਰਦਲ 'ਤੇ ਪੈਰ ਰੱਖ ਰਹੇ ਸਨ। ਨੌਜਵਾਨ ਧਰਮ ਸਿੰਘ ਨਾਮ ਦਾ ਹੀ ਧਰਮ ਸਿੰਘ ਨਹੀਂ ਸੀ, ਬਲਕਿ ਉਸਦੀਆਂ ਧਾਰਮਿਕ ਰੁਚੀਆਂ ਤੇ ਭਾਵਨਾਵਾਂ ਵੀ ਬਹੁਤ ਜਵਾਨ ਤੇ ਬਲਵਾਨ ਹੋ ਚੁੱਕੀਆਂ ਸਨ। ਉਹ ਆਪਣੇ ਪਿਤਾ ਜੀ ਤੋਂ ਕਿਤੇ ਵੱਧ ਗੁਰੂ ਘਰ ਤੇ ਖਾਲਸਈ ਆਨ ਤੋਂ ਜਾਨ ਨਿਛਾਵਰ ਕਰ ਦੇਣ ਵਾਲਾ ਸੱਚਾ ਸੇਵਕ ਪ੍ਰਸਿੱਧ ਹੋ ਚੁੱਕਾ ਸੀ। ਉਸ ਦੀ ਕੌਮ ਲਈ ਸੇਵਾ ਦੀ ਲਗਨ ਆਪਣੇ ਸਿਖਰ ਤੇ ਪੁੱਜ ਚੁੱਕੀ ਸੀ ਤੇ ਉਸਦਾ ਰੋਮ-ਰੋਮ ਖਾਲਸਾ ਪੰਥ ਦੀ ਉੱਨਤੀ ਤੇ ਚੜ੍ਹਦੀ ਕਲਾ ਲਈ ਪੁਕਾਰ-ਪੁਕਾਰ ਉੱਠਦਾ ਸੀ। ਉਹ ਆਪਣੀ ਅਠਾਰਾਂ ਸਾਲ ਪਹਿਲਾਂ ਹੋਈ ਬੇਅਦਬੀ ਬਦਲੇ ਖਾਧੀ ਮਾਰ ਤੇ ਕਸਮ ਨੂੰ ਹਮੇਸ਼ਾਂ ਯਾਦ ਰੱਖਦਾ ਸੀ।

ਇਸਦੇ ਉਲਟ ਸ: ਸੇਵਕ ਸਿੰਘ ਦਾ ਝੁਕਾਉ ਹੁਣ ਦਿਨ ਬਦਿਨ ਗੁਰੂ ਘਰ ਵਲੋਂ ਘਟਦਾ ਜਾ ਰਿਹਾ ਸੀ ਤੇ ਮਨ ਸੇਵਾ ਸਿਮਰਨ ਵਲੋਂ ਉਪਰਾਮ ਹੁੰਦਾ ਜਾ ਰਿਹਾ ਸੀ।ਉਹ ਹੁਣ ਘੱਟ ਹੀ ਗੁਰੂ ਘਰ ਦੀ ਹਾਜ਼ਰੀ ਭਰਦਾ ਤੇ ਨਿਤਨੇਮ ਵੀ ਨੇਮ ਨਾਲ ਨਾ ਕਰਦਾ।ਹੁਣ ਉਹ ਆਪਣੇ ਤਕੜੇ ਫੈਲੇ ਹੋਏ ਕਾਰੋਬਾਰ ਤੇ ਵਿਉਪਾਰ ਨੂੰ ਹੋਰ ਵਧਾਉਣ ਤੇ ਸਿਖਰਾਂ 'ਤੇ ਪਹੁੰਚਾਉਣ ਦੀ ਲਗਨ ਵਿਚ ਪਾਗਲਪੁਣੇ ਦੀ ਹੱਦ ਤੱਕ ਪੁੱਜ ਚੁੱਕਾ ਸੀ। ਹੁਣ ਉਹ ਦੋਵਾਂ ਜਹਾਨਾਂ ਦੇ ਸੱਚੇ ਹਾਕਮ ਵਾਹਿਗੁਰੂ ਅਕਾਲ ਪੁਰਖ ਦੀ ਬਜਾਏ ਦੁਨਿਆਵੀ ਝੂਠੇ ਹਾਕਮਾਂ ਦੀ ਸੇਵਾ ਵਿਚ ਤਸੱਲੀ ਲੱਭਦਾ ਸੀ। ਦਿਨ ਰਾਤ ਕੋਟੇ,

ਪਰਮਿਟਾਂ, ਠੇਕਿਆਂ ਦੇ ਚੱਕਰਾਂ ਵਿਚ ਸਰਕਾਰੀ ਅਫ਼ਸਰਾਂ ਦੇ ਘਰੀਂ ਚੱਕਰ ਲਾਉਣ ਤੇ ਉਨ੍ਹਾਂ ਦੀਆਂ ਯੋਗ ਤੇ ਅਯੋਗ ਮੰਗਾਂ ਮੰਨਣੀਆਂ ਤੇ ਆਪਣੀਆਂ ਉਨ੍ਹਾਂ ਤੋਂ ਮੰਨਵਾਉਣ ਲਈ ਹਰ ਹੀਲਾ ਵਰਤਦਾ। ਉਸਦੀ ਸਿੱਖੀ ਮਰਿਆਦਾ ਦੀ ਲਗਨ ਤੇ ਗੁਰਦਵਾਰੇ ਲਈ ਸ਼ਰਧਾ ਭਾਵਨਾ, ਮਾਇਆ ਤੇ ਦੁਨਿਆਵੀ ਐਸ਼ਵਰਜ ਦੀ ਪ੍ਰਾਪਤੀ ਦੀ ਸਾਧਨਾ ਹੇਠ ਦੱਬਕੇ ਰਹਿ ਗਈ ਸੀ। ਕਿਸੇ ਵਕਤ ਦਾ ਪੰਥ ਦਾ ਪਹਿਰੇਦਾਰ ਅੱਜ ਪੰਥ ਦਾ ਗ਼ੱਦਾਰ ਤੇ ਸਰਕਾਰ ਦਾ ਵਫ਼ਾਦਾਰ ਤੇ ਪੂਰਾ-ਪੂਰਾ ਮਦਦਗਾਰ ਬਣ ਚੁੱਕਾ ਸੀ। ਘਰ ਦਿਆਂ ਦੀ ਵਿਰੋਧਤਾ, ਛੋਟੇ ਦੋਵੇਂ ਲੜਕਿਆਂ ਤੇ ਸਤਿਸੰਗੀਆਂ ਦੀ ਗੁਰੂ ਘਰ ਵੱਲ ਪ੍ਰੇਰਣਾ ਦੀ ਉਸਨੂੰ ਕੋਈ ਪਰਵਾਹ ਨਹੀਂ ਸੀ ਤੇ ਯਾਰਾਂ ਮਿੱਤਰਾਂ ਦੀ ਨੇਕ ਸਲਾਹ ਵੀ ਉਹ ਠੁਕਰਾ ਦੇਂਦਾ ਸੀ। ਉਸਦੇ ਦੋ ਛੋਟੇ ਲੜਕੇ ਇਸ ਕੁਟਲਤਾ ਤੋਂ ਬੜੇ ਦੁਖੀ ਰਹਿੰਦੇ ਪਰ ਡਰਦੇ ਮਾਰੇ ਕੁਝ ਨਾ ਕਹਿੰਦੇ ਪਰ ਧਰਮ ਸਿੰਘ ਉਸ ਨਾਲ ਵੱਟਿਆ-ਵੱਟਿਆ ਤੇ ਉਸਦੇ ਖ਼ਿਲਾਫ਼ ਡਟਿਆ-ਡਟਿਆ ਰਹਿੰਦਾ ਸੀ।

31 ਅਕਤੂਬਰ ਨੂੰ ਅਚਾਨਕ ਬੀਬੀ ਇੰਦਰਾ ਗਾਂਧੀ ਦੀ ਹੱਤਿਆ ਹੋ ਗਈ ਤੇ ਦਿੱਲੀ ਵਿਚ ਤੇ ਹੋਰ ਸਾਰੇ ਭਾਰਤ ਦੇ ਵੱਡੇ ਵੱਡੇ ਸ਼ਹਿਰਾਂ ਵਿਚ ਵੱਸਦੇ ਸਿੱਖਾਂ ਤੇ ਯਕਦਮ ਕਹਿਰ ਦੀ ਅੰਧੇਰੀ ਝੁੱਲ ਗਈ। ਮਾਰੂ ਹਥਿਆਰਾਂ ਨਾਲ ਲੈਸ ਹਜ਼ਾਰਾਂ ਦਾ ਹਜੂਮ ਪਤਾ ਨਹੀਂ ਕਿਹੜੇ ਆਕਾਸ਼ੋਂ ਆਣ ਲੱਥਾ ਕਿ ਕਿਹੜੀ ਧਰਤੀ ਤੋਂ ਉਗਮ ਪਿਆ ਕਿ ਉਸ ਜ਼ਾਲਿਮ ਖ਼ੂਨ-ਖ਼ਾਰ ਤੇ ਡਾਕੂਆਂ ਦੇ ਹਜੂਮ ਨੇ ਹਜ਼ਾਰਾਂ ਬੇਕਸੂਰ ਸਿੱਖਾਂ ਨੂੰ ਘਰੋਂ ਘਾਟੋਂ ਉਜਾੜਿਆ, ਮਾਰਿਆ ਤੇ ਜਿਊਂਦਿਆਂ ਹੀ ਸਾੜਿਆ। ਬੱਚੇ, ਬੁੱਢੇ, ਜਵਾਨ, ਮਾਸੂਮ ਬੱਚੀਆਂ, ਅਬਲਾ ਮੁਟਿਆਰਾਂ ਤੇ ਪੂਜ ਮਾਵਾਂ ਕਿਸੇ ਨੂੰ ਵੀ ਨਹੀਂ ਬਖ਼ਸ਼ਿਆ ਗਿਆ। ਹਜ਼ਾਰਾਂ ਮਾਵਾਂ ਨਿਪੁੱਤੀਆਂ, ਸਜਵਿਆਹੀਆਂ ਨਿਖਸਮੀਆਂ ਤੇ ਭੈਣਾਂ ਵੀਰਾਂ ਬਿਨਾਂ ਨਿਆਸਰੀਆਂ ਹੋ ਗਈਆਂ। ਅਨੇਕ ਬਦਨਸੀਬ ਬੱਚੇ ਸਰਪ੍ਰਸਤ ਮਾਪਿਆਂ ਨੂੰ ਗਵਾਕੇ ਅਨਾਥ ਹੋ ਗਏ। ਸੈਂਕੜੇ ਸਿੱਖਾਂ ਦੇ ਜ਼ੋਰੀਂ ਕੇਸ ਕਤਲ ਕਰਕੇ ਪਤਿਤ ਤੇ ਧੀਆਂ ਭੈਣਾਂ ਨੂੰ ਅਪਮਾਨਤ ਕੀਤਾ ਗਿਆ। ਧਾਰਮਿਕ ਅਸਥਾਨ ਤੇ ਪਵਿੱਤਰ ਗੁਰੂ ਗ੍ਰੰਥ ਸਾਹਿਬ ਜਲਾਏ ਗਏ। ਅੱਜ ਦੇ ਮਾਡਰਨ ਯੁੱਗ ਦੇ ਪੜ੍ਹੇ ਲਿਖਿਆਂ, ਸਭਿਅਤਾ ਦੇ ਦਾਅਵੇਦਾਰਾਂ, ਏਕਤਾ ਤੇ ਅਖੰਡਤਾ ਦੇ ਡੰਡੀ ਪਰਚਾਰਕ ਪੈਰੋਕਾਰਾਂ ਨੇ ਵਹਿਸ਼ੀ ਯੁੱਗ ਦੇ ਜ਼ੁਲਮਾਂ ਨੂੰ ਮਾਤ ਪਾ ਦਿੱਤਾ। ਅਕਾਲੀ, ਗ਼ੈਰ ਅਕਾਲੀ, ਕਾਂਗਰਸੀ, ਮਾਰਕਸੀ, ਨਿਰੰਕਾਰੀ, ਰਾਧਾਸੁਆਮੀ, ਨਾਮਧਾਰੀ ਕਿਸੇ ਵੀ ਖ਼ਿਆਲ ਦੇ ਕੇਸਾਧਾਰੀ ਸਿੱਖ ਨੂੰ ਨਹੀਂ ਮੁਆਫ ਕੀਤਾ ਗਿਆ, ਸਭ ਨੂੰ ਹੀ ਸਾਫ਼ ਕੀਤਾ ਗਿਆ। ਮਹੱਲੇ ਵਿਚ ਹਰ ਸਿੱਖ ਦਾ ਮਕਾਨ ਤੇ ਹਰ ਗੁਰਦਵਾਰਾ, ਬਾਜ਼ਾਰ ਵਿਚ ਹਰ ਸਿੱਖ ਦੀ ਦੁਕਾਨ ਤੇ ਵਿਉਪਾਰਕ ਅਦਾਰਾ—ਏਥੋਂ ਤਕ ਕਿ ਗੁਰਦਵਾਰਿਆਂ ਦੇ ਗਰੰਥੀ ਸਿੰਘ ਤੇ ਸੇਵਾਦਾਰ ਵੀ ਗੁਰਦਵਾਰਿਆਂ ਵਿਚ ਹੀ ਜਲਾ ਦਿੱਤੇ ਗਏ।

ਦਿੱਲੀ ਵਿਚ ਇਹਨਾਂ ਧਾੜਵੀਆਂ ਦੇ ਹਜੂਮ ਨੇ ਸ: ਸੇਵਕ ਸਿੰਘ ਦੀ ਬਸਤੀ 'ਤੇ ਵੀ ਧਾਵਾ ਕਰਕੇ ਮਾਰ ਧਾੜ ਤੇ ਫੂਕ ਸਾੜ ਸ਼ੁਰੂ ਕਰ ਦਿੱਤੀ ਤੇ ਸਕੀਮ ਅਨੁਸਾਰ ਸਿੱਖਾਂ ਦੇ ਸਾਰੇ ਘਰਾਂ ਨੂੰ ਘੇਰ ਘੇਰ ਕੇ ਲੁੱਟਣਾ, ਸਾੜਨਾ ਸ਼ੁਰੂ ਕਰ ਦਿੱਤਾ। ਸ: ਸੇਵਕ ਸਿੰਘ ਦਾ ਘਰ ਵੀ ਹੁਕਮਰਾਨ ਪਾਰਟੀ ਦਾ ਸਰਗਰਮ ਰੁਕਨ ਹੁੰਦਾ ਹੋਇਆ ਭੀ ਨਾ

ਬਚ ਸਕਿਆ। ਉਸ ਨੇ ਇਸ ਕਹਿਰ ਤੋਂ ਬਚਣ ਲਈ ਆਪਣੇ ਨਿਕਟਵਰਤੀ ਸਰਕਾਰੀ ਅਫ਼ਸਰਾਂ, ਕੌਮੀ ਨੇਤਾਵਾਂ ਤੇ ਸੋਸ਼ਲ ਵਰਕਰਾਂ ਨੂੰ ਬਚਾਉ ਵਾਸਤੇ ਟੈਲੀਫ਼ੂਨ 'ਤੇ ਤਰਲੇ ਕੀਤੇ, ਵਾਸਤੇ ਪਾਏ, ਦੁਹਾਈਆਂ ਦਿੱਤੀਆਂ ਪਰ ਉਸਦੇ ਭਾਗਾਂ ਵਾਂਗ ਅੱਜ ਉਸਦੇ ਸਾਰੇ ਦੋਸਤ ਮਿੱਤਰ ਤੇ ਹਮਦਰਦ ਅਫ਼ਸਰ ਤੇ ਕੌਮੀ ਨੇਤਾ ਸੁੱਤੇ, ਤੇ ਸੁੱਤੇ ਹੀ ਰਹੇ। ਕੋਈ ਵੀ ਸਹਾਇਤਾ ਲਈ ਨਹੀਂ ਬਹੁੜਿਆ। ਉਨ੍ਹਾਂ ਦੇ ਕੀਤੇ ਵਾਇਦੇ ਝੂਠੇ ਪੈ ਗਏ। ਏਕਤਾ ਦੇ ਸਾਰੇ ਐਲਾਨ ਧਰੇ ਦੇ ਧਰੇ ਹੀ ਰਹਿ ਗਏ ਤੇ ਉਹ ਅੱਜ ਬੇਗਾਨੇ ਹੋ ਗਏ, ਸਕੇ ਨਾ ਰਹਿ ਗਏ। ਤੇ ਆਖ਼ਰਕਾਰ ਸ: ਸੇਵਕ ਸਿੰਘ ਦੇ ਨੈਣਾਂ ਵਿਚ ਗ਼ਮ ਦੇ ਹੰਝੂ ਭਰੇ ਦੇ ਭਰੇ ਹੀ ਰਹਿ ਗਏ। ਉਸਨੂੰ ਹੁਣ ਆਪਣਾ ਸੱਚਾ ਸਹਾਇਕ ਵਾਹਿਗੁਰੂ ਅਕਾਲ ਪੁਰਖ ਯਾਦ ਆਇਆ ਤੇ ਉਹ ਮਨ ਵਿਚ ਡਾਢਾ ਪਛਤਾਇਆ ਕਿ ਉਸਨੇ ਕਿਉਂ ਆਪਣੇ ਸੱਚੇ ਸਹਾਇਕ ਦਾ ਲੜ ਛਡਕੇ ਝੂਠੇ ਮਤਲਬ ਪ੍ਰਸਤ ਸਹਾਇਕਾਂ ਦਾ ਲੜ ਫੜਿਆ? ਕਿਉਂ ਆਪਣੇ ਕੌਮੀ ਫ਼ਰਜ਼ ਤੇ ਕੌਮ ਨੂੰ ਵਿਸਾਰਿਆ? ਤੇ ਆਪ ਵੀ ਮਰਿਆ ਤੇ ਕੌਮ ਨੂੰ ਵੀ ਮਾਰਿਆ?

ਪਰ ਹੁਣ ਬੜੀ ਦੇਰ ਹੋ ਚੁੱਕੀ ਸੀ। ਉਸਦੇ ਮਕਾਨ ਨੂੰ ਵੀ ਦੁਸ਼ਟਾਂ ਨੇ ਤੇਲ ਛਿੜਕ ਕੇ ਅੱਗ ਲਗਾ ਦਿੱਤੀ ਸੀ। ਉਹ ਤੇ ਉਸਦਾ ਪਰਿਵਾਰ ਉਪਰਲੀ ਛੱਤ ਦੇ ਛੋਟੇ ਜਿਹੇ ਕਮਰੇ ਵਿਚ ਲੁਕੇ ਬੈਠੇ ਸਨ ਪਰ ਇਹ ਕੀ? ਧਰਮ ਸਿੰਘ ਕਿੱਥੇ ਗਿਆ? ਅਜੇ ਤਾਂ ਅੱਧਾ ਘੰਟਾ ਪਹਿਲਾਂ ਫ਼ਸਾਦੀਆਂ ਦੇ ਆਉਣ ਤਕ ਘਰ ਹੀ ਸੀ? ਉਸਨੂੰ ਕਿਥੋਂ ਭਾਲੀਏ? ਬਾਹਰ ਤਾਂ ਪਰਲੋ ਮੱਚੀ ਹੋਈ ਹੈ, ਜੀਉਂਦਿਆਂ ਦੁਖੀਆਂ ਦੀਆਂ ਪੁਕਾਰਾਂ ਕੰਨਾਂ ਨਾਲ ਕੁਝ ਦੇਰ ਟਕਰਾਉਂਦੀਆਂ ਤੇ ਫਿਰ ਮਰ ਕੇ ਖ਼ਾਮੋਸ਼ ਹੋ ਜਾਂਦੀਆਂ ਸਨ। ਅਗਨੀ ਦੀਆਂ ਪਰਚੰਡ ਲਪਟਾਂ ਤੇ ਧੂੰਆਂ-ਧਾਰ ਮਾਹੌਲ ਵਿਚ ਆਪਣਾ ਹੋਣਹਾਰ ਤੇ ਕਮਾਊ ਪੁੱਤਰ ਧਰਮ ਸਿੰਘ ਕਿਥੋਂ ਲੱਭੀਏ? ਤੇ ਹੁਣ ਤਾਂ ਆਪਣੇ ਘਰ ਨੂੰ ਵੀ ਚਾਰੇ ਪਾਸਿਆਂ ਤੋਂ ਅੱਗ ਦੀ ਲਪੇਟ ਨੇ ਘੇਰ ਲਿਆ ਹੈ। ਦਰਵਾਜ਼ੇ, ਖਿੜਕੀਆਂ ਤੇ ਛੱਤਾਂ ਦੀਆਂ ਸ਼ਤੀਰੀਆਂ ਤੇ ਕੜੀਆਂ ਧੜਾ-ਧੜ ਸੇਵਕ ਸਿੰਘ ਤੇ ਉਸਦੇ ਪਰਿਵਾਰ ਨੂੰ ਜਲਾਉਣ ਲਈ ਵੱਧ ਰਹੀਆਂ ਹਨ, ਹੋਰ ਅਗੇ ਵਧ ਰਹੀਆਂ ਹਨ।

ਆਪਣੇ ਪਿਆਰੇ ਵੱਡੇ ਵਡੇਰਿਆਂ ਦਾ ਬਣਾਇਆ ਹੋਇਆ ਪਿਆਰਾ ਘਰ ਤੇ ਘਰ ਤੋਂ ਪਿਆਰਾ ਪਰਿਵਾਰ, ਪਰਿਵਾਰ ਤੋਂ ਵੀ ਪਿਆਰਾ ਕਰੋੜਾਂ ਦਾ ਫੈਲਿਆ ਹੋਇਆ ਕਾਰੋਬਾਰ, ਤੇ ਪਿਆਰੇ ਸਪੁੱਤਰ ਧਰਮ ਸਿੰਘ ਦੇ ਵਿਛੋੜੇ ਦਾ ਪਰਹਾਰ, ਕੀ ਇਹ ਸਭ ਕੁਝ ਅੱਜ ਖ਼ਤਮ ਤੇ ਸੜ ਕੇ ਭਸਮ ਹੋ ਜਾਏਗਾ?

ਇਸਦੇ ਨਾਲ ਹੀ ਉਸਨੂੰ ਆਪਣੇ ਗਵਾਂਢੀ ਸੇਵਾ ਰਾਮ ਜੀ ਦਾ ਨਾਲ ਲਗਦਾ ਪਰ ਇਸ ਕਹਿਰ ਤੋਂ ਬਚਿਆ ਹੋਇਆ ਚੁਬਾਰਾ ਆਪਣੇ ਬਚਾਉ ਦਾ ਇਕੋ ਇਕ ਸਾਧਨ ਨਜ਼ਰ ਆਇਆ ਤੇ ਉਹ ਪਰਿਵਾਰ ਸਹਿਤ ਉਸ ਚੁਬਾਰੇ ਵਿਚ ਪੁੱਜਣ ਦੀ ਸੋਚ ਹੀ ਰਿਹਾ ਸੀ ਕਿ ਜਲਦੀਆਂ ਸ਼ਤੀਰੀਆਂ ਤੇ ਕੜੀਆਂ ਦੀ ਛੱਤ ਵੱਡੇ ਧਮਾਕੇ ਦੇ ਨਾਲ ਉਹਨਾਂ ਦੇ ਸਿਰਾਂ 'ਤੇ ਡਿੱਗੀ ਤੇ ਕੁਝ ਹੀ ਪਲਾਂ ਵਿਚ ਉਹ ਸਾਰਾ ਪਰਿਵਾਰ ਮਕਾਨ ਦੇ ਮਲਬੇ ਦੇ ਢੇਰ ਦੇ ਨਾਲ ਹੀ ਸੜ ਕੇ ਰਾਖ ਦਾ ਢੇਰ ਹੋ ਗਿਆ।

ਤੇ ਧਰਮ ਸਿੰਘ, ਉਹ ਬਹਾਦਰ ਸੂਰਮਾ, ਧਰਮ ਦਾ ਰਾਖਾ ਸਿੰਘ ਆਪਣੇ ਘਰ ਤੇ ਪਰਿਵਾਰ ਦਾ ਮੋਹ ਤਿਆਗ ਕੇ ਬਲਵਾਈਆਂ ਦੇ ਬਲਵੇ ਸਮੇਂ ਬਸਤੀ ਦੇ ਗੁਰਦੁਆਰੇ ਵੱਲ ਆਪਣੇ ਕੁਝ ਦਲੇਰ ਤੇ ਸ਼ੇਰ ਦਿਲ ਸਾਥੀਆਂ ਨਾਲ ਦੌੜਿਆ ਤੇ ਅੱਗ ਲਾਉਣ ਤੇ ਲੁੱਟ ਮਚਾਉਣ ਵਾਲੇ ਹਜੂਮ ਨਾਲ ਪੂਰੀ ਸ਼ਕਤੀ ਨਾਲ ਟਕਰਾਇਆ। ਉਸਦੇ ਸਾਥੀਆਂ ਨੇ ਵੀ ਗੁਰਦਵਾਰੇ ਨੂੰ ਬਚਾਉਣ ਖ਼ਾਤਰ ਆਪਣਾ ਵਿਤੋਂ ਵੱਧ ਜ਼ੋਰ ਲਾਇਆ ਤੇ ਖ਼ੂਨ ਵਹਾਇਆ। ਅੰਤ ਨੂੰ ਉਹ ਸਾਰੇ ਸੂਰਮੇ ਦਰਜਨਾਂ ਗੁੰਡਿਆਂ ਤੇ ਲੁਟੇਰਿਆਂ ਨੂੰ ਮੌਤ ਦੇ ਘਾਟ ਉਤਾਰਕੇ ਆਪ ਵੀ ਸ਼ਹਾਦਤ ਦਾ ਜਾਮ ਪੀਕੇ ਗੁਰੂ ਘਰ ਤੋਂ ਨਿਛਾਵਰ ਹੋ ਗਏ ਤੇ ਸ਼ਹੀਦਾਂ ਦੇ ਮਹਾਨ ਸਪੂਤ ਜ਼ਾਹਰ ਹੋ ਗਏ।

ਬਹਾਦਰ ਧਰਮ ਸਿੰਘ ਦੀ ਮਿਰਤਕ ਦੇਹ ਸ਼ਹਾਦਤ ਦੇ ਸਮੇਂ ਐਨ ਉਸੇ ਜਗ੍ਹਾ ਢੇਰੀ ਹੋਈ ਜਿਥੇ ਕਦੇ ਅਠਾਰਾਂ ਸਾਲ ਪਹਿਲਾਂ ਉਸਦੇ ਪਿਤਾ ਨੇ ਉਸਨੂੰ ਗੁਰਦਵਾਰੇ ਦੀ ਉੱਚਤਾ ਤੇ ਸੁੱਚਤਾ ਨੂੰ ਭੰਗ ਕਰਨ ਦੇ ਦੋਸ਼ ਵਿਚ ਮਾਰ ਮਾਰ ਕੇ ਢੇਰੀ ਕਰ ਦਿੱਤਾ ਸੀ।



# 22

## ਜੀਵਨ ਬਦਲ ਗਿਆ

**ਦਾਰਸਲਾਮ-ਟੁਨਜ਼ਾਨੀਆ**
**(Daressalam, Tunzania)**
**1950**

ਪੂਰੇ ਦੋ ਸਾਲਾਂ ਬਾਅਦ ਮੈਂ ਦਾਰਸਲਾਮ ਤੋਂ ਦੋ ਮਹੀਨਿਆਂ ਦੀ ਛੁੱਟੀ ਕਟਣ ਵਾਸਤੇ ਬੀ. ਐਨ. ਕੰਪਨੀ ਦੇ ਸਟੀਮਰ 'ਤੇ ਆਪਣੇ ਦੇਸ ਵਿਚ ਆਇਆ। ਬੰਬਈ ਤੋਂ ਅੰਮ੍ਰਿਤਸਰ ਤਕ ਇੰਟਰ ਕਲਾਸ ਦੀਆਂ ਟਿਕਟਾਂ ਲੈ ਕੇ ਫ਼ਰੰਟੀਅਰ ਮੇਲ 'ਤੇ ਸਵਾਰ ਹੋ ਗਿਆ। ਇਸ ਕਲਾਸ ਵਿਚ ਉਹਨੀਂ ਦਿਨੀਂ ਸਫ਼ਰ ਕਰਨ ਵਿਚ ਕਾਫ਼ੀ ਸਹੂਲਤਾਂ ਸਨ। ਸਟੀਮਰ ਦਾ ਕੁਝ ਦਿਨਾਂ ਦਾ ਲੰਮਾ ਸਫ਼ਰ-ਬੰਬਈ ਵਿਚ ਇਮੀਗ੍ਰੇਸ਼ਨ ਤੇ ਫਿਰ ਕਸਟਮ ਹਾਊਸ ਨੇ ਸਾਮਾਨ ਖੋਹਲਣਾ ਤੇ ਫਿਰ ਸਮੇਟਣਾ, ਪੋਰਟ ਤੋਂ ਹੋਟਲ ਤੇ ਹੋਟਲ ਤੋਂ ਸਟੇਸ਼ਨ ਪੁੱਜਣਾ, ਟਿਕਟਾਂ ਖ਼ਰੀਦਣਾ, ਸੀਟਾਂ 'ਤੇ ਸਾਮਾਨ ਟਿਕਾਉਣ ਦੇ ਝਮੇਲਿਆਂ ਕਾਰਨ ਤਨ ਤੇ ਮਨ ਕਾਫ਼ੀ ਨਿਢਾਲ ਹੋ ਚੁੱਕੇ ਸਨ। ਥਕਾਵਟ ਕਾਰਨ ਨੀਂਦਰ ਨੇ ਗਲਬਾ ਪਾਇਆ ਹੋਇਆ ਸੀ। ਨਾਲ ਬੈਠੀਆਂ ਸਫ਼ਰ ਕਰ ਰਹੀਆਂ ਸਵਾਰੀਆਂ ਵੱਲ ਸਰਸਰੀ ਨਿਗਾਹ ਮਾਰਕੇ ਅੱਖਾਂ ਮੀਟਦਿਆਂ ਹੀ ਪੰਜਾਬ ਵੱਲ ਦੌੜੀ ਜਾ ਰਹੀ ਟਰੇਨ ਦੇ ਨਾਲ ਨਾਲ ਹੀ ਮੇਰੇ ਖ਼ਿਆਲ ਵੀ ਆਪਣੇ ਮਾਪਿਆਂ, ਰਿਸ਼ਤੇ-ਦਾਰਾਂ ਤੇ ਯਾਰਾਂ ਮਿੱਤਰਾਂ ਵੱਲ ਦੌੜਨ ਲੱਗ ਪਏ ਤੇ ਮੈਂ ਝਬਦੇ ਹੀ ਨੀਂਦਰ ਵਿਚ ਆਪਣੇ ਪਿਆਰਿਆਂ ਦੇ ਦਰਸ਼ਨ ਦੀਦਾਰਿਆਂ ਦਾ ਆਨੰਦ ਮਾਨਣ ਲੱਗ ਪਿਆ।

ਕਿਤਨੀ ਦੇਰ ਸੁੱਤਾ ਸੁੱਤਾ ਪਿਆਰ-ਮਿਲਣੀਆਂ ਦਾ ਆਨੰਦ ਮਾਣਦਾ ਰਿਹਾ। ਮੈਨੂੰ ਆਪਣੇ ਆਪ ਦਾ ਬਿਲਕੁਲ ਪਤਾ ਹੀ ਨਾ ਰਿਹਾ ਕਿ ਅਚਾਨਕ ਇਕ ਭਲਾ ਪੁਰਸ਼ ਮੇਰੇ ਮੋਢਿਆਂ ਨੂੰ ਫੜਕੇ ਹਿਲੂਣ ਹਿਲੂਣ ਕੇ ਮੈਨੂੰ ਜਗਾਉਂਦਾ ਹੋਇਆ ਬੜੇ ਸੁਨੇਹ ਨਾਲ ਕਹਿ ਰਿਹਾ ਸੀ, "ਸਿੰਘ ਜੀਉ, ਉਠੋ, ਜਾਗੋ, ਗ਼ਫ਼ਲਤ ਤਿਆਗੋ ਤੇ ਸਾਵਧਾਨ ਹੋ ਕੇ ਆਪਣੀਆਂ ਚੀਜ਼ਾਂ ਵਸਤਾਂ ਦੀ ਸੰਭਾਲ ਕਰੋ।"

ਮੈਂ ਅਬੜਵਾਹੇ ਉਠਿਆ, ਬੋਝਲ ਅੱਖਾਂ ਖੋਲ੍ਹੀਆਂ ਤੇ ਦੇਖਿਆ ਕਿ ਇਕ ਪਿਆਰਾ ਭਜਨੀਕ ਗੁਰਸਿੱਖ, ਸਾਫ਼ ਸਵੱਛ ਬਸਤਰ ਪਹਿਨੀ, ਹੱਥ ਵਿਚ ਫੜੀ ਮਾਲਾ ਫੇਰਦਾ ਤੇ ਮੁਖੋਂ ਗੁਰੂ, ਗੁਰੂ ਦਾ ਜਾਪ ਜਪਦਾ ਮੈਨੂੰ ਅਚੇਤ ਪਏ ਨੂੰ ਮੋਢੇ ਹਿਲਾ ਹਿਲਾ ਕੇ ਸੁਚੇਤ ਕਰ ਰਿਹਾ ਸੀ।

ਸੁਚੇਤ ਹੋਣ 'ਤੇ ਜਦੋਂ ਮੈਂ ਆਪਣੇ ਸਾਮਾਨ ਵੱਲ ਨਿਗਾਹ ਮਾਰੀ ਤਾਂ ਸਭ ਕੁਝ ਠੀਕ ਤੇ ਆਪਣੀ ਜਗ੍ਹਾ 'ਤੇ ਕਾਇਮ ਦਾਇਮ ਦੇਖਕੇ ਸੰਤੁਸ਼ਟ ਹੋ ਗਿਆ ਤੇ ਮੁੜ

ਅਧੂਰੀ ਨੀਂਦਰ ਪੂਰੀ ਕਰ ਲੈਣ ਦੀ ਇੱਛਾ ਨਾਲ ਅੱਖਾਂ ਬੰਦ ਕਰਕੇ ਲੇਟਣ ਦੀ ਕੋਸ਼ਿਸ਼ ਹੀ ਕਰ ਰਿਹਾ ਸਾਂ ਕਿ ਫਿਰ ਉਹ ਗੁਰਮੁਖ ਸਿੰਘ ਸਾਹਿਬ ਬੜੇ ਹਿੱਤ ਤੇ ਦਾਅਵੇ ਨਾਲ ਬੋਲੇ, "ਸਿੰਘ ਜੀਉ, ਤੁਸਾਂ ਆਪਣਾ ਸਾਮਾਨ ਦੇਖ ਭਾਲ ਲਿਆ ਹੈ ਪਰ ਅਜੇ ਤਕ ਆਪਣੀ ਅਮਾਨਤ ਨਹੀਂ ਸੰਭਾਲੀ।"

"ਹੋਰ ਕਿਹੜੀ ਅਮਾਨਤ ਹੋ ਸਕਦੀ ਹੈ ?" ਮੈਂ ਹੈਰਾਨ ਹੋ ਕੇ ਹਮਦਰਦ ਗੁਰਸਿੱਖ ਨੂੰ ਪੁੱਛਿਆ ਤਾਂ ਉਹਨਾਂ ਨੇ ਸੀਟ ਦੇ ਹੇਠਾਂ ਵੱਲ ਇਸ਼ਾਰਾ ਕਰਕੇ ਫੁਰਮਾਇਆ, "ਉਹ ਦੇਖੋ ਤੁਹਾਡੀ ਅਮਾਨਤ ਗੁੱਟ ਦੀ ਘੜੀ ਤੇ ਸੋਨੇ ਦੀ ਵਜ਼ਨੀ ਚੈਨ। ਸੰਭਾਲੋ ਇਸਨੂੰ, ਅਸੀਂ ਪੰਜ ਘੰਟਿਆਂ ਤੋਂ ਇਸਦੀ ਦੇਖਭਾਲ ਕਰ ਰਹੇ ਹਾਂ ਤਾਂਕਿ ਕੋਈ ਉਤਰਦਾ ਚੜ੍ਹਦਾ ਇਸਨੂੰ ਚੁਰਾ ਕੇ ਨਾ ਲੈ ਜਾਵੇ। ਸਾਡਾ ਹੁਣ ਪ੍ਰਭੂ ਨਾਲ ਜੁੜਨ ਦਾ ਸਮਾਂ ਹੋਣ ਵਾਲਾ ਹੈ ਤੇ ਅਸਾਂ ਤੋਂ ਇਹ ਤੁਹਾਡੀ ਅਮਾਨਤ ਹੁਣ ਸਾਂਭੀ ਨਹੀਂ ਜਾਏਗੀ।"

ਮੈਂ ਘੜੀ ਚੁੱਕਕੇ ਗੁੱਟ ਨਾਲ ਬੰਨ੍ਹ ਲਈ ਤੇ ਸੋਨੇ ਦੀ ਚੈਨ ਸੰਭਾਲ ਲਈ ਅਤੇ ਉਨ੍ਹਾਂ ਦਾ ਬਾਰ ਬਾਰ ਧੰਨਵਾਦ ਕੀਤਾ। ਪਰ ਉਨ੍ਹਾਂ ਨੇ ਕਿਹਾ ਕਿ ਉਹ ਧੰਨਵਾਦ ਦੇ ਕਤਈ ਹੱਕਦਾਰ ਨਹੀਂ, ਇਸ ਲਈ ਉਨ੍ਹਾਂ ਨੂੰ ਵਾਧੂ ਕਸ਼ਟ ਨਾ ਦਿੱਤਾ ਜਾਵੇ। ਮੈਂ ਬੜੀ ਹੈਰਾਨਗੀ ਨਾਲ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਮੇਰੀ ਕੀਮਤੀ ਵਸਤੂ ਦੀ ਸੰਭਾਲ ਕਰਕੇ ਮੇਰੇ 'ਤੇ ਬੜਾ ਵੱਡਾ ਅਹਿਸਾਨ ਕੀਤਾ ਹੈ। ਇਸ ਲਈ ਮੇਰਾ ਧੰਨਵਾਦ ਕਰਨਾ ਫ਼ਰਜ਼ ਬਣਦਾ ਹੈ। ਮੈਂ ਜ਼ਰੂਰ ਤੁਹਾਡਾ ਧੰਨਵਾਦ ਕਰਾਂਗਾ। ਇਸ 'ਤੇ ਉਨ੍ਹਾਂ ਨੇ ਕਿਹਾ ਕਿ ਜੇ ਤੁਸਾਂ ਜ਼ਰੂਰ ਹੀ ਧੰਨਵਾਦ ਕਰਨਾ ਹੈ ਤਾਂ ਮੇਰੀ ਧਰਮ ਦੀ ਭੈਣ ਦਾ ਕਰੋ, ਜਿਨ੍ਹਾਂ ਦੀ ਪਵਿੱਤਰ ਲਗਨ, ਗੁਰੂ ਘਰ ਦੇ ਸਿਦਕ ਤੇ ਭਰੋਸੇ ਤੋਂ ਪ੍ਰੇਰਨਾ ਲੈਕੇ ਮੈਂ ਇਹ ਅਹਿਸਾਨ ਕਰ ਸਕਣ ਦੇ ਕਾਬਲ ਬਣ ਸਕਿਆ ਹਾਂ।

ਹੁਣ ਮੇਰੀ ਹੈਰਾਨਗੀ ਹੋਰ ਵੀ ਵੱਧ ਗਈ। ਕੌਣ ਹੈ ਇਸਦੀ ਧਰਮ ਦੀ ਭੈਣ ਤੇ ਕੌਣ ਹੈ ਇਹ ਗੁਰਸਿੱਖ ਜਿਨ੍ਹਾਂ 'ਤੇ ਵਾਹਿਗੁਰੂ ਜੀ ਦੀ ਇਤਨੀ ਕਿਰਪਾ ਹੋਈ ਹੈ ਕਿ ਉਹ ਸਹੀ ਮਾਹਨਿਆਂ ਵਿਚ ਸਰਬੱਤ ਦਾ ਭਲਾ ਚਿਤਵਦੇ ਤੇ ਕਰਦੇ ਵੀ ਹਨ।

ਉਹਨਾਂ ਦੀ ਧਰਮ ਦੀ ਭੈਣ ਦਾ ਬਾਰ ਬਾਰ ਧੰਨਵਾਦ ਕਰਨ ਉਪਰੰਤ ਮੈਂ ਉਹਨਾਂ ਦੀ ਇਸ ਪ੍ਰੇਰਨਾ-ਸਰੋਤ ਭੈਣ ਬਾਰੇ ਨਿਮਰਤਾ ਸਹਿਤ ਪੁੱਛਿਆ। ਕਾਫ਼ੀ ਟਾਲ ਮਟੋਲ ਕਰਨ ਤੋਂ ਬਾਅਦ ਉਨ੍ਹਾਂ ਨੇ ਬੜੀ ਸ਼ਰਧਾ ਨਾਲ ਮਨ ਹੀ ਮਨ ਵਿਚ ਆਪਣੀ ਭੈਣ ਨੂੰ ਨਮਸਕਾਰ ਕਰਕੇ ਇੰਝ ਦੱਸਣਾ ਸ਼ੁਰੂ ਕੀਤਾ :

"ਸਿੰਘ ਜੀਉ, ਤੁਸੀਂ ਅੱਜ ਮੇਰੇ ਛੋਟੇ ਜਿਹੇ ਅਹਿਸਾਨ ਬਦਲੇ ਵਡੇਰਾ ਸਤਿਕਾਰ ਦੇ ਰਹੇ ਹੋ ਤੇ ਮੈਨੂੰ ਸੱਚਾ ਤੇ ਸੁੱਚਾ ਗੁਰਸਿੱਖ ਸਮਝ ਕੇ ਉੱਚਾ ਮਾਣ ਬਖ਼ਸ਼ ਰਹੇ ਹੋ, ਪਰ ਅੱਜ ਤੋਂ ਛੇ ਕੁ ਸਾਲ ਪਹਿਲਾਂ ਇਹ ਅਤਿ ਨੀਚ ਸ਼ੋਹਦਾ ਇਨਸਾਨ ਗੁਰਸਿੱਖ ਨਹੀਂ ਸੀ, ਬਲਕਿ ਇਕ ਅਵਲ ਦਰਜੇ ਦਾ ਬੇਰਹਿਮ, ਕਠੋਰ ਕਾਤਲ ਤੇ ਬਦਮਾਸ਼

ਖ਼ੂਨਖ਼ਾਰ ਡਾਕੂ ਸੀ, ਜਿਸਦਾ ਕੰਮ ਰਾਹ ਜਾਂਦਿਆਂ ਭੋਲੇ ਭਾਲੇ ਰਾਹੀਆਂ, ਘੁਗ ਵਸਦੇ ਪਿੰਡ ਤੇ ਕਸਬਿਆਂ ਵਿਚ ਧਨੀ ਵਿਉਪਾਰੀਆਂ ਤੇ ਸਰਮਾਇਆਦਾਰਾਂ ਦਾ ਜਾਨ ਤੇ ਮਾਲ, ਗ਼ਰੀਬ ਤੇ ਅਨਾਥ ਅਬਲਾ ਸਤੀ ਸਵਿਤਰੀ ਜਿਹੀਆਂ ਮੁਟਿਆਰਾਂ ਦਾ ਜ਼ੋਰੀਂ ਸਤਿ ਲੁੱਟਣਾ ਤੇ ਨੇਕ ਤੇ ਸ਼ਰੀਫ਼ਾਂ ਦਾ ਗਲ ਘੁਟਣਾ ਹੀ ਸ਼ੁਗਲ ਸੀ । ਜਿਸ ਰੱਬ ਨੇ ਮੈਨੂੰ ਲੋਹੇ ਦੀ ਲੱਠ ਵਰਗਾ ਮਜ਼ਬੂਤ ਜਿਸਮ, ਹਾਥੀ ਜੇਡਾ ਬਲ ਤੇ ਸ਼ੇਰ ਵਰਗਾ ਜਿਗਰਾ ਬਖ਼ਸ਼ਿਆ ਸੀ, ਉਸਦਾ ਨਾਮ ਲੈਣਾ ਤੇ ਕਿਤੇ ਰਿਹਾ, ਕਿਸੇ ਹੋਰ ਲੈਣ ਵਾਲੇ ਨੂੰ ਮਿੰਟਾਂ ਵਿਚ ਮਸਲ ਕੇ ਸੁਟ ਦੇਣਾ ਹੀ ਮੇਰਾ ਅਸੂਲ ਸੀ। ਸਾਰੇ ਇਲਾਕੇ ਵਿਚ ਮੇਰੇ ਨਾਮ ਦੀ ਧਾਂਕ ਤੇ ਦਬਦਬਾ ਸੀ।ਦਿਲਾਵਰ ਡਾਕੂ ਦਾ ਨਾਮ ਸੁਣਕੇ ਲੋਕਾਂ ਦੇ ਹੋਸ਼ ਗੁੰਮ ਤੇ ਹਿਰਦੇ ਸੁੰਨ ਹੋ ਜਾਂਦੇ ਸਨ, ਇਥੋਂ ਤਕ ਕਿ ਇਲਾਕੇ ਦੀ ਪੁਲਿਸ ਦੇ ਵੱਡੇ ਵੱਡੇ ਹੈਂਕੜਬਾਜ਼ ਅਫ਼ਸਰਾਂ ਨੂੰ ਮੇਰਾ ਜ਼ਿਕਰ ਸੁਣਕੇ ਕਾਂਬਾ ਛਿੜ ਜਾਂਦਾ ਸੀ ਤੇ ਸਿਪਾਹੀਆਂ ਵਿਚਾਰਿਆਂ ਦਾ ਤਾਂ ਦਹਿਸ਼ਤ ਨਾਲ ਕਲੇਜਾ ਦਹਿਲ ਜਾਂਦਾ ਸੀ । ਮੈਨੂੰ ਫੜਨ ਜਾਂ ਫੜਾਉਣ ਲਈ ਸਰਕਾਰ ਨੇ ਬੜਾ ਵੱਡਾ ਇਨਾਮ ਦੇਣ ਦਾ ਐਲਾਨ ਕਰ ਰਖਿਆ ਸੀ। ਮੈਂ ਤੇ ਮੇਰੀ ਗੈਂਗ ਦੇ ਦਲੇਰ ਜਾਨਬਾਜ਼ ਸਾਥੀ ਆਪਣੀ ਜਾਨ 'ਤੇ ਖੇਡਕੇ ਵੱਡੇ ਵੱਡੇ ਡਾਕੇ ਮਾਰਦੇ ਤੇ ਲੁੱਟੇ ਹੋਏ ਸਾਮਾਨ ਤੇ ਧੰਨ ਦੌਲਤ ਨਾਲ ਐਸ਼ ਦੀ ਜ਼ਿੰਦਗੀ ਗੁਜ਼ਾਰਦੇ ਤੇ ਆਪਣੇ ਸਿਰਾਂ 'ਤੇ ਨਿੱਤ ਮੰਡਲਾਂਦੀ ਮੌਤ ਦੇ ਹਮਲਿਆਂ ਤੋਂ ਨਾ ਡਰਦੇ ਤੇ ਨਾ ਹੀ ਕਦੀ ਹਾਰਦੇ ਸਨ।

"ਮੁਖ਼ਬਰ ਦੀ ਖ਼ਬਰ 'ਤੇ ਅਸੀਂ ਇਕ ਵੱਡੇ ਪਿੰਡ ਵਿਚ ਇਕ ਤਕੜੇ ਧਨੀ ਸਰਦਾਰ ਦੇ ਘਰ ਡਾਕਾ ਮਾਰਨ ਗਏ। ਰਾਤ ਦੇ ਬਾਰਾਂ ਵਜੇ ਅਸੀਂ ਹਥਿਆਰਾਂ ਨਾਲ ਲੈਸ ਹੋ ਕੇ ਪਿੰਡ ਦੇ ਨੇੜੇ ਪੁੱਜ ਗਏ। ਪੋਹ ਮਾਘ ਦੀਆਂ ਠੰਡੀਆਂ ਤੇ ਕਾਲੀਆਂ ਰਾਤਾਂ, ਲੇਫ ਤੇ ਰਜ਼ਾਈਆਂ ਦੇ ਨਿੱਘ ਵਿਚ ਸੁੱਤੇ ਲੋਕ । ਗਲੀਆਂ ਸੁਨਸਾਨ, ਚਾਰੇ ਪਾਸੇ ਸੱਨਾਟਾ, ਇਥੋਂ ਤਕ ਕਿ ਕੋਈ ਕੁੱਤਾ ਵੀ ਨਾ ਭੌਂਕਿਆ ਤੇ ਅੰਤ ਅਸੀਂ ਉਸ ਸਰਦਾਰ ਦੇ ਚੁਬਾਰੇ ਲਾਗੇ ਪੁਜਕੇ ਉਸਨੂੰ ਘੇਰਾ ਪਾ ਲਿਆ। ਉਪਰਲੀ ਛੱਤ 'ਤੇ ਲਾਲਟੈਨ ਦੀ ਬੱਤੀ ਜਲ ਰਹੀ ਸੀ ਤੇ ਉਸਦੀ ਰੋਸ਼ਨ ਛਣ ਛਣ ਕੇ ਖਿੜਕੀਆਂ ਦੇ ਸ਼ੀਸ਼ਿਆਂ ਰਾਹੀਂ ਬਾਹਰ ਆ ਰਹੀ ਸੀ। ਮੁਖ਼ਬਰ ਦੀ ਇਤਲਾਹ ਦੇ ਮੁਤਾਬਕ ਆਪਣੀ ਇਕਲੌਤੀ ਲੜਕੀ ਦੀ ਸ਼ਾਦੀ ਦੇ ਸਿਲਸਿਲੇ ਵਿਚ ਸਰਦਾਰ ਪਤਨੀ ਸਹਿਤ ਕਿਤੇ ਬਾਹਰ ਗਿਆ ਹੋਇਆ ਸੀ ਤੇ ਲੜਕੀ ਤੇ ਇਕ ਅੱਧਾ ਨੌਕਰ ਹੀ ਘਰ ਵਿਚ ਮੌਜੂਦ ਸਨ। ਅਜੇ ਸ਼ਾਦੀ ਵਿਚ ਹਫ਼ਤਾ ਕੁ ਬਾਕੀ ਸੀ, ਇਸ ਲਈ ਰਿਸ਼ਤੇਦਾਰਾਂ ਦੀ ਆਵਾਜਾਈ ਘੱਟ ਸੀ ਤੇ ਮੁਕਾਬਲੇ ਵਿਚ ਤੀਹ ਚਾਲੀ ਆਦਮੀਆਂ ਦੀ ਵੀ ਅਸੀਂ ਕੀ ਪਰਵਾਹ ਕਰਦੇ ਸਾਂ।

"ਘੰਟਾ ਭਰ ਉਡੀਕਣ ਮਗਰੋਂ ਜਦੋਂ ਬੱਤੀ ਨਹੀਂ ਬੁਝੀ ਤਾਂ ਸਾਡਾ ਸਬਰ ਦਾ ਪਿਆਲਾ ਭਰ ਗਿਆ। ਵਕਤ ਦਾ ਤਕਾਜ਼ਾ ਸੀ ਕਿ ਧਾਵਾ ਬੋਲਕੇ, ਆਪਣਾ ਕੰਮ ਪੂਰਾ ਕਰਕੇ, ਵਕਤ ਸਿਰ ਆਪਣੇ ਠਿਕਾਣੇ ਪੁੱਜ ਜਾਈਏ। ਸੋ ਮੈਂ ਆਪਣੇ ਸਾਥੀਆਂ ਨੂੰ ਤਿਆਰ ਰਹਿਣ ਦਾ ਹੁਕਮ ਦੇ ਕੇ ਖ਼ੁਦ ਕਮੰਦ ਸੁੱਟਕੇ ਉਪਰਲੀ ਛੱਤ 'ਤੇ ਚੜ੍ਹ

ਗਿਆ ਤੇ ਬਿਜਲੀ ਦੀ ਫੁਰਤੀ ਨਾਲ ਕਮਰੇ ਵਲ ਝਪਟਿਆ। ਕੁਦਰਤੀ ਬੱਤੀ ਵਾਲਾ ਕਮਰਾ ਖੁਲ੍ਹਾ ਸੀ ਤੇ ਮੈਂ ਬੇਧੜਕ ਉਸ ਵਿਚ ਦਾਖ਼ਲ ਹੋ ਗਿਆ ਪਰ ਅੱਗੋਂ ਅਜਬ ਨਜ਼ਾਰਾ ਦੇਖਿਆ। ਇਕ ਸਤਾਰਾਂ ਅਠਾਰਾਂ ਕੁ ਸਾਲਾਂ ਦੀ ਭਰ ਮੁਟਿਆਰ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠੀ ਆਪੇ ਤੋਂ ਬੇਖ਼ਬਰ, ਨਾਮ ਰੰਗ ਵਿਚ ਰੱਤੀ, ਝੂਮ ਝੂਮ ਕੇ ਗੁਰਬਾਣੀ ਦਾ ਪਾਠ ਕਰ ਰਹੀ ਸੀ। ਉਸਨੂੰ ਪਹਿਲਾਂ ਮੇਰੇ ਪੈਰਾਂ ਦੀ ਬਿੜਕ ਤੇ ਫਿਰ ਅੰਦਰ ਦਾਖ਼ਲ ਹੋਣ ਦਾ ਪਤਾ ਲੱਗ ਚੁੱਕਾ ਸੀ ਪਰ ਅਡੋਲ ਤੇ ਅਭੋਲ ਰਹਿਕੇ ਨਿਡਰਤਾ ਪੂਰਵਕ ਪਾਠ ਕਰਦੀ ਗਈ। ਸਿਰਫ਼ ਇਕ ਪਲ ਗੰਭੀਰ ਨਜ਼ਰਾਂ ਨਾਲ ਮੇਰੀ ਹੋਂਦ ਨੂੰ ਤੱਕਣ ਦੀ ਖੇਚਲ ਕੀਤੀ ਤੇ ਫਿਰ ਬੇਪਰਵਾਹੀ ਨਾਲ ਪਾਠ ਕਰਨ ਵਿਚ ਲੀਨ ਹੋ ਗਈ। ਮੈਂ ਪਹਿਲਾਂ ਜ਼ੋਰ ਦੀ ਜ਼ਮੀਨ 'ਤੇ ਪੈਰ ਪਟਕਿਆ, ਫਿਰ ਜ਼ੋਰ ਦੀ ਖੰਘੂਰਾ ਮਾਰਕੇ ਉਸਨੂੰ ਡਰਾਉਣ ਤੇ ਧਮਕਾਉਣ ਦੀ ਕੋਸ਼ਿਸ਼ ਕੀਤੀ ਪਰ ਉਹ ਤਾਂ ਪੱਥਰ ਦੀ ਮੂਰਤੀ ਬਣੀ ਹੋਈ ਨਿਰਭਉ ਹੋਕੇ ਪਾਠ ਕਰਦੀ ਰਹੀ ਤੇ ਰੱਬੀ ਰਹਿਮਤਾਂ ਨਾਲ ਝੋਲੀ ਭਰਦੀ ਰਹੀ। ਮੈਂ ਬੜਾ ਹੈਰਾਨ ਤੇ ਪਸ਼ੇਮਾਨ ਕਿ ਇਸ ਨਾਜ਼ਕ ਜਿਹੀ ਲੜਕੀ ਦਾ ਇਤਨਾ ਤਕੜਾ ਜਿਗਰਾ ਕਿ ਇਲਾਕੇ ਦਾ ਮੰਨਿਆ ਪਰ ਮੰਨਿਆ ਖ਼ੂਨਖ਼ਾਰ ਡਾਕੂ ਹੱਥ ਵਿਚ ਭਰੀ ਰਾਈਫ਼ਲ ਲਈ ਦਰਾਂ 'ਤੇ ਖੜਾ ਹੈ ਪਰ ਇਹ ਤਾਂ ਕਤਈ ਡਰਦੀ ਹੀ ਨਹੀਂ ? ਆਉਣ ਵਾਲੇ ਖ਼ਤਰੇ ਦੀ ਪਰਵਾਹ ਕਰਦੀ ਹੀ ਨਹੀਂ ? ਇਸ ਨੂੰ ਤਾਂ ਡਰ ਤੇ ਖ਼ੌਫ ਨਾਲ ਦੰਦਲ ਪੈ ਜਾਣੀ ਚਾਹੀਦੀ ਸੀ ਪਰ ਇਹ ਤਾਂ ਮੈਨੂੰ ਟਿਚ ਕਰਕੇ ਵੀ ਨਹੀਂ ਜਾਣਦੀ ਤੇ ਪਛਾਣਕੇ ਵੀ ਨਹੀਂ ਪਛਾਣਦੀ।

"ਮੈਂ ਆਪਣੀ ਇਹ ਤੌਹੀਨ ਬਰਦਾਸ਼ਤ ਨਾ ਕਰ ਸਕਿਆ ਤੇ ਗੁੱਸੇ ਨਾਲ ਮੇਰਾ ਖ਼ੂਨ ਉਬਾਲੇ ਖਾਣ ਲੱਗ ਪਿਆ। ਪੂਰੇ ਜੋਸ਼ ਨਾਲ ਕੜਕ ਕੇ ਲੜਕੀ ਨੂੰ ਸਾਰੇ ਕੀਮਤੀ ਜ਼ੇਵਰ ਤੇ ਕੈਸ਼ ਆਦਿਕ ਮੈਨੂੰ ਫ਼ੌਰਨ ਸੌਂਪ ਦੇਣ ਦਾ ਹੁਕਮ ਦਿੱਤਾ। ਲੜਕੀ ਨੇ ਤਿਰਸਕਾਰ ਭਰੀਆਂ ਨਜ਼ਰਾਂ ਨਾਲ ਮੇਰੇ ਵੱਲ ਤਕਿਆ ਤੇ ਜੇਬ ਵਿਚ ਹੱਥ ਪਾ ਕੇ ਚਾਬੀਆਂ ਦਾ ਗੁੱਛਾ ਕਢਕੇ ਪੂਰੀ ਸ਼ਕਤੀ ਨਾਲ ਮੇਰੇ ਪੈਰਾਂ 'ਤੇ ਵਗਾਹ ਮਾਰਿਆ ਤੇ ਗਰਜ ਕੇ ਕਿਹਾ ਕਿ ਉਹ ਦੂਸਰੇ ਕਮਰੇ ਵਿਚ ਤਜੋਰੀ ਪਈ ਹੈ, ਇਨ੍ਹਾਂ ਚਾਬੀਆਂ ਨਾਲ ਖੋਲ੍ਹਕੇ ਜੋ ਕੁਝ ਚਾਹੀਦਾ ਹੈ ਲੈ ਕੇ ਜਲਦੀ ਦਫ਼ਾ ਹੋ ਜਾਉ, ਤੇ ਮੁੜਕੇ ਮੈਨੂੰ ਆਪਣੀ ਮਨਹੂਸ ਸ਼ਕਲ ਨਾ ਦਿਖਾਉ।

"ਇਕ ਅਬਲਾ ਲੜਕੀ ਪਾਸੋਂ ਇਤਨੀ ਜ਼ਬਰਦਸਤ ਦੁਰਦਸ਼ਾ ਕਰਵਾਕੇ ਮੈਂ ਗੁੱਸੇ ਵਿਚ ਅੱਗ ਬਗੋਲਾ ਹੋ ਗਿਆ ਤੇ ਬੰਬ ਫਟਣ ਵਰਗੀ ਉੱਚੀ ਆਵਾਜ਼ ਵਿਚ ਕੜਕਿਆ, ਐ ਬੇਵਕੂਫ਼ ਲੜਕੀ, ਤੂੰ ਮੈਨੂੰ ਨਹੀਂ ਪਹਿਚਾਣਦੀ ? ਦਿਲਾਵਰ ਡਾਕੂ ਦਾ ਨਾਮ ਸੁਣਕੇ ਬੜੇ ਬੜੇ ਯੋਧਿਆਂ ਤੇ ਦਿਲਾਵਰਾਂ ਦੇ ਦਿਲ ਦਹਿਲ ਜਾਂਦੇ ਹਨ ਤੇ ਕਦਮ ਲੜਖੜਾ ਜਾਂਦੇ ਹਨ ਤੇ ਉਹਨਾਂ ਦੇ ਹੌਸਲੇ ਮਿੱਟੀ ਵਿਚ ਮਿਲ ਜਾਂਦੇ ਹਨ। ਮੈਂ ਮਿੰਟਾਂ ਵਿਚ ਬੜੇ ਬੜੇ ਖੱਬੀ ਖ਼ਾਨਾਂ ਦੀਆਂ ਗਰਦਨਾਂ ਮਰੋੜ ਕੇ ਰੱਖ ਦਿੰਦਾ ਹਾਂ ਤੇ ਤੇਰੇ ਜਿਹੀਆਂ ਸੋਹਲ ਕਲੀਆਂ ਪਲ ਵਿਚ ਤੋੜਕੇ ਮਸਲ ਦੇਂਦਾ ਹਾਂ, ਤੈਨੂੰ ਕਿਉਂ ਨਹੀਂ ਮੇਰੇ ਜਿਹੇ ਜਾਬਰ ਨਾਮਵਰ ਡਾਕੂ ਪਾਸੋਂ ਕੋਈ ਡਰ ਜਾਂ ਖ਼ਤਰਾ ਮਹਿਸੂਸ ਹੋਇਆ ? ਕੀ ਮੈਂ ਇਸਦਾ ਕਾਰਣ ਪੁੱਛ ਸਕਦਾ ਹਾਂ ?

"ਲੜਕੀ ਨੇ ਮੱਥੇ 'ਤੇ ਵੱਟ ਪਾਕੇ ਬੜੀ ਤਲਖ਼ ਤੇ ਦਲੇਰੀ ਨਾਲ ਜਵਾਬ ਦਿੱਤਾ ਕਿ ਐ ਅਹਿਮਕਾਂ ਦੇ ਸਰਦਾਰ, ਸੁਣ, ਇਕ ਸਾਧਾਰਨ ਗ੍ਰਹਿਸਤੀ ਆਦਮੀ ਇਕ ਮਾਮੂਲੀ ਪਹਿਰੇਦਾਰ ਨੂੰ ਆਪਣੇ ਘਰ ਦੀ ਸੌਂਪਣਾ ਕੁਝਕੁ ਪੈਸਿਆਂ ਬਦਲੇ ਕਰਕੇ ਸਾਰੀ ਸਾਰੀ ਰਾਤ ਆਰਾਮ ਤੇ ਬੇਫ਼ਿਕਰੀ ਵਿਚ ਬਿਤਾ ਦੇਂਦਾ ਹੈ, ਆਪਣੇ ਆਪ ਨੂੰ ਸਭ ਖ਼ਤਰਿਆਂ ਤੋਂ ਮੁਕਤ ਸਮਝਦਾ ਹੈ, ਪਰ ਮੈਂ ਤਾਂ ਦੋ ਜਹਾਨ ਦੇ ਮਾਲਿਕ ਵਾਹਿਗੁਰੂ ਅਕਾਲ ਪੁਰਖ ਨੂੰ ਪੂਰਨ ਸ਼ਰਧਾ ਤੇ ਭਰੋਸੇ ਨਾਲ ਆਪਣੀ ਸੌਂਪਣਾ ਕਰ ਦਿੱਤੀ ਹੈ। ਇਸ ਵਾਸਤੇ ਮੈਨੂੰ ਤੇਰੇ ਜਿਹੇ ਨੀਚ ਲੁਟੇਰੇ ਤੇ ਭਿਖਾਰੀ ਪਾਸੋਂ ਡਰਨ ਦੀ ਕੀ ਲੋੜ ਹੈ? ਤੂੰ ਮੇਰੇ ਘਰ ਭਿਖਾਰੀ ਬਣਕੇ ਆਇਆ ਹੈਂ। ਤੈਨੂੰ ਜਿਤਨਾ ਧਨ ਚਾਹੀਦਾ ਹੈ ਤਿਜੋਰੀ ਖੋਲ੍ਹਕੇ ਲੈ ਜਾ ਤੇ ਮੇਰੀਆਂ ਨਜ਼ਰਾਂ ਤੋਂ ਦੂਰ ਹੋ ਜਾ। ਤੂੰ ਆਪਣੇ ਆਪ ਨੂੰ ਬੜਾ ਬਹਾਦਰ ਤੇ ਬਲਵਾਨ ਤੇ ਤਕੜਾ ਜਵਾਨ ਸਮਝਦਾ ਏਂ, ਤੇਰੇ ਜਿਹਾ ਕਾਇਰ ਇਸ ਦੁਨੀਆਂ ਵਿਚ ਹੋਰ ਕੋਈ ਨਹੀਂ। ਜਿਹੜੀ ਜਵਾਨੀ ਆਪਣੇ ਪਿਤਾ ਸਮਾਨ ਬਜ਼ੁਰਗ ਗ੍ਰਹਿਸਤੀਆਂ ਦੇ ਘਰ ਉਜਾੜਦੀ ਤੇ ਆਪਣੀਆਂ ਭੈਣਾਂ ਸਮਾਨ ਅਬਲਾ ਮੁਟਿਆਰਾਂ ਦਾ ਦਾਜ ਦਹੇਜ ਤੇ ਪੱਤ ਵੀ ਲੁਟਦੀ ਹੈ, ਉਹ ਜਵਾਨੀ ਸਮਾਜ ਦਾ ਕਲੰਕ ਹੈ ਤੇ ਮੈਂ ਉਸਨੂੰ ਹਜ਼ਾਰ ਵਾਰ ਲਾਅਨਤ ਭੇਜਦੀ ਹਾਂ।

"ਮੈਂ ਆਪਣੇ ਆਪ ਨੂੰ ਦੁਨੀਆਂ ਭਰ ਦੇ ਸਭ ਬਲਵਾਨਾਂ ਦਾ ਜੇਤੂ ਸਮਝਦਾ ਸਾਂ ਪਰ ਇਕ ਤਨ ਦੀ ਅਤਿ ਕਮਜ਼ੋਰ ਪਰ ਮਨ ਦੀ ਅਤਿ ਬਲਵਾਨ, ਗੁਰੂ ਘਰ ਦੀ ਸੱਚੀ ਸਿਦਕਵਾਨ ਲੜਕੀ ਤੋਂ ਪਰਾਜਿਤ ਹੋ ਗਿਆ। ਮੈਨੂੰ ਆਪਣੇ ਨਿਖਿਧ ਤੇ ਬੁਜ਼ਦਿਲਾਨਾ ਪੇਸ਼ੇ ਨਾਲ ਨਫ਼ਰਤ ਹੋ ਗਈ ਤੇ ਆਪਣੇ ਕੁਕਰਮੀ ਜੀਵਨ 'ਤੇ ਗਿਲਾਨੀ ਹੋ ਗਈ। ਸ਼ਰਮ ਨਾਲ ਤਣੀ ਹੋਈ ਗਰਦਨ ਝੁਕ ਗਈ। ਜੀਵਨ ਵਿਚ ਪਲਟਾ ਆਇਆ ਤੇ ਜ਼ਿੰਦਗੀ ਦੇ ਅਰਥ ਹੀ ਬਦਲ ਗਏ ਤੇ ਮੈਂ ਸਿਰਫ਼ ਮੇਰੇ ਥੱਪੜ ਦੀ ਮਾਰ ਉਸ ਲੜਕੀ ਮੂਹਰੇ ਲਾਜਵਾਬ ਹੋ ਗਿਆ ਤੇ ਜੀਵਨ ਵਿਚ ਪਹਿਲੀ ਵਾਰ ਗੁਰੂ ਮਹਾਰਾਜ ਦੇ ਹਜ਼ੂਰ ਝੁਕਕੇ ਆਪਣੇ ਕੀਤੇ ਗੁਨਾਹਾਂ ਲਈ ਮਾਫ਼ੀਆਂ ਮੰਗਦਾ, ਨੱਕ ਰਗੜਦਾ ਤੇ ਪਸਚਾਤਾਪ ਦੇ ਹੰਝੂ ਵਹਾਉਂਦਾ ਹੋਇਆ ਚੌਫ਼ਾਲ ਢਹਿ ਪਿਆ ਤੇ ਕਾਫ਼ੀ ਦੇਰ ਰੋਂਦਾ ਵਿਲਕਦਾ ਰਿਹਾ, ਫਿਰ ਉਠਕੇ ਉਸ ਮਹਾਨ ਹਸਤੀ ਨੂੰ "ਭੈਣ ਜੀ, ਮੇਰੀ ਦੁਨਿਆਵੀ ਰਹਿਬਰ ਭੈਣ ਜੀ", ਪੁਕਾਰਦਿਆਂ ਉਸਦੇ ਕਦਮਾਂ 'ਤੇ ਅਕੀਦਤ ਨਾਲ ਝੁਕ ਗਿਆ।

"ਮੇਰੇ ਸਾਥੀ ਮੇਰੇ ਹਰ ਗੁਨਾਹ ਦੇ ਭਾਈਵਾਲ ਆਪਣੇ ਲਹੂ ਰੰਗੇ ਹੱਥਾਂ ਵਿਚ ਰਾਈਫ਼ਲਾਂ ਤੇ ਬਰਛੇ ਫੜੀ ਹੋਣ ਵਾਲੇ ਹਮਲੇ ਲਈ ਤਿਆਰ ਮੇਰੇ ਹੁਕਮ ਦੀ ਉਡੀਕ ਕਰ ਰਹੇ ਸਨ, ਪਰ ਹੁਣ ਮੈਂ ਹੁਕਮ ਦੇਣ ਦੀ ਬਜਾਇ ਧੁਰੋਂ ਆਈ ਰੱਬੀ ਗੁਰਬਾਣੀ ਦਾ ਹੁਕਮ ਮੰਨਣ ਦਾ ਪ੍ਰਣ ਲੈ ਚੁੱਕਾ ਸਾਂ। ਆਖ਼ਰ ਮੇਰੀ ਹੀਨ ਅਵਸਥਾ ਨੂੰ ਧਿਆਨ ਨਾਲ ਅਧਿਅਨ ਕਰਕੇ ਮੇਰੀ ਪੂਜ ਭੈਣ ਜੀ ਨੇ ਹੇਠਾਂ ਜਾਕੇ ਦਰਵਾਜ਼ਾ ਖੋਲ੍ਹ ਦਿੱਤਾ ਤੇ ਉਹ ਸ਼ੇਰਾਂ ਵਾਂਗ ਬੁੱਕਦੇ ਅੰਦਰ ਦਾਖ਼ਲ ਹੋਏ ਪਰ ਮੇਰੀ ਅਚਰਜ ਤਬਦੀਲ ਹੋਈ ਦਸ਼ਾ ਦੇਖਕੇ ਤੇ ਮੇਰੇ ਅਪਵਿੱਤਰ ਜੀਵਨ ਵਿਚ ਆਈ ਪਵਿੱਤਰਤਾ ਦੀ ਝਲਕ ਦੇਖਕੇ ਉਹ ਵੀ ਬਹੁਤੇ ਹਥਿਆਰ ਸੁੱਟ ਕੇ ਨਿਮਰਤਾ ਸਹਿਤ ਗੁਰੂ ਮਹਾਰਾਜ ਦੀ ਹਜ਼ੂਰੀ ਵਿਚ ਝੁਕ

ਗਏ ਪਰ ਕੁਝ ਅਤਿ ਕਠੋਰ ਹਿਰਦੇ ਤੇ ਸਖ਼ਤ ਜਾਨ ਹਠੀਏ ਗੁਰੂ ਮਹਾਰਾਜ ਦੀ ਸ਼ਰਨ ਪੈਣ ਤੋਂ ਚੁੱਕ ਗਏ।

ਸਭ ਤੋਂ ਪਹਿਲਾਂ ਜੋ ਕੁਝ ਵੀ ਮੇਰੇ ਪਾਸ ਨਕਦੀ ਆਦਿ ਸੀ ਉਹ ਮੈਂ ਆਪਣੀ ਮਹਾਨ ਪੂਜ ਭੈਣ ਜੀ ਦੇ ਚਰਨਾਂ 'ਤੇ ਰੱਖ ਦਿੱਤਾ ਤੇ ਮੇਰੇ ਵਫ਼ਾਦਾਰ ਸਾਥੀਆਂ ਨੇ ਵੀ ਮੇਰੇ ਇਸ ਸ਼ੁਭ ਕਰਮ ਨੂੰ ਦੁਹਰਾਇਆ ਤੇ ਅਸੀਂ ਸਾਰੇ ਡਾਕੂ ਕਾਤਲ ਵਿਭਚਾਰੀ ਨੀਚਤਾ ਦੇ ਕੁਕਰਮ ਨੂੰ ਤਿਆਗਕੇ ਨੇਕ, ਭਲੇ ਤੇ ਧਰਮੀ ਪੁਰਸ਼ ਬਣਕੇ, ਸੁਚੀ ਕਿਰਤ ਕਮਾਈ ਕਰਕੇ ਜੀਵਨ ਬਸਰ ਕਰਨ ਦਾ ਪ੍ਰਣ ਲੈਕੇ ਖ਼ੁਸ਼ੀ ਖ਼ੁਸ਼ੀ ਠਿਕਾਣਿਆਂ ਨੂੰ ਪਰਤ ਆਏ। ਬੇਗਾਨਾ ਧਨ ਤੇ ਮਾਲ ਲੁੱਟਣ ਆਏ ਅਸੀਂ ਧਾੜਵੀ ਗੁਰੂ ਘਰ ਦੀ ਬਖ਼ਸ਼ਿਸ਼ ਨਾਲ ਆਪਣੇ ਗੁਨਾਹ ਤੇ ਅਪਰਾਧ ਸਭ ਲੁਟਾ ਆਏ।

'ਇਕ ਗੱਲ ਮੈਂ ਹੋਰ ਸਪਸ਼ਟ ਕਰ ਦਿਆਂ ਕਿ ਮੇਰੇ ਇਲਾਕੇ ਵਿਚ ਧੁਮਿਆ ਹੋਇਆ ਦਿਲਾਵਰ ਡਾਕੂ ਦਾ ਨਾਮ ਅਸਲ ਵਿਚ ਅਧੂਰਾ ਸੀ ਤੇ ਮਾਪਿਆਂ ਦਾ ਰਖਿਆ ਦਿਲਾਵਰ ਖ਼ਾਨ ਨਾਮ ਹੀ ਪੂਰਾ ਸੀ ਤੇ ਜਦ ਉਸ ਪਵਿੱਤਰ ਆਤਮਾ ਭੈਣ ਜੀ ਦੀ ਪ੍ਰੇਰਣਾ ਤੇ ਗੁਰੂ ਬਾਬੇ ਦੀ ਬਖ਼ਸ਼ਿਸ਼ ਨਾਲ ਮੇਰਾ ਜੀਵਨ ਬਦਲ ਗਿਆ ਤਾਂ ਮੈਨੂੰ ਆਪਣਾ ਨਾਮ ਵੀ ਅੰਮ੍ਰਿਤ ਪਾਨ ਕਰਨ ਤੋਂ ਬਾਅਦ ਦਿਲਾਵਰ ਸਿੰਘ ਬਦਲਣਾ ਪਿਆ। ਇਸਦੇ ਮੈਨੂੰ ਦੋ ਵਡੇਰੇ ਲਾਭ ਪ੍ਰਾਪਤ ਹੋਏ, ਇਕ ਤਾਂ ਮੇਰੇ ਅਗਿਆਤਵਾਸ ਕਾਰਨ ਮੇਰਾ ਹੁਲੀਆ ਬਦਲ ਜਾਣ 'ਤੇ ਮੇਰੀ ਪਛਾਣ ਔਖੀ ਹੋ ਗਈ ਤੇ ਮੈਂ ਸਰਕਾਰੀ ਪਕੜ ਧਕੜ ਤੋਂ ਬਚਿਆ ਰਿਹਾ ਤੇ ਦੂਸਰੇ ਮੈਂ ਉਸ ਭੈਣ ਜੀ ਦੇ ਨਕਸ਼ੇ ਕਦਮ ਤੇ ਚਲਦਾ ਹੋਇਆ ਦੋ ਜਹਾਨ ਦੇ ਮਾਲਿਕ ਵਾਹਿਗੁਰੂ ਅਕਾਲ ਪੁਰਖ ਦੀ ਪਕੜ ਵਿਚ ਆਪਣੇ ਆਪ ਨੂੰ ਪੇਸ਼ ਕਰ ਦਿੱਤਾ।'



# 23

## ਸੂਰਬੀਰ ਬਚਨ ਕੇ ਬਲੀ

"ਬਈ ਚੇਤ ਸਿੰਆਂ, ਸੁਣਿਆ ਹੈ ਕਿ ਆਪਣਾ ਅਫ਼ਰੀਕਾ ਵਾਲਾ ਸਰਦਾਰ ਲਟੈਰ ਹੋਕੇ, ਪਿਨਸ਼ਨ ਲਵਾਕੇ ਘਰ ਆ ਗਿਆ ਹੈ ?"

"ਹਾਂ, ਬਈ, ਕਰਮ ਸਿੰਆਂ, ਤੂੰ ਤਾਂ ਨਿਰਾ ਸੁਣਿਆ ਹੀ ਹੈ, ਪਰ ਮੈਂ ਤਾਂ ਕੱਲ੍ਹ ਉਸ ਵੱਡੇ ਸਰਦਾਰ ਨੂੰ ਮਿਲ ਵੀ ਆਇਆ ਹਾਂ।"

"ਹੱਲਾ, ਤੂੰ ਬੜੀ ਕਾਹਲੀ ਕੀਤੀ, ਮੇਰੇ ਮਿੱਤਰਾ, ਕੇਰਾਂ ਮੈਨੂੰ ਵੀ ਨਾਲ ਲਈ ਜਾਂਦਾ, ਤਾਂ ਆਪਾਂ ਦੋਵੇਂ ਇਕੱਠੇ ਹੀ ਮਿਲ ਲੈਂਦੇ।"

"ਚੱਲ ਫਿਰ ਕੀ ਹੋਇਆ, ਅੱਜ ਫਿਰ ਚਲੇ ਚਲਾਂਗੇ ਆਥਣੇ। ਤੂੰ ਕਰਮ ਸਿੰਆਂ, ਆਥਣੇ ਸਾਡੇ ਘਰ ਆ ਜਾਵੀਂ, ਦੋਵੇਂ ਇਕੱਠੇ ਹੀ ਚਲੇ ਚਲਾਂਗੇ ਸਰਦਾਰ ਨੂੰ ਮਿਲਣ।"

"ਅੱਛਾ, ਅੱਛਾ, ਸੁਣਾ ਫਿਰ ਕੇਹੜੀਆਂ ਨਵੀਆਂ ਤਾਜ਼ੀਆਂ ਗੱਲਾਂ ਬਾਤਾਂ ਹੋਈਆਂ, ਉਸ ਭਲੇ ਸਰਦਾਰ ਨਾਲ ?"

"ਉਏ, ਸਰਦਾਰ ਦੀਆਂ ਕਿਆ ਬਾਤਾਂ, ਉਸਨੇ ਤਾਂ ਆਪਣਾ ਜਨਮ ਹੀ ਸਵਾਰ ਲਿਆ ਏ, ਆਪਣਾ ਕੋੜਮਾ ਹੀ ਤਾਰ ਲਿਆ ਏ ਅਤੇ ਹੁਣ ਕਹਿੰਦਾ ਹੈ, ਆਪਣੇ ਪਿੰਡ ਦਾ ਸੁਧਾਰ ਕਰਨਾ ਹੈ। ਇਲਾਕੇ ਵਿਚ ਗੁਰਮਤਿ ਦਾ ਪਰਚਾਰ ਕਰਨਾ ਹੈ। ਪਿੰਡਾਂ ਦੀ ਸਫ਼ਾਈ ਅਤੇ ਜਨਤਾ ਦੀ ਭਲਾਈ ਦਾ ਕਾਰਜ ਕਰਨਾ ਹੈ। ਇਹ ਕਰਨਾ ਹੈ, ਉਹ ਕਰਨਾ ਹੈ। ਕੋਈ ਇਕ ਗੱਲ ਹੋਈ ਕਰਮ ਸਿਆਂ, ਆਖਰਾਂ ਦੀਆਂ ਗੱਲਾਂ ਹੋਈਆਂ। ਸਰਦਾਰ ਦਾ ਕੋਈ ਲੇਖਾ ਹੈ। ਇਹ ਤਾਂ ਸਾਡੇ ਪਿੰਡ ਚਰਰਾੜੀ ਵਿਚ ਕੋਈ ਸਰਦਾਰ ਨਹੀਂ, ਕੋਈ ਅਵਤਾਰ ਆਇਆ ਹੈ।"

"ਬਈ, ਚੇਤ ਸਿੰਆਂ, ਨਿਰੀਆਂ ਗੱਲਾਂ ਬਾਤਾਂ ਨਾਲ ਹੀ ਜਨਤਾ ਦਾ ਸੁਧਾਰ ਨਹੀਂ ਹੁੰਦਾ। ਸੁਧਾਰ ਵਾਸਤੇ ਤਾਂ ਆਪਣੇ ਸੁਖ ਤੇ ਆਰਾਮ ਤਿਆਗਣੇ ਪੈਂਦੇ ਨੇ, ਆਪਣੇ ਘਰ ਬਾਰ ਉਜਾੜ ਕੇ ਲੋਕਾਂ ਦੇ ਘਰ ਵਸਾਉਣੇ ਪੈਂਦੇ ਨੇ। ਕਹਿਣਾ ਬੜਾ ਹੀ ਸੌਖਾ ਹੈ। ਮੇਰਿਆ ਭਰਾਵਾ, ਪਰ ਕਰਨਾ ਬੜਾ ਹੀ ਔਖਾ ਹੈ।"

"ਭਾਊ ਕਰਮ ਸਿੰਆਂ, ਤੇਲ ਦੇਖੋ, ਤੇਲ ਦੀ ਧਾਰ ਦੇਖੋ, ਪਹਿਲਾਂ ਹੀ ਅਸੀਂ ਭਰਮਾਂ ਵਿਚ ਕਿਉਂ ਪਈਏ, ਸਮਾਂ ਆਪੇ ਹੀ ਦੱਸੇਗਾ। ਜੇ ਸਰਦਾਰ ਸਾਡੇ ਪਿੰਡ ਦਾ ਸੁਧਾਰ ਕਰੇਗਾ, ਇਲਾਕੇ ਵਿਚ ਗੁਰਮਤ ਦਾ ਪਰਚਾਰ ਕਰੇਗਾ ਤਾਂ ਸੋਭਾ ਪਾਏਗਾ, ਨਾਮ ਕਮਾਏਗਾ ਤੇ ਸਾਰਾ ਇਲਾਕਾ ਇਸਦੇ ਗੁਣ ਗਾਏਗਾ।"

"ਮੈਨੂੰ ਤਾਂ ਸ਼ੱਕ ਹੈ ਭਈ ਚੇਤ ਸਿੰਆਂ, ਪਿੰਡ ਅਤੇ ਇਲਾਕੇ ਦੇ ਲੋਕ ਕਿਤੇ ਇਸ ਸਰਦਾਰ ਦੇ ਕਹੇ 'ਤੇ ਪੁਰਾਣੀਆਂ ਰੀਤਾਂ ਤੇ ਰਸਮਾਂ ਤਿਆਗ ਦੇਣਗੇ? ਇਹ ਤੇ ਕਹਿੰਦਾ ਹੈ ਕਿ ਜੰਞ ਵਿਚ ਕੇਵਲ ਪੰਜ ਜਾਂ ਵੱਧ ਤੋਂ ਵੱਧ ਪੰਜੀ ਜਾਂਞੀ ਜਾਣੇ ਚਾਹੀਦੇ ਹਨ। ਭੰਗੜਾ, ਬੈਂਡ, ਮੀਟ ਤੇ ਸ਼ਰਾਬ, ਨਾਚ ਤੇ ਮੁਜਰਾ ਬੰਦ ਅਤੇ ਸੁੱਟ ਵੀ ਨਹੀਂ ਕਰਨੀ ਚਾਹੀਦੀ। ਇਹ ਤਾਂ ਵਿਆਹਾਂ ਸ਼ਾਦੀਆਂ ਦੇ ਸਮੇਂ ਹੁੰਦਾ ਹੀ ਆਇਆ ਹੈ। ਖ਼ੁਸ਼ੀ ਦੇ ਮੌਕੇ 'ਤੇ ਨਸ਼ਾ ਪਾਣੀ ਪੀਕੇ ਜੁਆਨ ਗੱਜਦੇ ਤੇ ਬੈਂਡ ਬਾਜੇ ਵੱਜਦੇ ਹੀ ਹੁੰਦੇ ਨੇ।"

"ਉਏ ਚੇਤ ਸਿੰਆਂ,ਵੀਰਾ, ਇਹਨਾਂ ਵਿਆਹਾਂ ਸ਼ਾਦੀਆਂ ਵਿਚ ਤਾਂ ਕਮੀਣ ਕੰਮੀ ਵੀ ਇਕ ਵਾਰੀ ਬਹਿ ਜਾ, ਬਹਿ ਜਾ ਕਰਵਾ ਦਿੰਦੇ ਨੇ। ਸ਼ਰਾਬਾਂ ਦੇ ਦਰਿਆ ਵਹਾ ਦਿੰਦੇ ਨੇ, ਦੋ ਚਾਰ ਬਕਰੇ ਵੀ ਝਟਕਾ ਦਿੰਦੇ ਨੇ ਤੇ ਅਸੀਂ ਮਿਲਖਾਂ ਦੇ ਮਾਲਕ ਜੇ ਨੈਹਲੇ ਤੇ ਦੈਹਲਾ ਨ ਮਾਰੀਏ ਤਾਂ ਸਾਡੀ ਸਰਦਾਰੀ 'ਤੇ ਹਰਫ਼ ਆਉਂਦਾ ਏ। ਇਹਨਾਂ ਬਾਤਾਂ ਦਾ ਤੇ ਸਰਦਾਰ ਨੂੰ ਚਿਤ ਚੇਤਾ ਵੀ ਨਹੀਂ ਰਿਹਾ। ਉਹ ਤਾਂ ਘਰ ਮਿਲਣ ਆਏ ਹਰ ਜਾਤੀ ਦੇ ਬੰਦਿਆਂ ਨੂੰ ਬਰੋ-ਬਰਾਬਰ ਮੰਜੇ 'ਤੇ ਬਿਠਾਉਂਦਾ ਏ। ਇਕੋ ਗਿਲਾਸ ਵਿਚ ਪਾਣੀ ਪਿਲਾਉਂਦਾ ਅਤੇ ਸਭਨਾਂ ਨੂੰ ਹੱਥ ਜੋੜ ਕੇ ਫਤਿਹ ਬੁਲਾਉਂਦਾ ਏ।"

ਸ: ਹਰਨਾਮ ਸਿੰਘ ਜੀ ਬੈਂਕਰ ਟੂਨਜ਼ਾਨੀਆ ਈਸਟ ਅਫ਼ਰੀਕਾ ਵਿਚ ਨੇਕ ਕਮਾਈ ਅਤੇ ਵੱਡੀ ਵਡਿਆਈ ਖੱਟ ਕੇ ਚੰਗੀ ਮੋਟੀ ਪੈਨਸ਼ਨ 'ਤੇ ਰੀਟਾਇਰ ਹੋ ਕੇ ਆਪਣੇ ਜੱਦੀ ਪਿੰਡ ਚਚਰਾੜੀ ਜ਼ਿਲ੍ਹਾ ਲੁਧਿਆਣਾ ਵਿਚ ਆ ਗਏ ਅਤੇ ਆਪਣੇ ਮਹਿਲ ਨੁਮਾ ਪੱਕੇ ਮਕਾਨ ਵਿਚ ਬੜੀ ਸ਼ਾਨੋ ਸ਼ੌਕਤ ਨਾਲ ਨਿਵਾਸ ਪਾ ਗਏ।

ਸਰਦਾਰ ਜੀ ਬੈਂਕ ਦੀ ਸਰਵਸ ਦੇ ਦੌਰਾਨ ਪੂਰੇ ਦਾ ਪੂਰਾ ਸਮਾਂ ਟੂਨਜ਼ਾਨੀਆ ਦੇ ਹੈੱਡ ਕੁਆਟਰ ਦਾਰਸਲਾਮ ਸ਼ਹਿਰ ਵਿਚ ਹੀ ਰਹੇ। ਗੁਰਦੁਆਰੇ ਦੀ ਉਸਾਰੀ ਅਤੇ ਸਿੱਖ ਕੌਮ ਦੀ ਉੱਨਤੀ,ਚੜ੍ਹਤ ਤੇ ਬੜ੍ਹਤ ਵਾਸਤੇ ਹਮੇਸ਼ਾ ਪੇਸ਼ ਪੇਸ਼ ਰਹੇ। ਉਹ ਕਹਿਣੀ ਦੇ ਪੂਰੇ ਤੇ ਕਰਨੀ ਦੇ ਸੂਰੇ ਸਨ। ਉਹਨਾਂ ਦਾ ਆਦਰਸ਼ਕ ਜੀਵਨ ਬੜਾ ਹੀ ਸ਼ਕਤੀਸ਼ਾਲੀ ਅਤੇ ਸ਼ਖ਼ਸੀਅਤ ਬੜੀ ਹੀ ਪ੍ਰਭਾਵਸ਼ਾਲੀ ਸੀ। ਉਹ ਆਪਣੇ ਗੁਰਮਤਿ ਅਨੁਸਾਰ ਵਿਚਾਰਾਂ ਦਾ ਖ਼ੂਬ ਖੁੱਲ੍ਹੇ ਡੁੱਲ੍ਹੇ ਪੁਰਜ਼ੋਰ ਸ਼ਬਦਾਂ ਰਾਹੀਂ ਪਰਚਾਰ ਕਰਦੇ ਸਨ। ਕੌਮ ਵਿਚ ਗੱਰਸੀਆਂ ਹੋਈਆਂ ਕੁਰਹਿਤਾਂ ਅਤੇ ਦਵੈਤਾਂ, ਬੁਰਾਈਆਂ ਅਤੇ ਕੁਤਾਈਆਂ ਦਾ ਪੂਰੇ ਦਲਬਲ ਸਹਿਤ ਖੰਡਨ ਕਰਨੋਂ ਕਤੱਈ ਨਹੀਂ ਡਰਦੇ ਸਨ।

ਬੈਂਕਰ ਸਾਹਿਬ ਦਾ ਕੱਦ ਭਾਵੇਂ ਕਾਫੀ ਛੁਟੇਰਾ, ਪਰ ਉਹਨਾਂ ਦੀ ਪ੍ਰਭੁਤਾ ਦਾ ਪਰਭਾਵ ਬੇਹੱਦ ਵਡੇਰਾ ਸੀ। ਉਹਨਾਂ ਦੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਦੇ ਮੋਹਰੇ ਵੱਡੇ ਤੋਂ ਵੱਡੇ ਖ਼ੁੱਦਦਾਰ ਸ਼ਖ਼ਸ ਵੀ ਝੁਕ ਝੁਕ ਜਾਂਦੇ ਅਤੇ ਝੂਲਦੇ ਤੂਫ਼ਾਨ ਵੀ ਰੁਕ ਰੁਕ ਜਾਂਦੇ ਸਨ।

ਹਾਂ, ਤੇ ਬੈਂਕਰ ਸਾਹਿਬ ਪੈਨਸ਼ਨ ਪਾ ਕੇ ਆਪਣੇ ਪਿੰਡ ਚਚਰਾੜੀ ਪੁੱਜ ਗਏ। ਸੁਧਾਰਵਾਦੀ ਖ਼ਿਆਲਾਂ ਦਾ ਏਥੇ ਵੀ ਪ੍ਰਚਾਰ ਕਰਨ ਵਿਚ ਰੁਝ ਗਏ। ਪਿੰਡ ਵਾਸੀਆਂ ਦੀ ਹਰ ਖ਼ੁਸ਼ੀ, ਗ਼ਮੀ ਵਿਚ ਸ਼ਰੀਕ ਹੋਣ ਲੱਗ ਪਏ, ਅਤੇ ਉਹਨਾਂ ਦੇ ਨਾਲ ਦੁੱਖ ਸੁੱਖ ਸਾਂਝੇ ਤੌਰ 'ਤੇ ਵੰਡਣ ਲੱਗ ਪਏ। ਪਿੰਡ ਦੇ ਵਸਨੀਕਾਂ ਵਿਚ ਪ੍ਰਚੱਲਤ ਰਸਮਾਂ ਨੂੰ ਭੰਡਣ ਲੱਗ ਪਏ। ਕੁਝ

ਸਮਝਦਾਰ ਖ਼ੁਸ਼ ਤੇ ਕੁਝ ਬੇਸਮਝ ਨਾਰਾਜ਼ ਵੀ ਹੋਏ। ਕਈ ਕਿਸਮ ਦੇ ਗਿਲੇ ਸ਼ਿਕਵੇ ਤੇ ਇਤਰਾਜ਼ ਵੀ ਹੋਏ।

ਪੰਚਾਇਤਾਂ ਦੇ ਪੰਚਾਂ ਅਤੇ ਸਰਪੰਚਾਂ ਨੂੰ ਬੈਂਕਰ ਸਾਹਿਬ ਨਿੱਤ ਚੰਗੇ ਤੋਂ ਚੰਗੇ ਉਸਾਰੂ ਸੁਝਾਓ ਦਿੰਦੇ ਰਹਿੰਦੇ। ਵਿਆਹ ਸ਼ਾਦੀਆਂ 'ਤੇ ਕੇਵਲ ਪੱਚੀ ਬਰਾਤੀ ਹੀ ਜਾਣੇ ਚਾਹੀਦੇ ਹਨ। ਭੰਗੜਾ ਪਾਉਣਾ, ਸ਼ਰਾਬ ਦਾ ਦੌਰ ਚਲਾਉਣਾ ਅਤੇ ਮਹਿੰਗੇ ਦਾਜ ਦਾ ਚੰਦਰਾ ਰਵਾਜ ਵੀ ਹਟਾਉਣਾ ਚਾਹੀਦਾ ਹੈ। ਨੂੰਹਾਂ ਨੂੰ ਧੀਆਂ ਜਿਹਾ ਪਿਆਰ ਅਤੇ ਦੁਲਾਰ ਦੇਣਾ ਬਣਦਾ ਹੈ। ਬਜ਼ੁਰਗਾਂ ਨੂੰ ਰੱਬ ਜੇਹਾ ਸਤਿਕਾਰ ਦੇਣਾ ਬਣਦਾ ਹੈ। ਗਲੀਆਂ ਪੱਕੀਆਂ ਕਰਕੇ, ਗੋਹਾ ਕੂੜਾ ਬਾਹਰ ਸੁੱਟਣਾ ਚਾਹੀਦਾ ਹੈ। ਪਿੰਡ ਦੇ ਗੁਰਦੁਆਰੇ ਵਿਚ ਹਰ ਰੋਜ਼ ਦੀਵਾਨ ਅਤੇ ਦੀਵਾਨ ਵਿਚ ਗੁਰਬਾਣੀ ਦਾ ਪਾਠ ਅਤੇ ਕੀਰਤਨ ਅਤੇ ਵਖਿਆਨ ਹੋਣਾ ਚਾਹੀਦਾ ਹੈ। ਛੋਟਿਆਂ ਅਤੇ ਵੱਡਿਆਂ, ਏਥੋਂ ਤੱਕ ਕਿ ਬਜ਼ੁਰਗ ਬਾਬਿਆਂ ਤੇ ਮਾਈਆਂ ਨੂੰ ਵੀ ਪੰਜਾਬੀ ਪੜ੍ਹਾਉਣੀ ਚਾਹੀਦੀ ਹੈ। ਹਰ ਰੋਜ਼ ਦੀਵਾਨ ਵਿਚ ਬਹਾਦਰ ਸਿੰਘਾਂ ਤੇ ਸਿੰਘਣੀਆਂ ਦੀ ਬੀਰਤਾ ਦੀ ਕਹਾਣੀ ਸੁਣਾਉਣੀ ਚਾਹੀਦੀ ਹੈ। ਚੰਗੀਆਂ ਪੰਥਕ ਅਖ਼ਬਾਰਾਂ ਵੀ ਮੰਗਵਾਉਣੀਆਂ ਤੇ ਪੜ੍ਹਕੇ ਪਿੰਡ ਵਾਸੀਆਂ ਨੂੰ ਨਿਤ ਸੁਣਾਉਣੀਆਂ ਜ਼ਰੂਰੀ ਹਨ। ਨਿਤਨੇਮ ਦੀਆਂ ਪੰਜੇ ਪਵਿੱਤਰ ਬਾਣੀਆਂ ਵੀ ਕੰਠ ਕਰਾਉਣੀਆਂ ਜ਼ਰੂਰੀ ਹਨ।

ਪਿੰਡ ਵਿਚੋਂ ਧੜੇਬਾਜ਼ੀ ਖ਼ਤਮ ਹੋਣੀ ਚਾਹੀਦੀ ਹੈ। ਮੁਕੱਦਮੇ ਬਾਜ਼ੀ ਵੀ ਘੱਟ ਹੋਣੀ ਚਾਹੀਦੀ ਹੈ। ਕਿਸੇ ਚੰਗੇ ਨੇਕ ਇਨਸਾਫ਼ ਪਸੰਦ ਪੁਰਸ਼ ਨੂੰ ਪੰਚ ਜਾਂ ਸਰਪੰਚ ਬਣਾਉਣਾ ਵਾਜਬ ਹੈ। ਲੋਕਾਂ ਨੂੰ ਮਾੜਿਆਂ ਕੰਮਾਂ ਤੋਂ ਹਟਾਉਣਾ ਵਾਜਬ ਹੈ। ਪੁੱਤਰਾਂ ਦੇ ਨਾਲ ਨਾਲ ਧੀਆਂ ਨੂੰ ਵੀ ਸਕੂਲਾਂ ਅਤੇ ਕਾਲਜਾਂ ਵਿਚ ਪੜ੍ਹਾਉਣਾ ਪੁੰਨ ਹੈ, ਅਤੇ ਦੋਵਾਂ ਦੀ ਸਮਾਨਤਾ ਸਹਿਤ ਪਰਵਰਿਸ਼ ਕਰਨਾ ਤੇ ਕਰਾਉਣਾ ਪੁੰਨ ਹੈ।

ਅਜੇਹੀਆਂ ਬੇਸ਼ੁਮਾਰ ਉਸਾਰੂ ਵਿਉਂਤਾਂ ਅਤੇ ਸਕੀਮਾਂ ਬੈਂਕਰ ਸਾਹਿਬ ਸੋਚਦੇ, ਬਣਾਉਂਦੇ ਅਤੇ ਪੰਚਾਇਤਾਂ ਨੂੰ ਸਮਝਾਉਂਦੇ। ਇਹਨਾਂ ਨੇਕ ਯਤਨਾਂ ਦਾ ਅਸਰ ਵੀ ਪਿੰਡ ਦੀ ਪੰਚਾਇਤ ਅਤੇ ਪਿੰਡ ਵਾਸੀਆਂ 'ਤੇ ਚੰਗਾ ਪਿਆ ਤੇ ਕੁਝ ਮਾਮੂਲੀ ਸੁਧਾਰ ਹੋਇਆ। ਕੁਝ ਗੁਰਮਤਿ ਦਾ ਪ੍ਰਚਾਰ ਵੀ ਹੋਇਆ, ਪਿੰਡ ਦਾ ਵਾਤਾਵਰਣ ਕੁਝ ਅਰੋਗ ਵੀ ਹੋਇਆ ਅਤੇ ਰੂੜੀ ਵਾਦੀਆਂ ਵੱਲੋਂ ਕੁਝ ਕੁਝ ਵਿਰੋਧ ਵੀ ਹੋਇਆ।

ਰੂੜੀ ਵਾਦੀਆਂ ਵੱਲੋਂ ਵੀ ਇਹ ਪਰਚਾਰ ਸ਼ੁਰੂ ਹੋ ਗਿਆ ਕਿ ਉਹ ਪੁਰਾਣੀਆਂ ਮਾਰੂ ਰਸਮਾਂ ਦਾ ਸੁਧਾਰ ਅਤੇ ਗੁਰਮਤਿ ਪਰਚਾਰ ਕੇਵਲ ਦੂਸਰਿਆਂ ਵਾਸਤੇ ਹੀ ਕਰਦੇ ਹਨ। ਜਦੋਂ ਬੈਂਕਰ ਸਾਹਿਬ ਦੇ ਆਪਣੇ ਘਰ ਕੋਈ ਦਿਨ ਤਿਉਹਾਰ ਮਨਾਇਆ ਜਾਏਗਾ, ਉਦੋਂ ਹੀ ਇਹਨਾਂ ਸੁਧਾਰ ਵਾਦੀਆਂ ਨੂੰ ਕਸਵੱਟੀ 'ਤੇ ਪਰਖਿਆ ਜਾਏਗਾ। ਤੇ ਉਹ ਪਰਖ ਦਾ ਸਮਾਂ ਵੀ ਜਲਦ ਹੀ ਆ ਗਿਆ।

ਬੈਂਕਰ ਸਾਹਿਬ ਦੇ ਪੁੱਤਰ ਦਾ ਆਨੰਦ ਕਾਰਜ ਹੋਣਾ ਤੈਅ ਹੋ ਗਿਆ। ਬਰਾਤ ਕਿਸੇ ਦੂਰੇਡੇ ਸ਼ਹਿਰ ਜਾਣੀ ਸੀ। ਬੇਸ਼ੁਮਾਰ ਰਿਸ਼ਤੇਦਾਰ ਅਤੇ ਦੇਸ ਬਿਦੇਸ ਤੋਂ ਆਏ ਭੈਣਾਂ ਤੇ ਭਾਈ, ਪੁੱਤਰ ਤੇ ਨੌਂਹਾਂ, ਸੁਨੇਹੀ ਮਿੱਤਰ ਤੇ ਜਾਣਕਾਰ ਅਥਵਾ ਸਾਰਾ ਹੀ ਭਾਈਚਾਰਾ

ਜੁੜਿਆ ਬੈਠਾ ਸੀ। ਖਾਣ ਪੀਣ, ਰਹਿਣ ਤੇ ਬਹਿਣ ਅਤੇ ਸੌਣ ਦਾ ਸਾਰਾ ਇੰਤਜ਼ਾਮ ਵਧੀਆ ਸੀ।ਸਾਰੇ ਹੀ ਮਹਿਮਾਨ ਬਰਾਤ ਵਿਚ ਸ਼ਾਮਿਲ ਹੋਣ ਲਈ ਘਰੋਂ ਤਿਆਰ ਹੋ ਕੇ ਆਏ ਸਨ। ਆਪਣੇ ਆਪ ਨੂੰ ਨਿਖਾਰ ਕੇ ਅਤੇ ਪਹਿਰਾਵੇ ਨੂੰ ਸਵਾਰ ਕੇ ਆਏ ਸਨ।

ਰਾਤ ਆਰਾਮ ਨਾਲ ਬਸਰ ਹੋ ਗਈ। ਸਵੇਰੇ ਉਠ ਕੇ ਨਿਤਕਰਮ ਤੋਂ ਫ਼ਾਰਗ਼ ਹੋ ਕੇ ਸਾਰੇ ਮਹੱਲੇਦਾਰ, ਰਿਸ਼ਤੇਦਾਰ, ਮਿੱਤਰ ਅਤੇ ਜਾਣਕਾਰ ਘੋਟ ਘੋਟ ਕੇ ਪੱਗਾਂ ਬੰਨ੍ਹਣ ਲੱਗ ਪਏ। ਚਾਹ ਪਾਣੀ ਛੱਕਣ ਲੱਗ ਪਏ ਅਤੇ ਸ਼ਹਿਰ ਵੱਲੋਂ ਆਉਂਦੀ ਸੜਕ ਵੱਲ ਬਾਰ ਬਾਰ ਤੱਕਣ ਲੱਗ ਪਏ।

ਹੁਣੇ ਹੀ ਕੋਈ ਘੋੜੀ ਵਾਲਾ ਸੱਜੀ ਸਜਾਈ ਘੋੜੀ ਲਿਆਏਗਾ। ਹੁਣੇ ਹੀ ਕੋਈ ਬੈਂਡ ਵਾਜੇ ਵਾਲਿਆਂ ਦਾ ਗਰੁੱਪ ਆ ਕੇ ਬੈਂਡ ਵਜਾਏਗਾ। ਹੁਣੇ ਹੀ ਸ਼ਹਿਰ ਜਗਰਾਉਂ ਵੱਲੋਂ ਅੱਵਲ ਤਾਂ ਦੋ ਨਹੀਂ ਤੇ ਇਕ ਨਵੀਂ ਨਿਕੋਰ ਬੱਸ ਆਏਗੀ। ਹੁਣੇ ਹੀ ਦੋ ਜਾਂ ਚਾਰ ਕਾਰਾਂ ਵੀ ਆਉਣਗੀਆਂ ਅਤੇ ਬਰਾਤ ਦੀਆਂ ਰੌਣਕਾਂ ਵਧਾਉਣਗੀਆਂ। ਹੁਣੇ ਹੀ ਕੁੜੀਆਂ ਚਿੜੀਆਂ ਗਿੱਧਾ ਪਾਉਣਗੀਆਂ ਅਤੇ ਘਰ ਦੀਆਂ ਸੁਆਣੀਆਂ ਸੁਹਾਗ ਅਤੇ ਘੋੜੀਆਂ ਗਾਉਣਗੀਆਂ।

ਭਲਾ ਇੰਗਲੈਂਡ, ਅਫ਼ਰੀਕਾ ਤੋਂ ਆਏ ਮਾਡਰਨ ਨੌਜੁਆਨ ਮੁੰਡੇ ਬਿਨਾਂ ਪੀਤੀਉਂ ਰਹਿ ਸਕਣਗੇ? ਭੰਗੜਾ ਪਾਉਣ ਵੱਲੋਂ ਰੋਕਾ ਟੋਕਾ ਸਹਿ ਸਕਣਗੇ? ਸ਼ਰਾਬ ਦੇਸੀ ਤਾਂ ਨਹੀਂ ਪਰ ਵਲੈਤੀ ਜ਼ਰੂਰ ਚੱਲੇਗੀ, ਮੀਟ ਵੀ ਬਣੇਗਾ। ਬਰਾਤੀ ਵੀ ਛਕਣਗੇ ਤੇ ਲਾੜਾ ਵੀ ਛਕੇਗਾ।

ਸਾਰੇ ਹੀ ਪਿੰਡ ਦੇ ਨਿਵਾਸੀ ਅਤੇ ਬਰਾਤੀ ਇਹੀ ਗਿਣਤੀਆਂ ਮਿਣਤੀਆਂ ਆਪਣੇ ਮਨਾਂ ਵਿਚ ਕਰ ਰਹੇ ਸਨ, ਪਰ ਬੈਂਕਰ ਸਾਹਿਬ ਤੋਂ ਕੁਝ ਪੁੱਛਣ ਦੀ ਜੁਰਅੱਤ ਨਹੀਂ ਕਰ ਰਹੇ ਸਨ ਅਤੇ ਕੁਝ ਕਹਿਣ ਤੋਂ ਵੀ ਡਰ ਰਹੇ ਸਨ।

ਬਰਾਤ ਤੁਰਨ ਦਾ ਵਕਤ ਆ ਗਿਆ। ਲਾੜੇ ਨੇ ਆਪੇ ਹੀ ਗ਼ੁਸਲਖ਼ਾਨੇ ਵਿਚ ਜਾ ਕੇ ਖ਼ੂਬ ਮੱਲ ਮੱਲ ਕੇ ਨਹਾ ਕੇ, ਕੇਸ ਸੁਕਾ ਕੇ, ਕੰਘੇ ਨਾਲ ਵਾਹ ਕੇ ਅਤੇ ਸਿਰ ਤੇ ਸੋਹਣਾ ਦਸਤਾਰਾ ਸਜਾ ਲਿਆ ਅਤੇ ਫਿਰ ਚੰਗਾ ਸੋਹਣਾ ਤਨ 'ਤੇ ਫਬਦਾ ਫ਼ੈਸ਼ਨੇਬਲ ਸੂਟ ਪਹਿਨ ਕੇ, ਬਰਾਤੀਆਂ ਦਾ ਸਰਦਾਰ ਬਣ ਕੇ ਸਾਰੀ ਬਰਾਤ 'ਤੇ ਛਾ ਗਿਆ।

ਪਰ ਅਜੇ ਕੋਈ ਘੋੜੀ ਵਾਲਾ ਨਹੀਂ ਆਇਆ। ਬੈਂਡ ਵਾਲਿਆਂ ਨੇ ਵੀ ਆ ਕੇ ਕੋਈ ਸੁਰੀਲਾ ਨਗ਼ਮਾ ਨਹੀ ਸੁਣਾਇਆ, ਪਰ ਹਾਂ, ਸਟੀਰੀਉ ਦੇ ਲਾਊਡ ਸਪੀਕਰਾਂ ਤੋਂ ਹਲਕੀ ਜਿਹੀ ਮਧੁਰ ਆਵਾਜ਼ ਵਿਚ ਗੁਰਬਾਣੀ ਦਾ ਇਲਾਹੀ ਕੀਰਤਨ ਦਾ ਆਵਾਜ਼ਾ ਜ਼ਰੂਰ ਆਇਆ ਤੇ ਬੜਾ ਹੀ ਮਨ ਨੂੰ ਭਾਇਆ।

ਕੋਈ ਬੱਸ ਵੀ ਨਹੀਂ ਆਈ। ਕੋਈ ਸਜੀ ਸਜਾਈ ਕਾਰ ਵੀ ਨਹੀ ਮੰਗਵਾਈ। ਭਾਬੀਆਂ ਨੇ ਦੇਵਰ ਨੂੰ ਸੁਰਮਾ ਵੀ ਨਹੀਂ ਪਾਇਆ। ਹਰ ਸ਼ੁਭ ਕਰਮ ਅਤੇ ਸ਼ਗਨ ਪੂਰਨ ਗੁਰਮਤਿ ਅਨੁਸਾਰ ਹੀ ਮਨਾਇਆ। ਮਨਮੱਤਿ ਦਾ ਕੋਈ ਨਾਟਕ ਨਹੀਂ ਰਚਾਇਆ।

ਮਿਲਖਾਂ ਦੇ ਮਾਲਿਕ ਹੋ ਕੇ ਵੀ ਕੋਈ ਅਮੀਰੀ ਦਾ ਵਿਖਾਲਾ ਨਹੀਂ ਪਾਇਆ। ਆਪਣੇ ਸਪੁੱਤਰ ਦੇ ਸ਼ੁਭ ਆਨੰਦ ਕਾਰਜ ਦੀ ਖ਼ੁਸ਼ੀ ਵਿਚ ਸ਼ੁਕਰਾਨੇ ਵਜੋਂ ਬੈਂਕਰ ਸਾਹਿਬ ਨੇ ਪਵਿੱਤਰ ਗੁਰਬਾਣੀ ਦਾ ਅਖੰਡ ਪਾਠ ਇਕ ਦਿਨ ਪਹਿਲਾਂ ਹੀ ਸੰਪੂਰਨ ਕਰਵਾ ਲਿਆ ਸੀ। ਘਰ ਵਿਚ ਪਾਠ ਦੇ ਭੋਗ ਤੋਂ ਉਪਰੰਤ ਕਥਾ ਕੀਰਤਨ ਦਾ ਪਰਵਾਹ ਅਤੇ ਗੁਰੂ ਕੇ ਲੰਗਰ ਦਾ ਵਰਤਾਵ ਵੀ ਭਲੀ ਪ੍ਰਕਾਰ ਕਰਾ ਲਿਆ ਸੀ।

ਐਨ ਵਕਤ ਸਿਰ ਇਧਰੋਂ ਬੈਂਕਰ ਸਾਹਿਬ ਘਰ ਦੇ ਅਤੇ ਰਿਸ਼ਤੇ ਦੇ ਪੰਜ ਪਰਮੁੱਖ ਵਿਅਕਤੀਆਂ ਅਤੇ ਲਾੜੇ ਸਹਿਤ ਗੁਰਦੁਆਰੇ ਮਹਾਰਾਜ ਮੋਹਰੇ ਮਸਤਕ ਨਿਵਾਕੇ ਅਤੇ ਬਰਾਤ ਦੀ ਰਵਾਨਗੀ ਦੀ ਆਗਿਆ ਪਾਕੇ ਘਰ ਵਾਪਿਸ ਆਏ ਤੇ ਐਨ ਵਕਤ ਸਿਰ ਉਧਰੋਂ ਸ਼ਹਿਰ ਤੋਂ ਇਕ ਟੈਕਸੀ ਡਰਾਇਵਰ ਕੁਝ ਸਜੀ ਸੰਵਰੀ ਟੈਕਸੀ ਲੈਕੇ ਬੈਂਕਰ ਸਾਹਿਬ ਦੇ ਘਰ ਪੁੱਜ ਗਿਆ। ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਪੰਜੇ ਗੁਰਮੁੱਖ ਵਿਅਕਤੀ ਬਤੌਰ ਬਰਾਤੀ ਲਾੜੇ ਸਹਿਤ ਟੈਕਸੀ 'ਤੇ ਸਵਾਰ ਹੋ ਗਏ, ਪਰ ਬੈਂਕਰ ਸਾਹਿਬ ਸੁਆਰ ਨਹੀਂ ਹੋਏ। ਬਰਾਤੀਆਂ, ਮੁਹੱਲੇਦਾਰਾਂ ਅਤੇ ਨਜ਼ਦੀਕੀ ਰਿਸ਼ਤੇਦਾਰਾਂ ਦੇ ਲੱਖ ਸਮਝਾਉਣਾ, ਮਿੰਨਤ ਸਮਾਜਤ ਕਰਕੇ ਮਨਾਉਣ ਦੇ ਬਾਵਜੂਦ ਵੀ ਸਵਾਰ ਨਹੀਂ ਹੋਏ।

ਸਾਰੇ ਸਾਕ ਸੰਬੰਧੀ ਅਤੇ ਗੁਆਂਢੀ ਹੈਰਾਨ ਅਤੇ ਪ੍ਰੇਸ਼ਾਨ ਖੜੇ ਇਕ ਗੁਰਮਤਿ ਮਰਿਆਦਾ ਦੇ ਦੀਵਾਨੇ ਦੀ ਦੀਵਾਨਗੀ ਦੇਖ ਰਹੇ ਸਨ। ਇਕ ਮਰਦ ਅਗੰਮੜੇ ਦੇ ਮਰਦ ਦੀ ਮਰਦਾਨਗੀ ਦੇਖ ਰਹੇ ਸਨ। ਇਕ ਸੂਰਬੀਰ ਬਚਨ ਕੇ ਬਲੀ ਦੀ ਵਰਿਆਮਗੀ ਦੇਖ ਰਹੇ ਸਨ। ਸੁਆਲ ਕਰ ਰਹੇ ਸਨ, ਜੁਆਬ ਮੰਗ ਰਹੇ ਸਨ, ਬੈਂਕਰ ਸਾਹਿਬ ਜੁਆਬ ਦੇ ਰਹੇ ਸਨ।

ਲੜਕੀ ਵਾਲਿਆਂ ਨੂੰ ਲਾੜੇ ਸਹਿਤ ਕੇਵਲ ਪੰਜ ਬਰਾਤੀਆਂ ਦੇ ਆਉਣ ਦਾ ਬਚਨ ਦਿੱਤਾ ਗਿਆ ਸੀ ਤੇ ਟੈਕਸੀ ਵਿਚ ਲਾੜੇ ਸਹਿਤ ਪੰਜ ਬਰਾਤੀ ਜੁੜ ਬੈਠੇ ਸਨ। ਹੁਣ ਛੇਵੇਂ ਬਰਾਤੀ ਦਾ ਤਾਂ ਕੋਈ ਸੁਆਲ ਹੀ ਨਹੀਂ। ਕੀਤੇ ਬਚਨਾਂ ਤੋਂ ਮੂੰਹ ਫੇਰੇ, ਸਿੱਖ ਦੀ ਐਸੀ ਮਜਾਲ ਹੀ ਨਹੀਂ। ਪੰਜਾਂ ਦਾ ਬਚਨ ਹੋਇਆ ਹੈ, ਪੰਜੇ ਹੀ ਜਾਣਗੇ। ਗੁਰੂ ਮਰਿਆਦਾ ਅਨੁਸਾਰ ਅਨੰਦ ਕਾਰਜ ਸੰਪੂਰਨ ਕਰਕੇ ਖ਼ੁਸ਼ੀ ਖ਼ੁਸ਼ੀ ਨੂੰਹ ਰਾਣੀ ਸਹਿਤ ਘਰ ਪਰਤਕੇ ਆਉਣਗੇ ਅਤੇ ਗੁਰੂ ਮਹਾਰਾਜ ਮੋਹਰੇ ਸ਼ੁਕਰਾਨੇ ਵਜੋਂ ਸੀਸ ਝੁਕਾਉਣਗੇ।

ਬਰਾਤ ਦੇ ਚੜ੍ਹਾਉ ਦਾ ਜੈਕਾਰਾ ਗਜਾ ਦਿੱਤਾ ਗਿਆ ਹੈ। ਇਹਨਾਂ ਪਰਮੁੱਖ ਅਤੇ ਗੁਰੂ ਘਰ ਦੇ ਪ੍ਰੇਮੀਆਂ ਅਤੇ ਆਪਣੇ ਘਰ ਦੇ ਪਰਮ ਹਤੈਸ਼ੀਆਂ ਨੂੰ ਸਭੋ ਕਾਰ ਵਿਹਾਰ ਗੁਰਮਤਿ ਅਨੁਸਾਰ ਕਰਨ ਦਾ ਢੰਗ ਸਮਝਾ ਦਿੱਤਾ ਗਿਆ ਹੈ।

ਦਾਜ ਅਤੇ ਹੋਰ ਵਾਧੂ ਲੈਣ ਦੇਣ ਦੇ ਲਾਹਨਤੀ ਰਸਮ ਤੇ ਰਵਾਜ ਤੋਂ ਵੀ ਪਰਹੇਜ਼ ਕਰਨ ਦਾ ਹੁਕਮ ਸੁਣਾ ਦਿੱਤਾ ਗਿਆ ਹੈ। ਹੁਣ ਦੇਰ ਨਾ ਕਰੋ, ਗੁਰੂ ਗੁਰੂ ਜਪਦੇ ਜਾਉ ਅਤੇ ਸ਼ੁਕਰ ਸ਼ੁਕਰ ਕਰਦੇ ਨੂੰਹ ਰਾਣੀ ਸਹਿਤ ਵਾਪਸ ਘਰ ਆਉ। ਵਾਹਿਗੁਰੂ ਤੁਹਾਡੇ ਅੰਗ ਸੰਗ ਰਹੇਗਾ। ਐਥੇ ਸਾਡੇ ਅਤੇ ਉਥੇ ਮੇਰੇ ਪਿਆਰੇ ਕੁੜਮਾਂ ਦੇ ਘਰ ਸਦਾ

ਆਨੰਦ ਹੀ ਆਨੰਦ ਰਹੇਗਾ।

ਉਧਰ ਟੈਕਸੀ ਸਟਾਰਟ ਹੋ ਗਈ ਤੇ ਤੁਰ ਪਈ। ਨਜ਼ਰਾਂ ਤੋਂ ਓਜਲ ਹੋ ਗਈ ਤੇ ਮੰਜ਼ਲ 'ਤੇ ਪੁੱਜ ਗਈ ਅਤੇ ਇਧਰ ਚੇਤ ਸਿੰਘ ਆਪਣੇ ਮਿੱਤਰ ਨੂੰ ਸ਼ਰਮਸਾਰ ਹੋ ਕੇ ਕਹਿ ਰਿਹਾ ਸੀ :

"ਭਈ ਕਰਮ ਸਿੰਆਂ, ਵਾਕਈ ਸਾਡੇ ਸਰਦਾਰ ਨੇ ਸਰਦਾਰੀ ਦੀ ਆਨ ਰੱਖ ਲਈ। ਸ਼ਾਬਾਸ਼ੇ ਸਰਦਾਰ ਦੇ! ਸਰਦਾਰ ਨੇ ਆਪਣੇ ਬੋਲ ਪੁਗਾਏ। ਕੀਤੇ ਕੌਲ ਨਿਭਾਏ। ਸਰਦਾਰ ਤਾਂ ਦਸਮੇਸ਼ ਪਿਤਾ ਦਾ ਅੰਮ੍ਰਿਤਧਾਰੀ ਸਿੰਘ ਸਰਦਾਰ ਹੈ। ਇਹ ਤਾਂ ਹਰ ਤਰ੍ਹਾਂ ਦੇ ਲੋਭ, ਮੋਹ, ਹੰਕਾਰ ਤੋਂ ਵਿਰਵਾ ਕੋਈ ਸਤਿਜੁਗੀ ਅਵਤਾਰ ਹੈ। ਇਹਨੂੰ ਮੇਰਾ ਬਾਰਮਬਾਰ ਨਮਸਕਾਰ ਹੈ।

"ਬਈ ਚੇਤ ਸਿੰਆਂ, ਸਾਡੇ ਸਰਦਾਰ ਦੀ ਕੀ ਰੀਸ ? ਉਹ ਤੇ ਕੋਈ ਰਾਜਾ ਹੈ, ਹਾਂ ਬਈ, ਕੋਈ ਵੱਡਾ ਰਹੀਸ। ਉਹ ਚਾਹੁੰਦਾ ਤਾਂ ਸਾਰੇ ਜਹਾਨ ਦੀਆਂ ਬਸਾਂ, ਕਾਰਾਂ, ਬੈਂਡ ਵਾਜੇ, ਨਾਚ- ਮੁਜਰੇ- ਰੰਗ ਤਮਾਸ਼ੇ ਤੇ ਹੋਰ ਅਨੇਕਾਂ ਨਾਟਕ ਚੇਟਕ ਰਚਾ ਦਿੰਦਾ, ਪਰ ਸਾਡੇ ਸਰਦਾਰ ਨੇ ਆਪਣਾ ਤੇ ਕੁੜਮਾਂ ਦਾ ਘਰ ਬਚਾ ਲਿਆ ਹੈ ਅਤੇ ਗੁਰੂ ਮਹਾਰਾਜ ਦਾ ਹੁਕਮ ਬਜਾਉਂਦਿਆਂ ਹੋਇਆਂ ਗੁਰਮਤਿ ਮਰਿਯਾਦਾ ਅਨੁਸਾਰ ਅਨੰਦ ਕਾਰਜ ਕਰਨ ਦਾ ਆਪਣਾ ਕੀਤਾ ਬਚਨ ਨਿਭਾ ਲਿਆ। ਧੰਨ ਸਾਡਾ ਸਰਦਾਰ ਅਤੇ ਧੰਨ ਗੁਰੂ ਕਰਤਾਰ!"

●

# ਸਾਡੀਆਂ ਪ੍ਰਕਾਸ਼ਨਾਵਾਂ

| | | ਰੁਪਏ |
|---|---|---|
| 1. | *Sikh Faith- Questions and Answers* | 10 |
| 2 | ਸਿੱਖ ਫੇਥ - ਸੁਆਲ ਅਤੇ ਜੁਆਬ | 10 |
| 3 | ਸਿੱਖ ਫੇਥ- ਸੁਆਲ ਅਤੇ ਜੁਆਬ (ਹਿੰਦੀ) | 10 |
| 4 | ਧਰਮ ਅਧਿਐਨ ਤੇ ਗੁਰਮਤਿ ਬੋਧ (ਪੰਜਾਬੀ) | 10 |
| 5 | " " " (ਹਿੰਦੀ) | 10 |
| 6 | ਆਓ ਰੰਗ ਭਰੀਏ (ਬੱਚਿਆਂ ਲਈ)-ਪ੍ਰੋ: ਮਨਿੰਦਰ ਸਿੰਘ | 10 |
| 7 | ਰੱਬੀ ਰਿਸਮਾਂ (ਲੇਖ ਸੰਗ੍ਰਹਿ)- ਪ੍ਰਿੰ : ਰਾਮ ਸਿੰਘ | 10 |
| 8 | ਗੁਰਮਤਿ ਡਾਇਰੀ (ਮੁਢਲੀ ਜਾਣਕਾਰੀ ਤੇ ਖਾਲੀ ਪੰਨੇ) | 10 |
| 9 | *Sikhism-an Original Faith* | 15 |
| 10. | ਸੁ ਅੰਮ੍ਰਿਤ ਗੁਰ ਤੇ ਪਾਇਆ (ਸੰਪਾਦਤ) | 30 |
| 11 | ਏਹ ਆਚਾਰਾ ਸਿਖੁ ਕੀ-ਡਾ : ਜੋਗਿੰਦਰ ਸਿੰਘ | 20 |
| 12. | ਵਿਰਸੇ ਦੀ ਛੁਹ-ਪ੍ਰਿੰ: ਨਾਹਰ ਸਿੰਘ | 20 |
| 13 | ਸਿਮਰਨ-ਧਿਆਇਨ-ਅਭਿਆਸ | 10 |
| 14 | ਬੱਚੇ ਪੁਛਦੇ ਹਨ | 4 |
| 15 | ਕਿਨਿ ਬਿਧਿ ਕੀਰਤਨ ਗਾਏ ਜੀਉ | 2 |
| 16 | *A Sikh in Greece* | 2 |
| 17. | ਇਕ ਸਿੱਖ ਯੂਨਾਨ ਵਿਚ | 1 |
| 18. | ਵਿਰਸੇ ਦੇ ਅੰਗ ਸੰਗ (ਕਵਿਤਾਵਾਂ)-ਸ: ਹਰੀ ਸਿੰਘ ਜਾਚਕ | 20 |
| 19 | ਸਵੱਰ ਸਮੁੰਦ-ਭਾਈ ਸਮੁੰਦ ਸਿੰਘ ਜੀ-ਪ੍ਰੋ: ਪਰਮਜੋਤ ਸਿੰਘ | 20 |
| 20. | ਹੇ ਕੇਸਗੜ੍ਹ ਦਾ ਵਾਸਤਾ (ਆਡੀਓ ਕੇਸਟ-90 ਮਿੰਟ) | 25 |
| 21. | *Sikh Sakhis* | 10 |
| 22 | ਜੀਵਨ ਬਦਲ ਗਿਆ | 20 |
| 23 | ਗੁਰਮਤਿ ਕਾਵਿ ਫੁਲਵਾੜੀ | 10 |
| 24. | ਸ੍ਰੇਸ਼ਟ ਕੁਲਾਂ ਦੀ ਚਾਲ | 20 |

ਨੋਟ-1. ਸਾਰਾ ਸੈੱਟ ਮੰਗਵਾਉਣ ਤੇ 10% ਕਟੌਤੀ ।
2. ਹਰ ਪੁਸਤਕ ਬਿਨਾਂ ਡਾਕ ਖ਼ਰਚ ਦੇ ਮੰਗਵਾਈ ਜਾ ਸਕਦੀ ਹੈ।
3. ਮਨੀਆਡਰ/ਚੈਕ/ਡਰਾਫਟ 'ਸਾਹਿਤ ਤੇ ਪ੍ਰਕਾਸ਼ਨ ਵਿਭਾਗ' ਦੇ ਨਾਮਪੁਰ ਭੇਜੋ ।

ਸਾਹਿਤ ਤੇ ਪ੍ਰਕਾਸ਼ਨ ਵਿਭਾਗ
**ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ**
ਮਾਡਲ ਟਾਊਨ ਐਕਸਟੇਨਸ਼ਨ, ਲੁਧਿਆਣਾ-2.
ਫੋਨ : 450352, 450992 ਫੈਕਸ : 0161-450352